

# ਸਿੱਖ ਇਤਿਹਾਸ ਦੇ ਸੋਮੇ

ਗਿ: ਸੋਹਣ ਸਿੰਘ 'ਸੀਤਲ'

# ਸਿੱਖ ਇਤਿਹਾਸ ਦੇ ਸੋਮੇ

•

ਕ੍ਰਿਤ


**ਸੋਹਣ ਸਿੰਘ 'ਸੀਤਲ'**

(ਕਰਤਾ, ਦੁਖੀਏ ਮਾਂ-ਪੁੱਤ ਅਤੇ ਸਿੱਖ ਰਾਜ ਕਿਵੇਂ ਗਿਆ ?)



Mob : 98114 91111 ☎ 2325 3601, 2326 7871
ਧਾਰਮਿਕ ਪੁਸਤਕਾਂ ਲਈ ਹੁਣ ਸਾਡਾ ਦਿੱਲੀ ਦਾ ਪਤਾ ਵੀ ਯਾਦ ਰਖੋ
ਭਾਈ ਚਤਰ ਸਿੰਘ ਐਂਡ ਕੋ.
ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)
1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6
E-mail : bcsc@rediffmail.com

2-ਲਾਜਪਤ ਰਾਇ ਮਾਰਕੀਟ, ਨਜ਼ਦੀਕ ਸੋਸਾਇਟੀ ਸਿਨੇਮਾ, ਲੁਧਿਆਣਾ—8

ਅਕਤੂਬਰ 1981
ਜੁਲਾਈ 2000

ਮੁੱਲ : 120 ਰੁਪਏ

*ਡਾਇਮੰਡ ਜੁਬਲੀ ਵਰ੍ਹੇ (1940-2000) ਦੇ ਮੌਕੇ ਤੇ
ਲਾਹੌਰ ਬੁਕ ਸ਼ਾਪ ਦੇ ਬਾਨੀ
ਤੇ ਪੰਜਾਬੀ ਪ੍ਰਕਾਸ਼ਨ ਦੇ ਬਾਬਾ ਬੋਹੜ
ਸ. ਜੀਵਨ ਸਿੰਘ ਨੂੰ ਸਮਰਪਿਤ*

ਆਤਮ ਜੈਨ ਪ੍ਰਿੰਟਿੰਗ ਪ੍ਰੈਸ, ਲੁਧਿਆਣਾ ਵਿਚ ਛਪਿਆ।

# ਸਿੱਖ ਇਤਿਹਾਸ ਦੇ ਸੋਮੇ

## ਪਹਿਲਾ ਭਾਗ

(ਇਸ ਵਿਚ ਹੇਠ ਲਿਖੇ ਗ੍ਰੰਥਾਂ ਉੱਤੇ ਟੀਕਾ-ਟਿੱਪਣੀ ਹੈ :—

੧. ਸ੍ਰੀ ਗੁਰੂ ਸੋਭਾ—ਸੈਨਾਪਤੀ,

੨. ਗੁਰ-ਬਿਲਾਸ—'ਕੋਇਰ ਸਿੰਘ',

੩. ਗੁਰ-ਬਿਲਾਸ ਪਾਤਸ਼ਾਹੀ ਛੇਵੀਂ,

੪. ਬੰਸਾਵਲੀਨਾਮਾ—'ਕੇਸਰ ਸਿੰਘ ਛਿੱਬਰ',

੫. ਗੁਰ-ਬਿਲਾਸ—'ਭਾਈ ਸੁੱਖਾ ਸਿੰਘ')

# ਵਚਨਾਰੰਭ

ਵਰਤਮਾਨ ਯੁੱਗ ਵਿੱਚ ਇਤਿਹਾਸਕਾਰੀ ਦੀ ਕਲਾ ਨੇ ਵੀ ਵਿਗਿਆਨਕ ਖੋਜ ਦੀ ਤਰਜ਼ ਅਪਨਾ ਲਈ ਹੈ, ਜਿਸ ਕਰਕੇ ਇਤਿਹਾਸਕ ਘਟਨਾਵਾਂ ਦੇ ਮੂਲ ਤੱਤਾਂ ਤੱਕ ਪੁਜਨ ਲਈ ਉਪਲੱਬਧ ਇਤਿਹਾਸਕ ਉੱਦਗਮਾਂ ਦੀ ਪੜਚੋਲ ਵਲ ਉਚੇਚਾ ਧਿਆਨ ਦਿੱਤਾ ਜਾਣ ਲਗ ਪਿਆ ਹੈ। ਧਾਰਮਕ ਨੇਤਾਵਾਂ ਸੰਬੰਧੀ ਪ੍ਰਚਲਤ ਰਵਾਇਤਾਂ ਤੇ ਲਿਖਤਾਂ ਵਿੱਚ ਆ ਚੁਕੀਆਂ ਗਾਥਾਵਾਂ ਦੀ ਵੀ ਛਾਨ-ਬੀਨ ਕੀਤੀ ਜਾ ਰਹੀ ਹੈ ਤਾਂ ਜੋ ਧਾਰਮਕ ਰਹਿਬਰਾਂ ਨੂੰ ਨਿਰੋਲ ਇਤਿਹਾਸਕ ਪੱਖੋਂ ਦ੍ਰਿਸ਼ਟੀਮਾਨ ਕੀਤਾ ਜਾ ਸਕੇ।

ਉਪਰੋਕਤ ਪ੍ਰਸੰਗ ਵਿੱਚ ਸਿੱਖ ਇਤਿਹਾਸਕਾਰੀ ਦੀ ਆਯੂ ਲਗ ਭਗ ਅੱਧੀ ਸਦੀ ਹੀ ਕਹੀ ਜਾ ਸਕਦੀ ਹੈ। ਬਜ਼ੁਰਗ ਇਤਿਹਾਸਕਾਰ ਡਾ: ਗੰਡਾ ਸਿੰਘ ਜੀ ਨੇ ਸਭ ਤੋਂ ਪਹਿਲਾਂ ਖਰੜਿਆਂ ਤੇ ਪੁਰਾਣੀਆਂ ਪ੍ਰਕਾਸ਼ਤ ਪੁਸਤਕਾਂ ਦੀ ਸੰਭਾਲ ਵਲ ਧਿਆਨ ਦਿੱਤਾ। ਖਾਲਸਾ ਕਾਲਜ ਅੰਮ੍ਰਿਤਸਰ, ਯੂਨੀਵਰਸਿਟੀਆਂ ਤੇ ਪੰਜਾਬ ਰਾਜ ਆਰਕਾਈ-ਵਜ਼ ਵਿੱਚ ਹੁਣ ਇਤਿਹਾਸਕ ਦਸਤਾਵੇਜ਼ਾਂ ਦੀ ਸੰਭਾਲ ਦੇ ਤਾਂ ਪ੍ਰਬੰਧ ਹਨ, ਪਰ ਕੇਵਲ ਲਾਇਬਰੇਰੀਆਂ ਜਾਂ ਪੁਰਾ-ਲੇਖ-ਭਾਵਨਾ ਦੇ ਗਠਨ ਹੀ ਇਤਿਹਾਸ-ਅਧਿਅਨ ਲਈ ਕਾਫੀ ਆਧਾਰ ਨਹੀਂ। ਇਤਿਹਾਸਕ ਸੋਮਿਆਂ ਨਾਲ ਇਤਿਹਾਸ-ਖੋਜੀਆਂ ਨੂੰ ਪਰਿਚਿਤ ਕਰਵਾਉਣਾ ਵੀ ਮਹੱਤਵ ਪੂਰਨ ਕਾਰਜ ਹੈ, ਇਸ ਪਾਸੇ ਡਾ: ਗੰਡਾ ਸਿੰਘ ਨੇ ਕਾਜ਼ੀ ਨੂਰ ਮੁਹੰਮਦ ਦੇ ਜੰਗ ਨਾਮੇ ਦਾ ਅਨੁਵਾਦ ਤੇ ਸੰਪਾਦਨ ਕਰਕੇ ਪਹਿਲ ਕੀਤੀ ਸੀ। ਪਰ ਗੁਰ-ਇਤਿਹਾਸ ਵਿੱਚੋਂ ਮਿਥਿਹਾਸ ਦੀ ਪਹਿਚਾਨ ਦਾ ਗੁੰਝਲਦਾਰ ਤੇ ਵਿਵਾਦ ਉਤਪੰਨ ਕਰਨ ਵਾਲੇ ਕਾਰਜ ਵੱਲ ਹੱਥ ਪਸਾਰਨ ਵਿਚ ਵਿਦਵਾਨਾਂ ਵਲੋਂ ਝਿਜਕ ਹੀ ਰਹੀ ਹੈ। ਭਾਈ ਵੀਰ ਸਿੰਘ ਜੀ ਨੇ ਗੁਰ ਪਰਤਾਪ ਸੂਰਜ ਗਰੰਥ, ਪੁਰਾਤਨ ਜਨਮ ਸਾਖੀ ਤੇ ਪ੍ਰਾਚੀਨ ਪੰਥ ਪ੍ਰਕਾਸ਼ ਦੇ ਸੰਪਾਦਨ ਤੇ ਮੁਲਾਂਕਣ ਦਾ ਮਹਾਨ ਕਾਰਜ ਕੀਤਾ ਪਰ ਉਨ੍ਹਾਂ ਨੇ ਵੀ ਪਰਪੱਕ ਸਿੱਖੀ ਰਵਾਇਤਾਂ ਦੀ ਸੀਮਾਂ ਦੀ ਉਲੰਘਣਾ ਉਚਿੱਤ ਨਾ ਸਮਝੀ। ਇਸ ਤੋਂ ਉਪਰੰਤ ਕਾਫੀ ਸਮਾਂ ਕਈ ਭਰਮਾਂ ਕਾਰਨ ਇਤਿਹਾਸਕ ਲਿਖਤਾਂ ਦੀ ਪੜਚੋਲ ਦਾ ਕੰਮ ਅਧੋਗਤੀ ਵਿਚ ਹੀ ਪਿਆ ਰਿਹਾ।

ਹੁਣ ਜਦੋਂ ਹਰੇਕ ਗਿਆਨ ਖੇਤਰ ਵਿਚ ਬਾਰੀਕ ਵਿਆਖਿਆ ਦੀ ਵਿਧੀ

ਅਪਨਾਈ ਜਾ ਰਹੀ ਹੈ, ਸਿੱਖ ਇਤਿਹਾਸ ਦੇ ਸਮਿਆਂ ਦਾ ਇਤਿਹਾਸਕ ਮੁਲਾਂਕਣ ਬਹੁਤ ਜ਼ਰੂਰੀ ਬਣ ਗਿਆ ਜਾਪਦਾ ਹੈ।

ਪ੍ਰਸਿੱਧ ਲੇਖਕ ਗਿਆਨੀ ਸੋਹਣ ਸਿੰਘ ਸੀਤਲ ਨੇ ਇਸ ਪਾਸੇ ਉਲੇਖਣੀ ਉਦਮ ਕੀਤਾ ਹੈ। ਹਥਲੀ ਪੁਸਤਕ ਵਿਚ ਉਨ੍ਹਾਂ ਨੇ ਗੁਰ-ਇਤਿਹਾਸ ਦੇ ਚਾਰ ਮਹੱਤਵ ਪੂਰਨ ਗਰੰਥਾਂ ਦਾ ਸੰਪਾਦਨ ਕੀਤਾ ਹੈ। ਗਰੰਥ ਰਚੇਤਾਵਾਂ ਦੇ ਸਮਾਜਕ ਪਿਛੋਕੜ ਦਾ ਵਰਣਨ ਕਰਕੇ ਸੰਪਾਦਕ ਉਨ੍ਹਾਂ ਦੀਆਂ ਬਿਰਤੀਆਂ ਦੇ ਲਿਖਤਾਂ ਉਪਰ ਪਏ ਅਚੇਤ ਤੇ ਚੇਤੰਨ ਪ੍ਰਭਾਵਾਂ ਵਲ ਧਿਆਨ ਦਿਵਾਉਂਦਾ ਹੈ ਜੋ ਖੋਜੀ ਵਿਦਵਾਨਾਂ ਲਈ ਨਿਸਚੇ ਹੀ ਲਾਭਕਾਰੀ ਹੋਵੇਗਾ। ਇਸ ਤੋਂ ਛੁੱਟ ਕਲਪਤ ਤੇ ਵਿਵਾਦ ਗ੍ਰਹਿਤ ਘਟਨਾਵਾਂ ਸੰਬੰਧੀ ਸੰਖੇਪ ਤੁਲਨਾਤਮਕ ਹਵਾਲੇ ਦੇ ਕੇ, ਇਨ੍ਹਾਂ ਗਰੰਥਾਂ ਦੀ ਸਮੱਗਰੀ ਸਬੰਧੀ ਇਤਿਹਾਸਕ ਊਣਤਾਈਆਂ ਵਲ ਵੀ ਸੰਕੇਤ ਕੀਤਾ ਗਿਆ ਹੈ। ਇਨ੍ਹਾਂ ਗਰੰਥਾਂ ਦਾ ਸੰਪਾਦਨ ਕਰਕੇ ਗਿਆਨੀ ਸੋਹਣ ਸਿੰਘ ਸੀਤਲ ਨੇ ਸਿੱਖ ਇਤਿਹਾਸ ਅਧਿਐਨ ਦੇ ਵਰਤਮਾਨ ਖੇਤਰ ਵਿਚ ਵਿਚਰ ਰਹੇ ਖੋਜੀ ਵਿਦਵਾਨਾਂ ਦੀ ਵਡਮੁਲੀ ਸੇਵਾ ਕੀਤੀ ਹੈ।

ਯੂਨੀਵਰਸਿਟੀ ਟਕਸਟ ਬੁੱਕ ਬੋਰਡ, ਪੰਜਾਬ, ਚੰਡੀਗੜ੍ਹ।

ਪ੍ਰਿਥੀਪਾਲ ਸਿੰਘ ਕਪੂਰ

27 ਜੁਲਾਈ, 1981

# ਮੁਖ ਸ਼ਬਦ

ਸਰਬੰਗੀ ਲੇਖਕ ਸ: ਸੋਹਣ ਸਿੰਘ ਸੀਤਲ ਦੀ ਇਹ ਹਥ ਵਿਚਲੀ ਪੁਸਤਕ ਸਿਖ ਇਤਿਹਾਸ ਨਾਲ ਸਬੰਧਤ ਹੈ। ਪੰਜ ਪੁਰਾਤਨ ਇਤਿਹਾਸਕ ਗ੍ਰੰਥਾਂ ਦਾ ਸਾਰ ਆਪਣੀਆਂ ਟਿਪਣੀਆਂ ਸਹਿਤ ਸਰਲ ਭਾਸ਼ਾ ਵਿਚ ਦਿਤਾ ਹੈ। ਇਹ ਗ੍ਰੰਥ ਹਨ : ਕਵੀ ਸੈਨਾਪਤੀ ਦਾ **ਸ੍ਰੀ ਗੁਰ ਸੋਭਾ, ਗੁਰਬਿਲਾਸ ਛੇਵੀਂ ਪਾਤਸ਼ਾਹੀ,** ਭਾਈ ਕੁਇਰ ਸਿੰਘ ਦਾ **ਗੁਰਬਿਲਾਸ਼ ਪਾਤਸ਼ਾਹੀ** ੧੦, ਭਾਈ ਕੇਸਰ ਸਿੰਘ ਛਿੱਬਰ ਦਾ **ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ** ਕਾ, ਅਤੇ ਭਾਈ ਸੁਖਾ ਸਿੰਘ ਦਾ **ਗੁਰਬਿਲਾਸ ਪਾਤਸ਼ਾਹੀ ਦਸਵੀਂ**। ਬੰਸਾਵਲੀ ਨਾਮੇ ਵਿਚ ਸਾਰੇ ਗੁਰੂ ਸਾਹਿਬਾਨ ਬਾਰੇ ਸੰਖੇਪ ਜਾਣਕਾਰੀ ਮਿਲਦੀ ਹੈ। **ਗੁਰਬਿਲਾਸ ਪਾਤਸ਼ਾਹੀ ਛੇਵੀਂ** ਗੁਰੂ ਹਰਿਗੋਬਿੰਦ ਸਾਹਿਬ ਦੀ ਜੀਵਨ-ਗਾਥਾ ਹੈ। ਬਾਕੀ ਦੀਆਂ ਤਿੰਨ ਪੋਥੀਆਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ-ਘਟਨਾਵਾਂ ਬਾਰੇ ਹਨ। ਇਉਂ ਪੰਜੇ ਪੋਥੀਆਂ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਹਨ। ਹੈਨ ਇਹ ਪੰਜੇ ਕਾਵਿ-ਗ੍ਰੰਥ ਅਤੇ ਹਿੰਦੀ ਭਾਸ਼ਾ ਵਿਚ ਲਿਖੇ ਗਏ ਹਨ। ਅੱਜ ਤਕ ਜੇ ਇਨ੍ਹਾਂ ਗ੍ਰੰਥਾਂ ਦਾ ਅਧਿਅਨ ਹੋਇਆ ਹੈ ਤਾਂ ਉਹ ਗਿਣਤੀ ਦੇ ਕੁਝ ਵਿਦਵਾਨਾਂ ਅਤੇ ਕਥਾਕਾਰਾਂ ਤਕ ਹੀ ਸੀਮਿਤ ਰਿਹਾ ਹੈ। ਆਮ ਪੰਜਾਬੀ ਪਾਠਕ ਲਈ ਇਨ੍ਹਾਂ ਗ੍ਰੰਥਾਂ ਦੀ ਭਾਸ਼ਾ ਔਖੀ ਹੈ ਅਤੇ ਇਨਾਂ ਵਿਚਲੇ ਕਾਵਿ-ਬੱਧ ਵਿਚਾਰਾਂ ਦਾ ਸਾਰ ਸੁਖੰਨ ਪੰਜਾਬੀ ਵਾਰਤਕ ਵਿਚ ਦੇ ਕੇ ਇਸ ਪੁਸਤਕ ਰਾਹੀਂ ਸਿੱਖ ਸਾਹਿਤ ਦੇ ਪਾਠਕਾਂ ਅਤੇ ਵਿਦਿਆਰਥੀਆਂ ਲਈ ਇਕ ਵਡਮੁੱਲੀ ਸੇਵਾ ਨਿਬਾਹੀ ਹੈ।

1. ਕਵੀ ਸੈਨਾਪਤੀ ਦਸਮ ਪਾਤਸ਼ਾਹ ਦਾ ਦਰਬਾਰੀ ਕਵਿ ਸੀ ਅਤੇ ਉਸ ਨੇ ਆਪਣਾ ਗ੍ਰੰਥ **ਸ੍ਰੀ ਗੁਰ ਸੋਭਾ** ਸੰਨ 1711 ਵਿਚ ਸੰਪੂਰਨ ਕੀਤਾ। ਦਸਮ ਪਾਤਸ਼ਾਹ 1708 ਵਿਚ ਜੋਤੀ ਜੋਤ ਸਮਾ ਚੁਕੇ ਸਨ। ਸੈਨਾਪਤੀ ਨੇ ਗੁਰਦੇਵ ਦੀ ਨਿਕਟਤਾ ਪ੍ਰਾਪਤ ਕੀਤੀ ਸੀ, ਇਸ ਲਈ ਉਹ ਉਨ੍ਹਾਂ ਦੇ ਜੀਵਨ ਅਤੇ ਵਿਚਾਰਾਂ ਤੋਂ ਭਲੀ ਭਾਤ ਜਾਣੂ ਸੀ। ਉਹ ਸੰਸਕ੍ਰਿਤ ਦਾ ਪ੍ਰਬੀਨ ਪੰਡਤ ਸੀ। **ਸ੍ਰੀ ਗੁਰ ਸੋਭਾ** ਤੋਂ ਛੁੱਟ ਉਸਦੇ ਦੋ ਹੋਰ ਗ੍ਰੰਥਾਂ (ਚਾਣਕਯ ਨੀਤੀ ਸ਼ਾਸਤਰ ਅਤੇ ਸੁਖਸੈਨ ਰਾਮ ਬਿਨੋਦ) ਦਾ ਪਤਾ ਮਿਲਦਾ ਹੈ।

**ਸ੍ਰੀ ਗੁਰ ਸੋਭਾ** ਦੇ ਕੁਲ ਵੀਹ ਅਧਿਆਇ ਹਨ। ਪਹਿਲੇ ਅਧਿਆਇ ਵਿਚ ਅਕਾਲ ਪੁਰਖ ਅਤੇ ਦਸ ਗੁਰੂ ਸਾਹਿਬਾਨ ਦੀ ਉਸਤਤੀ ਕਰਕੇ ਕਵੀ **ਬਚਿੱਤ੍ਰ ਨਾਟਕ** ਦੇ ਛੇਵੇਂ ਅਧਿਆਇ ਦੇ ਭਾਵ ਨੂੰ ਉਜਾਗਰ ਕਰਦਾ ਹੈ। ਉਹਦੇ ਅਨੁਸਾਰ ਦਸਮ ਪਾਤਸ਼ਾਹ ਨੇ ਧਰਮ ਦੇ ਪ੍ਰਸਾਰ ਲਈ ਹੀ ਅਵਤਾਰ ਧਾਰਿਆ। ਦੂਜੇ, ਤੀਜੇ ਅਤੇ ਚੌਥੇ ਅਧਿਆਇ ਵਿਚ ਕ੍ਰਮਵਾਰ ਭੰਗਾਣੀ ਜੁੱਧ, ਨਾਦੌਣ ਜੁੱਧ ਅਤੇ ਹੁਸੈਨੀ ਜੁਧ ਦਾ ਵਰਣਨ

ਹੈ। ਪੰਜਵਾਂ, ਛੇਵਾਂ ਅਤੇ ਸਤਵਾਂ ਅਧਿਆਇ ਖਾਲਸੇ ਦੀ ਸਾਜਨਾ ਬਾਰੇ ਹਨ। ਅਠਵੇਂ ਨੌਵੇਂ ਅਤੇ ਦਸਵੇਂ ਅਧਿਆਇ ਵਿਚ ਅਨੰਦਪੁਰ, ਨਿਰਮੋਹ ਗੜ੍ਹ ਅਤੇ ਬਿਸਾਲੀ ਤੇ ਕਲਮੋਟ ਦਾ ਜੁਧਾ ਦਾ ਕ੍ਰਮਵਾਰ ਵਰਣਨ ਹੈ। ਯਾਰਵਾਂ ਅਧਿਆਇ ਵਿਚ ਅਨਦਪੁਰ ਦੀਆਂ ਹੋਰ ਲੜਾਈਆਂ ਦਾ ਪ੍ਰਗਟਾਵਾ ਹੈ। ਬਾਹਰਵੇਂ ਅਧਿਆਇ ਵਿਚ ਅਨੰਦਪੁਰ ਛੱਡਣ ਅਤੇ ਚਮਕੌਰ ਵਿਚ ਜੁੱਧ ਕਰਨ ਦਾ ਹਾਲ ਦਰਜ ਹੈ। ਤੇਰ੍ਹਵੇਂ ਅਧਿਆਇ ਵਿਚ ਚਮਕੌਰ ਛਡਣ ਅਤੇ ਜ਼ਫ਼ਰਨਾਮਾ ਲਿਖ ਕੇ ਔਰੰਗਜ਼ੇਬ ਨੂੰ ਭੇਜਣ ਦਾ ਜ਼ਿਕਰ ਹੈ। ਚੌਧਵੇਂ ਅਧਿਆਇ ਵਿਚ ਦਖਣ ਵਲ ਪਿਆਨੇ ਦਾ ਜ਼ਿਕਰ ਹੈ। ਪੰਦਰਵੇਂ ਅਧਿਆਇ ਅਨੁਸਾਰ ਗੁਰਦੇਵ ਨੇ ਬਾਦਸਾਹਤ ਲਈ ਬਹਾਦਰਸ਼ਾਹ ਦੀ ਸਹਾਇਤਾ ਕੀਤੀ। ਸੋਹਲਵੇਂ ਅਧਿਆਇ ਵਿਚ ਗੁਰੂ ਜੀ ਦਾ ਮਥਰਾ ਆਗਰਾ ਹੁੰਦੇ ਹੋਏ ਬਹਾਦਰ ਸ਼ਾਹ ਨਾਲ ਦਖਣ ਵਲ ਜਾਣ ਦਾ ਜ਼ਿਕਰ ਹੈ। ਸਤਾਰਵਾਂ ਅਧਿਆਇ ਬਾਦਸ਼ਾਹ ਅਤੇ ਗੁਰੂ ਸਾਹਿਬ ਦੇ ਸਫ਼ਰ ਬਾਰੇ ਹਰ ਚਾਨਣਾ ਪਾਉਂਦਾ ਹੈ। ਅਠਾਰਵੇਂ ਅਧਿਆਇ ਵਿਚ ਗੁਰੂ ਸਾਹਿਬ ਦੇ ਨਾਂਦੇੜ ਪੁਜਣ, ਇਕ ਪਠਾਣ ਦੇ ਹਥੋਂ ਜ਼ਖ਼ਮੀ ਹੋਣ ਅਤੇ ਜੋਤੀ ਜੋਤ ਸਮਾਉਣ ਦਾ ਜ਼ਿਕਰ। ਉਨ੍ਹੀਵਾਂ ਅਤੇ ਵੀਹਵਾਂ ਅਧਿਆਇ ਗੁਰੂ ਸਾਹਿਬ ਦੀ ਉਸਤਤ ਵਿਚ ਲਿਖੇ ਗਏ ਹਨ।

ਲੇਖਕ ਅਨੁਸਾਰ **ਸ੍ਰੀ ਗੁਰ ਸੋਭਾ** ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਹੋਰ ਕਵੀਆਂ ਵਾਂਗ ਸੈਨਾਪਤੀ ਦੇਵੀ ਦੇਵਤਿਆਂ ਦੀ ਆਰਾਧਨਾ ਨਹੀਂ ਕਰਦਾ। ਸਾਰੇ ਗ੍ਰੰਥ ਵਿਚ ਉਸਨੇ ਕੇਵਲ ਅਕਾਲ ਪੁਰਖ ਅਤੇ ਗੁਰੂ ਸਾਹਿਬਾਨ ਦੀ ਹੀ ਉਪਮਾ ਕੀਤੀ ਹੈ। ਉਹ ਕਿਤੇ ਵੀ ਸਿੱਖ ਸਿਧਾਂਤ ਤੋਂ ਲਾਂਭੇ ਨਹੀਂ ਗਿਆ। ਗੁਰੂ ਸਾਹਿਬ ਦੇ ਸਭ ਤੋਂ ਵਡੇ ਸਾਹਿਬਜ਼ਾਦੇ ਦਾ ਨਾਂ ਅਜੀਤ ਸਿੰਘ ਦੀ ਥਾਂ ਕਿਤੇ ਜੀਤ ਸਿੰਘ ਅਤੇ ਕਿਤੇ ਰਣਜੀਤ ਸਿੰਘ ਲਿਖਿਆ ਹੈ। ਉਹਦੇ ਅਨੁਸਾਰ ਚਮਕੌਰ ਦੇ ਜੁੱਧ ਵਿਚ ਬਾਬਾ ਅਜੀਤ ਸਿੰਘ ਦੀ ਸ਼ਹੀਦੀ ਤੋਂ ਮਗਰੋਂ ਉਨ੍ਹਾਂ ਦੀ ਦੇਹ ਨਹੀਂ ਮਿਲੀ। ਉਹਦੇ ਅਨੁਸਾਰ ਜੁਝਾਰ ਸਿੰਘ ਜੀਉਂਦਾ ਪਕੜਿਆ ਗਿਆ ਅਤੇ ਸਰਹਿੰਦ ਲਿਆ ਕੇ ਫਤਹ ਸਿੰਘ ਨਾਲ ਸ਼ਹੀਦ ਕੀਤਾ ਗਿਆ। ਜ਼ੋਰਾਵਰ ਸਿੰਘ ਵੈਰੀ ਦਲ ਵਿਚੋਂ ਜੀਉਂਦਾ ਨਿਕਲ ਗਿਆ ਅਤੇ ਮਗਰੋਂ ਰਾਜਪੂਤਾਨੇ ਵਿਚ ਗੁਰੂ ਜੀ ਨੂੰ ਜਾ ਮਿਲਿਆ। ਕਵੀ ਅਨੁਸਾਰ ਜਦੋਂ ਗੁਰਦੇਵ ਰਾਜਪੂਤਾਂ ਦੇ ਇਲਾਕੇ ਵਿਚ ਪੁਜੇ, ਉਨ੍ਹਾਂ ਨੇ ਇਕ ਹੋਰ ਵਿਆਹ ਕੀਤਾ।

2. **ਗੁਰਬਿਲਾਸ ਛੇਵੀਂ ਪਾਤਸ਼ਾਹੀ** ਦੀ ਰਚਨਾ, ਲੇਖਕ ਅਨੁਸਾਰ, ਕਵੀ ਸੋਹਨ ਦੀ ਨਹੀਂ, ਸਗੋਂ ਭਾਈ ਮਨੀ ਸਿੰਘ ਦੇ ਇਕ ਸ਼ਰਧਾਲੂ ਕਵੀ ਭਗਤ ਸਿੰਘ ਦੀ ਹੈ। ਉਸ ਨੂੰ ਸਿੱਖ ਸਿਧਾਂਤ ਨਾਲ ਪੂਰੀ ਜਾਣਕਾਰੀ ਨਹੀਂ ਅਤੇ ਵਧੇਰੇ ਪ੍ਰਭਾਵ ਹਿੰਦੂ ਮਤ ਦਾ ਹੈ। ਦਸ ਗੁਰੂ ਸਾਹਿਬਾਨ ਨੂੰ ਨਮਸਕਾਰ ਕਰ ਕੇ ਉਹ ਦੇਵੀ ਦੀ ਆਰਾਧਨਾ ਕਰਦਾ ਹੈ। ਇਹ ਗ੍ਰੰਥ ਸੰਨ 1718 ਵਿਚ ਸੰਪੂਰਨ ਹੋਇਆ।

**ਗੁਰ-ਬਿਲਾਸ ਛੇਵੀਂ ਪਾਤਸ਼ਾਹੀ** ਦੇ ਕੁਲ ਇਕੀ ਅਧਿਆਇ ਹਨ। ਪਹਿਲਾ ਅਧਿਆਇ ਮਾਤਾ ਗੰਗਾ ਜੀ ਦਾ ਬਾਬਾ ਬੁਢਾ ਜੀ ਪਾਸੋਂ ਪੁੱਤਰ-ਜਨਮ ਬਾਰੇ ਵਰ ਲੈਣ ਸਬੰਧੀ ਹੈ, ਜਿਸ ਦੇ ਸਿੱਟੇ ਵਜੋਂ ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ। ਦੂਜੇ

ਅਧਿਆਇ ਵਿਚ ਪ੍ਰਿਥੀ ਚੰਦ ਵਲੋਂ ਬਾਲਕ ਹਰਿਗੋਬਿੰਦ ਨੂੰ ਮਾਰ ਮੁਕਾਉਣ ਲਈ ਕੀਤੇ ਜਤਨਾਂ ਦਾ ਜ਼ਿਕਰ ਹੈ। ਤੀਜੇ ਅਧਿਆਇ ਅਨੁਸਾਰ ਪ੍ਰਿਥੀ ਚੰਦ ਗੁਰ-ਗੱਦੀ ਬਾਰੇ ਇਨਸਾਫ਼ ਲਈ ਰਾਜ-ਸੱਤਾ ਕੋਲ ਜਾਂਦਾ ਹੈ। ਚੌਥੇ ਅਧਿਆਇ ਵਿਚ ਬਾਬਾ ਮੋਹਨ ਜੀ ਪਾਸੋਂ ਪੋਥੀਆਂ ਲਿਆਉਣ ਅਤੇ ਆਦਿ ਗ੍ਰੰਥ ਜੀ ਦੀ ਬੀੜ ਤਿਆਰ ਕਰਨ ਦਾ ਜ਼ਿਕਰ ਹੈ। ਪੰਜਵੇਂ ਅਧਿਆਇ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਸੰਗਤ ਦੇ ਕਹਿਣ ਤੇ ਚੰਦੂ ਦੀ ਕੰਨਯਾ ਦਾ ਵਰ ਹਰਿਗੋਬਿੰਦ ਜੀ ਲਈ ਪ੍ਰਵਾਨ ਨਾ ਕੀਤਾ। ਛੇਵੇਂ ਅਧਿਆਇ ਵਿਚ ਭਾਈ ਭਿਖਾਰੀ ਅਤੇ ਇਕ ਜੋਗੀ ਦੀਆਂ ਸਾਖੀਆਂ ਦਰਜ ਹਨ। ਗੁਰੂ ਜੀ ਭਾਈ ਪੈੜੇ ਨੂੰ ਪ੍ਰਾਣ ਸੰਗਲੀ ਲਿਆਉਣ ਲਈ ਲੰਕਾ ਭੇਜਦੇ ਹਨ। ਸਤਵੇਂ ਅਧਿਆਇ ਵਿਚ ਚੰਦੂ ਦੀ ਦੁਸ਼ਟਤਾ ਅਤੇ ਪ੍ਰਿਥੀ ਚੰਦ ਦੇ ਕਾਲਵਸ ਹੋਣ ਦਾ ਜ਼ਿਕਰ ਹੈ। ਚੰਦੂ ਦੇ ਦਿਤੇ ਕਸ਼ਟਾਂ ਦੇ ਕਾਰਨ ਗੁਰੂ ਅਰਜਨ ਦੇਵ ਜੀ ਜੋਤੀ ਜੋਤ ਸਮਾ ਜਾਂਦੇ ਹਨ। ਅਠਵੇਂ ਅਧਿਆਇ ਵਿਚ ਜਿਨ੍ਹਾਂ ਗਲਾਂ ਦਾ ਵਰਣਨ ਹੈ, ਉਹ ਹਨ : ਗੁਰੂ ਹਰਿਗੋਬਿੰਦ ਸਾਹਿਬ ਦਾ ਗਦੀ ਤੇ ਬੈਠਣਾ। ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨਣੀਆਂ, ਅਕਾਲ ਤਖਤ ਦੀ ਉਸਾਰੀ, ਚੰਦੂ ਦੀ ਦੁਸ਼ਟਤਾ ਦੇ ਕਾਰਨ ਗੁਰੂ ਜੀ ਦਾ ਗਵਾਲੀਅਰ ਦੇ ਕਿਲੇ ਵਿਚ ਜਾਣਾ ਅਤੇ ਉਨ੍ਹਾਂ ਦਾ ਕੈਦ ਹੋਏ ਰਾਜਿਆਂ ਨੂੰ ਬੰਦੀ ਤੋਂ ਬਚਾਉਣਾ, ਚੰਦੂ ਦਾ ਪਾਜ ਖੁਲ੍ਹਣਾ ਅਤੇ ਉਸਦੀ ਮੌਤ, ਕੌਲਾਂ ਦਾ ਗੁਰੂ ਜੀ ਦੀ ਸ਼ਰਨ ਆਉਣਾ। ਨੌਵੇਂ ਅਧਿਆਇ ਵਿਚ ਗੁਰੂ ਜੀ ਦਾ ਨਾਨਕ ਮਤੇ ਤੇ ਕਸ਼ਮੀਰ ਜਾਣ ਦਾ ਜ਼ਿਕਰ ਹੈ। ਦਸਵਾਂ ਅਧਿਆਇ ਬੀਬੀ ਵੀਰੋ ਦੇ ਵਿਆਹ ਬਾਰੇ ਹੈ। ਬਾਦਸ਼ਾਹ ਦਾ ਬਾਜ਼ ਸਿਖਾਂ ਨੇ ਫੜ ਲਿਆ, ਜਿਸ ਕਰ ਕੇ ਲੜਾਈ ਹੋਈ। ਗਿਆਰਵਾਂ ਅਧਿਆਇ ਵੀ ਇਨ੍ਹਾਂ ਘਟਨਾਵਾਂ ਸਬੰਧੀ ਹੈ। ਬਾਹਰਵੇਂ ਅਧਿਆਇ ਵਿਚ ਕੁਝ ਪ੍ਰਸ਼ਨੋਤਰੀ ਤੋਂ ਛੁਟ ਸ਼ੇਰ ਦੇ ਸ਼ਿਕਾਰ ਅਤੇ ਮਾਤਾ ਕੌਲਾਂ ਦੇ ਅਕਾਲ ਚਲਾਣੇ ਦਾ ਵਰਣਨ ਹੈ। ਚੌਧਵਾਂ ਅਧਿਆਇ ਸੂਬੇ ਦੀ ਫ਼ੌਜ ਨਾਲ ਹੋਈ ਲੜਾਈ ਬਾਰੇ ਹੈ। ਪੰਦਰਵੇਂ ਅਧਿਆਇ ਵਿਚ ਇਕ ਸਿਖ ਦਾ ਜਪੁਜੀ ਸਾਹਿਬ ਦਾ ਸ਼ੁਧ ਪਾਠ ਸੁਣਾਉਣ ਅਤੇ ਕਾਜ਼ੀ ਦੀ ਸੰਗਤ ਦੀਆਂ ਸਾਖੀਆਂ ਦਰਜ ਹਨ। ਸੋਹਲਵੇਂ ਅਧਿਆਇ ਵਿਚ ਮਾਈ ਦੇਸਾਂ ਨੂੰ ਪੁੱਤਾਂ ਦੇ ਵਰ ਦਾ ਜ਼ਿਕਰ ਹੈ, ਗੁਰੂ ਜੀ ਨੇ ਕਰਤਾਰ-ਪੁਰ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦੇ ਦਰਸ਼ਨ ਕੀਤੇ। ਗੁਰੂ ਨਾਨਕ ਦੇਵ ਜੀ ਦੇ ਪੋਤੇ ਧਰਮ ਚੰਦ ਨੇ ਭਾਈ ਲਹਿਣਾ ਜੀ ਦੀ ਪ੍ਰੀਖਿਆਂ ਦੀਆ ਸਾਖੀਆਂ ਸੁਣਾਈਆਂ। ਸਤਾਰਵੇਂ ਅਧਿਆਇ ਵਿਚ ਬਾਬਾ ਅਟਲ ਅਤੇ ਭਾਈ ਗੁਰਦਾਸ ਦੇ ਘੋੜ ਖ਼ਰੀਦਣ ਦੀਆਂ ਸਾਖੀਆਂ ਸ਼ਾਮਲ ਹਨ। ਅਠਾਰਵੇਂ ਅਧਿਆਇ ਵਿਚ ਗੁਰੂ ਜੀ ਦੇ ਕਹਿਣ ਤੇ ਬਾਬੇ ਗੁਰਦਿਤੇ ਦਾ ਬੁਢਣ ਸ਼ਾਹ ਨੂੰ ਮਿਲਣ ਦਾ ਜ਼ਿਕਰ ਹੈ। ਗੁਰੂ ਜੀ ਨੇ ਭਾਈ ਭਾਨੇ ਨੂੰ ਅੰਮ੍ਰਿਤਸਰ ਰਚਣ ਦੀ ਕਥਾ ਸੁਣਾਈ। ਉਨ੍ਹੀਵੇਂ ਅਧਿਆਇ ਵਿਚ ਵਿਸ਼ੇਸ਼ ਤੌਰ ਤੇ ਭਾਈ ਬਿਧੀ ਚੰਦ ਦਾ ਬਾਦਸ਼ਾਹ ਦੇ ਦੋ ਘੋੜੇ ਚੋਰੀ ਕਰਨ ਅਤੇ ਇਸ ਕਾਰਨ ਹੋਈ ਲੜਾਈ ਦਾ ਵਰਣਨ ਹੈ। ਵੀਹਵਾਂ ਅਧਿਆਇ ਵਿਚ ਬਿਧੀ ਚੰਦ ਦੇ ਹੋਰ ਕਾਰਨਾਮਿਆਂ ਤੋਂ ਛੁਟ ਪੈਂਦੇ ਖ਼ਾਨ ਦੀ ਦੁਸ਼ਟਤਾਈ, ਲੜਾਈ ਅਤੇ ਉਸਦੀ ਮੌਤ ਦਾ ਜ਼ਿਕਰ ਹੈ। ਇਕੀਵੇਂ ਅਧਿਆਇ ਵਿਚ ਬਾਬਾ ਗੁਰਦਿਤਾ ਦੀ ਅਤੇ ਹੋਰ ਸਾਖੀਆਂ ਤੋਂ ਛੁਟ ਗੁਰੂ

ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤ ਸਮਾਉਣ ਦਾ ਜ਼ਿਕਰ ਹੈ ।

**ਗੁਰਬਿਲਾਸ ਛੇਵੀਂ ਪਾਤਸ਼ਾਹੀ** ਦਾ ਲੇਖਕ ਭਾਵੇਂ ਗੁਰੂ ਦਾ ਸਿੱਖ ਹੈ, ਅਤੇ ਭਾਈ ਮਨੀ ਸਿੰਘ ਦਾ ਸ਼ਰਧਾਲੂ ਹੈ, ਹਿੰਦੂ ਮਤ ਦੇ ਵਿਚਾਰਾਂ ਦਾ ਉਹਦੇ ਉਤੇ ਤਕੜਾ ਪ੍ਰਭਾਵ ਹੈ । ਜਿਥੇ ਉਹ ਗੁਰੂ ਸਾਹਿਬਾਨ ਨੂੰ ਨਮਸਕਾਰਦਾ ਹੈ, ਨਾਲ ਹੀ ਉਹ ਦੇਵੀ ਦੀ ਉਸਤਤ ਵੀ ਕਰਦਾ ਹੈ । ਜੀਵਨੀ ਵਿਚ ਉਹਨੇ ਕਈ ਥਾਈਂ ਪੌਰਾਣਿਕਤਾ ਭਰ ਦਿਤੀ ਹੈ । ਗੁਰਦੇਵ ਨੂੰ ਵੀ ਦੇਵੀ ਦੀ ਪੂਜਾ ਕਰਦੇ ਵਿਖਾਇਆ ਹੈ । ਕਈ ਸਾਖੀਆਂ ਦੀਆਂ ਘਟਨਾਵਾਂ ਨੂੰ ਪਿਛਲੇ ਜਨਮ ਨਾਲ ਜੋੜਿਆ ਹੈ । ਕਵੀ ਹੋਣ ਕਰਕੇ ਯਥਾਰਥ ਨਾਲ ਕਲਪਨਾ ਦਾ ਪ੍ਰਯੋਗ ਵੀ ਕਰਦਾ ਹੈ । ਗੁਰੂ ਸਾਹਿਬਾਨ ਨੂੰ ਭੰਗ ਦੀ ਵਰਤੋਂ ਕਰਦੇ ਵਿਖਾਇਆ ਹੈ, ਸ਼ਾਇਦ ਉਹ ਇਹ ਗਲ ਨਸ਼ੇ ਵਿਚ ਬੈਠ ਕੇ ਕਹਿੰਦਾ ਹੈ । ਉਸਨੇ ਅਜਿਹੀਆਂ ਕਈ ਗਲਾਂ ਕੀਤੀਆਂ ਹਨ, ਜਿਹੜੀਆਂ ਗੁਰਮਤ ਦੀ ਵਿਚਾਰ ਪ੍ਰਣਾਲੀ ਨਾਲ ਮੇਲ ਨਹੀਂ ਖਾਂਦੀਆਂ ।

3. **ਗੁਰਬਿਲਾਸ ਪਾਤਸ਼ਾਹੀ ੧੦** ਜੋ ਭਾਈ ਕੁਇਰ ਸਿੰਘ ਦੀ ਰਚਨਾ ਹੈ, ਦਸਮ ਪਾਤਸ਼ਾਹ ਦੇ ਜੋਤੀ ਜੋਤੀ ਸਮਾਉਣ ਤੋਂ ੪੩ ਸਾਲ ਮਗਰੋਂ ੧੭੫੧ ਵਿੱਚ ਸੰਪੂਰਨ ਹੋਈ। **ਗੁਰਬਿਲਾਸ ਛੇਵੀਂ ਪਾਤਸ਼ਾਹੀ** ਵਾਂਗ ਇਸ ਦੇ ਵੀ ਇਕੀ ਅਧਿਆਇ ਹਨ ।

ਪਹਿਲੇ ਅਧਿਆਇ ਵਿਚ ਪੁਸਤਕ ਦਾ ਸਾਰ ਅੰਸ਼ ਦੇ ਕੇ ਮਖਣ ਸ਼ਾਹ ਲੁਬਾਣੇ ਦਾ ਪ੍ਰਸੰਗ ਦਿਤਾ ਗਿਆ ਹੈ। ਗੁਰੂ ਤੇਗ ਬਹਾਦਰ ਜੀ ਪ੍ਰਗਟ ਹੋ ਕੇ ਸ਼ਰੀਕਾਂ ਦੀ ਈਰਖਾ ਕਾਰਨ ਤੀਰਥ ਯਾਤਰਾ ਕਰਦੇ ਹੋਏ ਪਟਨੇ ਪੁਜਦੇ ਹਨ । ਦੂਜੇ ਅਧਿਆਇ ਵਿਚ ਰਾਜਾ ਮਾਨ ਸਿੰਘ ਦਾ ਗੁਰੂ ਜੀ ਨੂੰ ਪਟਨੇ ਮਿਲਣ ਦਾ ਜ਼ਿਕਰ ਹੈ । ਗੁਰੂ ਜੀ ਰਾਜੇ ਦੇ ਨਾਲ ਬੰਗਾਲ ਆਸਾਮ ਵਲ ਜਾਂਦੇ ਹਨ ਅਤੇ ਵਾਪਸੀ ਤੇ ਸਿੱਧੇ ਪੰਜਾਬ ਵਲ ਆ ਜਾਂਦੇ ਹਨ । ਫਿਰ ਉਹ ਪੰਜਾਬ ਦਾ ਦੌਰਾ ਕਰਦੇ ਹਨ । ਗੁਰੂ ਜੀ ਦੇ ਸਦੇ ਤੇ ਸਾਢੇ ਚਾਰ ਸਾਲ ਦੇ ਬਾਲਕ (ਗੁਰੂ) ਗੋਬਿੰਦ ਸਿੰਘ ਜੀ ਪੰਜਾਬ ਜਾਣ ਲਈ ਕਈ ਨਗਰਾਂ ਤੋਂ ਹੁੰਦੇ ਹੋਏ ਕਾਂਸ਼ੀ ਪੁਜਦੇ ਹਨ । ਤੀਜੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਤਕ ਪੁਜਣ ਦਾ ਹਾਲ ਹੈ । ਚੌਥੇ ਅਧਿਆਇ ਵਿਚ ਕਸ਼ਮੀਰ ਦੇ ਪੰਡਤਾਂ ਦੀ ਪੁਕਾਰ ਸੁਣ ਕੇ ਗੁਰੂ ਤੇਗ ਬਹਾਦਰ ਜੀ ਦਿਲੀ ਵਲ ਧਿਆਨ ਕਰਦੇ ਹਨ । ਦਿਲੀ ਵਿੱਚ ਬਾਦਸ਼ਾਹ ਦੇ ਹੁਕਮ ਨਾਲ ਬੰਦੀ ਖ਼ਾਨੇ ਵਿਚ ਪਾ ਦਿੱਤੇ ਜਾਂਦੇ ਹਨ । ਕਈ ਤਸੀਹਿਆਂ ਮਗਰੋਂ ਸ਼ਹੀਦੀ ਪ੍ਰਾਪਤ ਕਰਦੇ ਹਨ । ਇਸੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਮਾਤਾ ਜੀਤੋ ਜੀ ਨਾਲ ਵਿਆਹ ਅਤੇ ਗੁਰਿਆਈ ਦਾ ਤਿਲਕ ਲੈਣ ਦਾ ਵੀ ਜ਼ਿਕਰ ਹੈ । ਪੰਜਵਾਂ ਅਧਿਆਇ ਰਣਜੀਤ ਨਗਾਰੇ ਦੇ ਮੜ੍ਹੇ ਜਾਣ ਅਤੇ ਪਰਸਾਦੀ ਹਾਥੀ ਨਾਂ ਮਿਲਣ ਕਰਕੇ ਰਾਜਾ ਭੀਮ ਚੰਦ ਦੇ ਰੋਸ ਬਾਰੇ ਹੈ। ਨਾਹਨ ਦੇ ਰਾਜੇ ਦੀ ਬੇਨਤੀ ਮੰਨ ਕੇ ਗੁਰੂ ਜੀ ਨਾਹਨ ਚਲੇ ਜਾਂਦੇ ਹਨ। ਛੇਵੇਂ ਅਧਿਆਇ ਵਿਚ ਗੁਰੂ ਜੀ ਦੀ ਕਾਵਿ-ਰਚਨਾ ਦਾ ਵਰਣੇਨ ਕਰਕੇ ਪਹਾੜੀ ਰਾਜਿਆਂ ਨਾਲ ਹੋਏ ਯੁੱਧ ਦਾ ਜਿਕਰ ਹੈ। ਸਤਵੇਂ ਅਧਿਆਇ ਵਿਚ ਨਾਦੌਣ ਦੇ ਯੁਧ ਦਾ ਵਰਣਨ ਕਰਕੇ ਦੇਵੀ-ਪੂਜਨ ਦੀ ਕਥਾ ਦਾ ਆਰੰਭ ਕੀਤਾ ਗਿਆ ਹੈ । ਦਸ ਹਜ਼ਾਰ ਪੰਡਤ ਪੂਜਾ ਵਿਚ ਲਗ ਜਾਂਦੇ ਹਨ ।

ਅਠਵਾਂ ਅਧਿਆਇ ਦੇਵੀ ਦੇ ਪ੍ਰਗਟ ਹੋਣ ਬਾਰੇ ਹੈ। ਗੁਰੂ ਜੀ ਨੇ ਮਸੰਦਾਂ ਨੂੰ ਸਜ਼ਾਵਾਂ ਦਿਤੀਆਂ। ਨੌਵੇਂ ਅਧਿਆਇ ਵਿਚ ਖਾਲਸਾ ਸਾਜਣ ਦੀ ਸਾਖੀ ਹੈ। ਪਹਾੜੀ ਰਾਜਿਆਂ ਨੇ ਅੰਮ੍ਰਿਤ ਛਕਣ ਤੋਂ ਨਾਂਹ ਕਰ ਦਿਤੀ। ਦਸਵਾਂ ਅਧਿਆਇ ਗੁਰੂ ਜੀ ਵਿਰੁਧ ਪਹਾੜੀ ਰਾਜਿਆਂ ਅਤੇ ਮੁਗਲਈ ਹਕੂਮਤ ਦੀ ਸੈਨਾ ਦੀ ਮਿਲਵੀਂ ਟਕਰ ਦਰਸਾਂਦਾ ਹੈ। ਗਿਆਰਵਾਂ, ਬਾਰਵਾਂ, ਤੇਰਵਾਂ ਅਤੇ ਚੌਧਵਾਂ ਅਧਿਆਇ ਵੀ ਜੁਧ ਬਾਰੇ ਹਨ। ਪੰਦਰਵੇਂ ਅਧਿਆਇ ਵਿਚ ਵਰੀ ਗੁਰੂ ਜੀ ਨੂੰ ਅਨੰਦਪੁਰ ਛਡਣ ਬਾਰੇ ਕਹਿੰਦੇ ਹਨ ਅਤੇ ਕਸਮਾਂ ਖਾਂਦੇ ਹਨ ਕਿ ਉਹ ਬਿਲਕੁਲ ਲੁਟ ਮਾਰ ਨਹੀਂ ਕਰਨਗੇ। ਗੁਰੂ ਜੀ ਉਨ੍ਹਾਂ ਦੀਆਂ ਝੂਠੀਆਂ ਕਸਮਾਂ ਦੇ ਪਾਜ ਨੂੰ ਉਘਾੜਦੇ ਹਨ। ਔਰੰਗਜ਼ੇਬ ਵੀ ਗੁਰੂ ਜੀ ਨੂੰ ਅਨੰਦਪੁਰ ਛੱਡ ਕੇ ਚਮਕੌਰ ਚਲੇ ਜਾਣ ਬਾਰੇ ਲਿਖਦਾ ਹੈ। ਸਹੇਲਵਾਂ ਅਧਿਆਇ ਵਿਚ ਚਮਕੌਰ ਦੇ ਜੁਧ ਦਾ ਜ਼ਿਕਰ ਹੈ। ਦੋ ਵਡੇ ਸਾਹਿਬਜ਼ਾਦੇ ਵੀ ਏਥੇ ਸ਼ਹੀਦ ਹੋਏ। ਮਾਤਾ ਗੁਜਰੀ ਜੀ ਨੂੰ ਦੋ ਛੋਟੇ ਸਾਹਿਬਜ਼ਾਦਿਆਂ ਸਣੇ ਪਕੜ ਕੇ ਸਰਹੰਦ ਲੈ ਜਾਇਆ ਗਿਆ ਅਤੇ ਸ਼ਹੀਦ ਕੀਤਾ ਗਿਆ। ਗੁਰੂ ਜੀ ਆਪ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਕੇ ਬਰਾੜਾਂ ਦੇ ਦੇਸ਼ ਜਾ ਪੁੱਜੇ। ਸਤਾਰ੍ਹਵੇਂ ਅਧਿਆਇ ਵਿਚ ਦਯਾ ਸਿੰਘ ਹਥ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਭੇਜਣ ਦਾ ਜ਼ਿਕਰ ਹੈ, ਏਥੇ ਮੁਕਤਸਰ ਦੀ ਲੜਾਈ ਦਾ ਵੀ ਵਰਣਨ ਹੈ, ਅਠਾਰਵੇਂ ਅਧਿਆਇ ਵਿਚ ਔਰੰਗਜ਼ੇਬ ਦੇ ਮਰਨ ਅਤੇ ਦਯਾ ਸਿੰਘ ਦੇ ਵਾਪਸ ਆ ਮਿਲਣ ਦਾ ਵਰਣਨ। ਉਨੀਵੇਂ ਅਧਿਆਇ ਅਨੁਸਾਰ ਗੁਰੂ ਜੀ ਨੇ ਬਹਾਦਰ ਸ਼ਾਹ ਦੀ ਸਹਾਇਤਾ ਕੀਤੀ ਅਤੇ ਉਸਨੇ ਦਿੱਲੀ ਦਾ ਰਾਜ-ਕਾਜ ਸੰਭਾਲਿਆ। ਵੀਹਵੇਂ ਅਧਿਆਇ ਅਨੁਸਾਰ ਗੁਰੂ ਜੀ ਨੇ ਬਹਾਦਰ ਸ਼ਾਹ ਨੂੰ ਚੰਗਾ ਰਾਜ ਕਰਨ ਦਾ ਉਪਦੇਸ਼ ਦਿਤਾ ਅਤੇ ਉਹਦੇ ਨਾਲ ਦਖਣ ਵਲ ਚਲੇ। ਨਾਂਦੇੜ ਕੋਲ ਜਾ ਡੇਰਾ ਕੀਤਾ। ਇਕੀਵੇਂ ਅਧਿਆਇ ਵਿਚ ਪਠਾਣ ਦੇ ਵਾਰ ਨਾਲ ਗੁਰੂ ਜੀ ਦੇ ਜ਼ਖ਼ਮੀ ਹੋਣ ਦਾ ਜ਼ਿਕਰ ਹੈ, ਜ਼ਖ਼ਮ ਠੀਕ ਹੋਣ ਉਤੇ ਕਮਾਨ ਖਿਚਣ ਨਾਲ ਗੁਰੂ ਜੀ ਦੇ ਜ਼ਖ਼ਮ ਫਿਰ ਖੁਲ੍ਹ ਗਏ। ਗੁਰੂ ਜੀ ਗ੍ਰੰਥ ਸਾਹਿਬ ਨੂੰ ਗੁਰਿਆਈ ਬਖ਼ਸ਼ ਕੇ ਜੋਤੀ ਜੋਤ ਸਮਾ ਗਏ।

ਭਾਈ ਕੁਇਰ ਸਿੰਘ ਦੇ **ਗੁਰ ਬਿਲਾਸ ਪਾਤਸ਼ਾਹੀ ੧੦** ਵਿਚ ਗੁਰਮਤ ਦੀ ਦ੍ਰਿਸ਼ਟੀ ਤੋਂ ਵੀ ਕਈ ਉਕਾਈਆਂ ਹਨ। ਦੇਵੀ ਦੀ ਆਰਾਧਨਾ ਵੀ ਉਸ ਨੇ ਕੀਤੀ ਹੈ। ਇਤਿਹਾਸਕ ਤਥ ਵੀ ਕਈ ਥਾਈਂ ਦੂਜਿਆਂ ਨਾਲੋਂ ਭਿੰਨ ਹਨ। ਏਥੇ ਅਸੀਂ ਗਿ: ਸੋਹਣ ਸਿੰਘ 'ਸੀਤਲ' ਦੀਆਂ ਕੁਝ ਟਿਪਣੀਆਂ ਦਿੰਦੇ ਹਾਂ :

੧. ਗੁਰੂ ਜੀ ਪਟਣੇ ਤੋਂ ਪਾਸੇ ਪਾਸੇ ਪੰਜਾਬ ਨੂੰ ਆ ਗਏ। ਇਹ ਗੱਲ ਦਿਲ ਨੂੰ ਜਚਦੀ ਨਹੀਂ। ਪੰਜਤਾਲੀ ਸਾਲ ਦੀ ਉਮਰ ਵਿਚ ਨੌਵੇਂ ਪਾਤਸ਼ਾਹ ਦੇ ਘਰ ਸਾਹਿਬਜ਼ਾਦਾ ਪਰਗਟ ਹੋਇਆ। ਤੇ ਉਸ ਨੂੰ ਵੇਖੇ ਬਿਨਾਂ ਹੀ ਮਹਾਰਾਜ ਪਟਣੇ ਤੋਂ ਪਾਸੇ ਪਾਸ ਪੰਜਾਬ ਨੂੰ ਆ ਗਏ? ਜਦੋਂ ਕਿ ਪਟਣਾ ਬਿਲਕੁਲ ਰਮਤੇ ਵਿਚ ਹੈ।

੨. ਬਿਸਨ (ਵਿਸ਼ਨੂੰ) ਦੇਵਤਿਆਂ 'ਚੋਂ ਵੱਡਾ (ਈਸ਼ਵਰ) ਹੈ। ਉਹਨੂੰ ਦੇਵੀ ਦੀ ਪੂਜਾ ਕਰਦਾ ਵਿਖਾਉਣਾ, ਵੈਦਿਕ ਮਤ ਦੇ ਸਿਧਾਂਤ ਦੇ ਉਲਟ ਹੈ।

੩. ਕਵੀ ਨੂੰ ਦੇਵੀ ਦੇਵਤਿਆਂ ਦਾ ਬਹੁਤ ਗਿਆਨ ਮਾਲੂਮ ਹੁੰਦਾ ਹੈ, ਪਰ

ਸਿੱਖੀ ਦਾ ਘੱਟ।

੪. ਕਵੀ ਨੇ ਸਭ (ਪੰਜਾਂ ਪਿਆਰਿਆਂ) ਨੂੰ ਭਗਤਾਂ ਦਾ ਅਵਤਾਰ ਹੀ ਮੰਨ ਲਿਆ। ਫਿਰ ਜਿਸ ਬਰਾਦਰੀ ਵਿਚੋਂ ਕੋਈ ਪਿਆਰਾ ਸੀ, ਓਸੇ ਬਰਾਦਰੀ ਦੇ ਭਗਤ ਦਾ ਅਵਤਾਰ ਮੰਨ ਲਿਆ ਹੈ।

੫. (ਹੇ ਗੋਬਿੰਦ ਸਿੰਘ ! ਨਾ ਤੂੰ ਪੰਥ ਸਾਜਦੋਂ, ਨਾ ਇਹ ਦੁਖ ਸਹਿਣੇ ਪੈਂਦੇ) ਇਹ ਕਵੀ ਦੇ ਵਿਚਾਰ ਹਨ, ਮਾਤਾ ਜੀ ਦੇ ਨਹੀਂ ਹੋ ਸਕਦੇ।

੬. ਕਵੀ ਨੇ ਹਠੀ ਸਿੰਘ ਨੂੰ ਬਾਬਾ ਅਜੀਤ ਸਿੰਘ ਦਾ ਪੁੱਤਰ ਲਿਖਿਆ ਹੈ, ਜੋ ਗ਼ਲਤ ਹੈ। ਹਠੀ ਸਿੰਘ ਮਾਤਾ ਸੁੰਦਰੀ ਜੀ ਦੇ ਪਾਲਤੂ ਪੁੱਤਰ ਅਜੀਤ ਸਿੰਘ ਦਾ ਪੁੱਤਰ ਸੀ। ਇਤਿਆਦਿ।

4. ਭਾਈ ਕੇਸਰ ਸਿੰਘ ਛਿੱਬਰ ਦਾ **ਬੰਸਾਵਲੀਨਾਮਾ** ਦਸਾਂ ਪਾਤਸ਼ਾਹੀਆਂ ਕਾ :

ਕੇਸਰ ਸਿੰਘ ਦੀਵਾਨ ਦਰਗਹ ਮਲ ਦਾ ਪੜਪੋਤਾ ਸੀ, ਜੋ ਸਤਵੇਂ ਅਤੇ ਅੱਠਵੇਂ ਗੁਰੂ ਜੀ ਦੇ ਸਮੇਂ ਦੀਵਾਨ ਰਿਹਾ। ਉਸਦਾ [ਕੇਸਰ ਸਿੰਘ ਦਾ] **ਬੰਸਾਵਲੀਨਾਮਾ** 1769 ਈ: ਵਿਚ ਸੰਪੂਰਨ ਹੋਇਆ। ਇਸ ਰਚਨਾ ਉਤੇ ਹਿੰਦੂ ਮਤ ਦਾ ਬਹੁਤਾ ਪ੍ਰਭਾਵ ਹੈ। ਉਹ ਬ੍ਰਾਹਮਣ ਜਾਤੀ ਨੂੰ ਬਹੁਤ ਉਤਮ ਮੰਨਦਾ ਹੈ। ਇਹ ਗੱਲ ਗੁਰਮਤ ਵਿਚ ਪ੍ਰਵਾਨ ਨਹੀਂ।

**ਬੰਸਾਵਲੀਨਾਮੇ** ਦੇ ਕੁਲ ਚਉਦਾਂ ਚਰਣ ਹਨ। ਪਹਿਲੇ ਚਰਣ ਵਿਚ ਕਵੀ ਸਤਾਂ ਦੀਪਾਂ, ਸੁਰਗਾਂ, ਨਰਕਾਂ ਦੀਆਂ ਗੱਲਾਂ ਕਰਦਾ, **ਬਚਿਤਰ ਨਾਟਕ** ਵਿਚਲਾ ਸੋਢੀਆਂ ਅਤੇ ਬੇਦੀਆਂ ਦੇ ਪੂਰਵਜਾਂ ਦਾ ਬਿਰਤਾਂਤ ਦੇ ਕੇ, ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਕੁਝ ਘਟਨਾਵਾਂ ਦਾ ਵਰਣਨ ਕਰਦਾ ਹੈ। ਦੂਜਾ, ਤੀਜਾ, ਚੌਥਾ, ਪੰਜਵਾਂ, ਛੇਵਾਂ, ਸੱਤਵਾਂ, ਅੱਠਵਾਂ, ਨੌਵਾਂ ਅਤੇ ਦਸਵਾਂ ਚਰਣ ਕ੍ਰਮਵਾਰ ਗੁਰੂ ਨਾਨਕ ਦੇਵ ਜੀ ਦੇ ਨੌਂ ਉਤਰਾਧਿਕਾਰੀਆਂ ਬਾਰੇ ਹਨ। ਯਾਰਵਾਂ ਚਰਣ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਹੈ, ਬਾਰ੍ਹਵਾਂ ਜੀਤ ਸਿੰਘ ਬਾਰੇ ਅਤੇ ਤੇਰ੍ਹਵਾਂ ਮਾਤਾ ਸਾਹਿਬ ਦੇਈ ਜੀ ਬਾਰੇ। ਚੌਧਵਾਂ ਚਰਣ ਕੁਝ ਇਕ ਪੁਰਾਣਕ ਅਤੇ ਇਤਿਹਾਸਕ ਸਾਖੀਆਂ ਦਾ ਸੰਗ੍ਰਹਿ ਹੈ।

**ਬੰਸਾਵਲੀਨਾਮੇ** ਦੀਆਂ ਉਕਾਈਆਂ ਸਬੰਧੀ 'ਸੀਤਲ' ਜੀ ਦੀਆਂ ਕੁਝ ਇਕ ਟਿਪਣੀਆਂ ਹੇਠਾਂ ਦਿੰਦਾ ਹਾਂ :—

੧. ਗੁਰਬਾਣੀ ਦੇ ਸਿਧਾਂਤ ਦੇ ਉਲਟ ਲੇਖਕ ਦਾ ਅਣਹੋਈਆਂ ਕਰਾਮਾਤਾਂ ਵਲ ਵਧੇਰੇ ਉਲਾਰ ਹੈ।

੨. ਬੀਬੀ ਅਮਰੋ [ਗੁਰੂ] ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਏਥੇ ਵੀ ਲੇਖਕ ਟਪਲਾ ਖਾਂਦਾ ਹੈ ਤੇ ਬੀਬੀ ਅਮਰੋ ਜੀ ਨੂੰ ਅਮਰਦਾਸ ਜੀ ਦੀ ਭਰਜਾਈ ਲਿਖਦਾ ਹੈ।

੩. 'ਅਨੰਦ' ਗੁਰੂ [ਅਮਰਦਾਸ] ਜੀ ਦਾ ਪੋਤਰਾ ਸੀ, ਪੁੱਤਰ ਨਹੀਂ।

੪. ਮੋਹਨ ਜੀ ਗੁਰੂ ਅਰਜਨ ਦੇਵ ਜੀ ਦੇ ਮਾਮੇ ਸਨ, ਪਰ ਲੇਖਕ ਮੋਹਨ ਨੂੰ ਮਾਮੇ ਦਾ ਪੁੱਤ ਦਸਦਾ ਹੈ।

੫. ਵੇਖਕ ਹਰਿਸਰ [ਹਰਿਦੁਆਰ-ਗੰਗਾ] ਫੁੱਲ ਭੇਜਨ ਨਹੀਂ ਭਲਿਆ।

੬. ਲੇਖਕ ਇਹ ਸਾਬਤ ਕਰਨਾ ਚਾਹੁੰਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਜੋ ਬਾਣੀ ਲਿਖੀ ਹੈ, ਸਭ ਮਾਤਾ ਸ਼ਾਰਦਾ ਦੇਵੀ ਦੇ ਵਰ ਸਦਕਾ ਹੈ...ਮਾਲੂਮ ਹੁੰਦਾ ਹੈ, ਲੇਖਕ ਨੇ ਗਿਣ ਮਿਥ ਕੇ ਹਿੰਦੂ ਸਿਧਾਂਤਾਂ ਨੂੰ ਸਿੱਖੀ ਵਿਚ ਘਸੋੜਨ ਦਾ ਯਤਨ ਕੀਤਾ ਹੈ।

੭. ਲੇਖਕ ਨੂੰ ਗੁਰਬਾਣੀ ਦਾ ਗਿਆਨ ਬਹੁਤ ਘਟ ਹੈ, ਤੇ ਜਾਂ ਉਹ ਜਾਣ ਬੁਝ ਕੇ ਅਰਥ ਦਾ ਅਨਰਥ ਕਰਦਾ ਹੈ। ਇਤਿਆਦਿ।

**5. ਭਾਈ ਸੁਖਾ ਸਿੰਘ ਦਾ ਗੁਰਬਿਲਾਸ ਪਾਤਸ਼ਾਹੀ ਦਸਵੀਂ :** ਇਹ ਗ੍ਰੰਥ ਸੰਨ 1797 ਵਿਚ ਸੰਪੂਰਨ ਹੋਇਆ। ਇਸਦੇ ਕੁਲ 31 ਅਧਿਆਇ ਹਨ। ਪਹਿਲੇ ਅਧਿ-ਆਇ ਦੇ ਆਰੰਭ ਵਿਚ ਅਕਾਲ ਪੁਰਖ ਅਤੇ ਗੁਰੂ ਸਾਹਿਬਾਨ ਦੀ ਉਸਤਤ ਕਰ ਕੇ ਬਾਬੇ ਬਕਾਲੇ ਵਾਲਾ ਪ੍ਰਸੰਗ ਦਿਤਾ ਹੈ। ਫਿਰ ਗੁਰੂ ਤੇਗ ਬਹਾਦਰ ਜੀ ਨੇ ਗੁਰਗਦੀ ਤੇ ਬਿਰਾ-ਜਮਾਨ ਹੋਣ ਮਗਰੋਂ ਚਕ ਨਾਨਕੀ ਵਸਾਇਆ। ਦੂਜੇ ਅਧਿਆਇ ਵਿਚ ਗੁਰੂ ਤੇਗ ਬਹਾਦਰ ਜੀ ਦਾ ਤੀਰਥਾਂ ਉਤੇ ਜਾਣ ਦਾ ਜ਼ਿਕਰ ਹੈ। ਪਟਨੇ ਤੋਂ ਉਹ ਰਾਜਾ ਰਾਮ ਸਿੰਘ ਨਾਲ ਕਾਮਰੂਪ ਦੇਸ ਵਲ ਚਲੇ ਗਏ। ਤੀਜੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਅਤੇ ਬਾਲ ਲੀਲ੍ਹਾ ਦਾ ਵਰਣਨ ਹੈ। ਗੁਰੂ ਤੇਗ ਬਹਾਦਰ ਜੀ ਦੇ ਸਦੇ ਤੇ ਉਨ੍ਹਾਂ ਨੇ ਪਟਨੇ ਤੋਂ ਪੰਜਾਬ ਵਲ ਪਿਆਨ ਕੀਤਾ। ਚਥੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਵਲ ਕੀਤੇ ਸਫ਼ਰ ਦਾ ਹਾਲ ਦਰਜ ਹੈ। ਪੰਜਵੇਂ ਅਧਿਆਇ ਵਿਚ ਕਸ਼ਮੀਰ ਦੇ ਪੰਡਤਾਂ ਦੀ ਪੁਕਾਰ ਅਤੇ ਗੁਰੂ ਤੇਗ ਬਹਾਦਰ ਜੀ ਦਾ ਦਿਲੀ ਜਾ ਕੇ ਸ਼ਹੀਦੀ ਪ੍ਰਾਪਤ ਕਰਨ ਦਾ ਜ਼ਿਕਰ ਹੈ। ਦਸਮ ਪਾਤਸ਼ਾਹ ਨੇ ਰਣਜੀਤ ਨਗਾਰਾ ਮੜ੍ਹਾਇਆ ਅਤੇ ਰਾਜਾ ਭੀਮ ਚੰਦ ਨੇ ਗੁਰੂ ਜੀ ਨਾਲ ਵੈਰ ਆਰੰਭਿਆ। ਛੇਵੇਂ ਅਧਿਆਇ ਵਿਚ ਗੁਰੂ ਜੀ ਦਾ ਨਾਹਨ ਅਤੇ ਪਾਂਵਟੇ ਜਾਣ ਦਾ ਹਾਲ ਦਰਜ ਹੈ। ਪਹਾੜੀ ਰਾਜਿਆਂ ਨਾਲ ਭੰਗਾਣੀ ਦਾ ਜੁਧ ਹੋਇਆ। ਸਤਵੇਂ ਅਧਿਆਇ ਵਿਚ ਪਹਾੜੀ ਰਾਜਿਆਂ ਅਤੇ ਬਾਦਸ਼ਾਹੀ ਫੌਜਾਂ ਦੀ ਟਕਰ ਦਾ ਜ਼ਿਕਰ ਹੈ। ਅਠਵਾਂ, ਨੌਵਾਂ ਅਤੇ ਦਸਵਾਂ ਅਧਿ-ਆਇ ਦੇਵੀ ਪਰਗਟ ਕਰਨ ਦੇ ਸਬੰਧ ਵਿਚ ਹਨ। ਯਾਰਵੇਂ ਅਧਿਆਇ ਵਿਚ ਮਸੰਦਾਂ ਨੂੰ ਸਜ਼ਾ ਦੇਣ ਦਾ ਜ਼ਿਕਰ ਹੈ। ਬਾਰਵਾਂ ਅਧਿਆਇ ਖ਼ਾਲਸਾ ਸਾਜਣ ਬਾਰੇ ਹੈ। ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਆਪ ਉਨ੍ਹਾਂ ਤੋਂ ਛਕਿਆ। ਤੇਰ੍ਹਵੇਂ ਅਧਿਆਇ ਵਿਚ ਗੁਰੂ-ਸ਼ਰਨ ਵਿਚ ਆਈਆਂ ਸਿੱਖ ਸੰਗਤਾਂ ਬਾਰੇ ਸਾਖੀਆਂ ਹਨ। ਚੌਹਦਵੇਂ ਅਧਿਆਇ ਅਨੁਸਾਰ ਪਹਾੜੀ ਰਾਜਿਆਂ ਵਲੋਂ ਗੁਰੂ ਜੀ ਵਿਰੁਧ ਸ਼ਿਕਾਇਤ ਕਰਨ ਤੇ ਬਾਦਸ਼ਾਹ ਨੇ ਲਾਹੌਰ ਦੇ ਸੂਬੇਦਾਰ ਨੂੰ ਉਨ੍ਹਾਂ ਦੀ ਮਦਦ ਲਈ ਭੇਜ ਦਿਤਾ। ਪੰਦਰਵੇਂ ਅਧਿਆਇ ਵਿਚ ਬਚਿਤਰ ਸਿੰਘ ਦੀ ਮਸਤ ਹਾਥੀ ਨਾਲ ਹੋਈ ਲੜਾਈ ਦਾ ਜ਼ਿਕਰ ਹੈ। ਸੋਲ੍ਹਵੇਂ ਅਧਿਆਇ ਅਨੁਸਾਰ ਗੁਰੂ ਜੀ ਨੇ ਪਹਿਲਾਂ ਸ਼ਸਤਰਾਂ ਦੀ ਪੂਜਾ ਕਰਾਈ ਤੇ ਫਿਰ ਕਾਲੀ ਮਾਤਾ ਦੀ। ਹੋਲਾ ਮਹਲਾ ਖੇਡਿਆ ਗਿਆ। ਔਰੰਗਜ਼ੇਬ ਦਾ ਸ਼ਾਹਜ਼ਾਦਾ ਚੜ੍ਹਾਈ ਕਰ ਕੇ ਆਇਆ। ਗੁਰੂ ਜੀ ਨਾਲ ਸੁਲਾਹ ਹੋ ਗਈ। ਫਿਰ ਉਹ ਪਹਾੜੀ ਰਾਜਿਆਂ ਨੂੰ ਸੋਧਣ ਲਈ ਗਿਆ। ਸਤਾਰਵੇਂ ਅਧਿਆਇ ਵਿਚ ਕੁਝ ਸਾਖੀਆਂ

ਦਰਜ ਹਨ, ਜਿਨ੍ਹਾਂ ਵਿਚੋਂ ਇਕ ਸਾਖੀ ਜੋਗਾ ਸਿੰਘ ਦੀ ਹੈ। ਅਠਾਰਵੇਂ ਅਧਿਆਇ ਵਿਚ ਗੁਰਦੇਵ ਦੀ ਪਹਾੜੀ ਰਾਜਿਆਂ ਨਾਲ ਹੋਈ ਟੱਕਰ ਦਾ ਜ਼ਿਕਰ ਹੈ। ਉਨ੍ਹੀਵੇਂ ਅਧਿਆਇ ਵਿਚ ਕੁਝ ਸਾਖੀਆਂ ਦਰਜ ਹਨ। ਵੀਹਵੇਂ ਅਧਿਆਇ ਵਿਚ ਅਨਦਪੁਰ ਦੇ ਆਲੇ ਦੁਆਲੇ ਪਹਾੜੀਆਂ ਰਾਜਿਆਂ ਦੀਆਂ ਫ਼ੌਜਾਂ ਅਤੇ ਬਾਦਸ਼ਾਹੀ ਸੈਨਾਂ ਦੇ ਘੇਰੇ ਦਾ ਵਰਣਨ ਹੈ। ਵੈਰੀਆ ਨੇ ਕਸਮਾਂ ਖਾਧੀਆਂ ਕਿ ਜੇ ਗੁਰੂ ਜੀ ਅਨੰਦਪੁਰ ਛਡ ਜਾਣ ਤਾਂ ਉਹ ਲੜਾਈ ਨਹੀਂ ਕਰਨਗੇ। ਗੁਰੂ ਜੀ ਨੇ ਬੇਕਾਰ ਸਾਮਾਨ ਭੇਜ ਕੇ ਵਰੀਆਂ ਦੀਆਂ ਕਸਮਾਂ ਦੇ ਪਾਜ ਨੂੰ ਉਘਾੜਿਆ। ਇਕੀਵੇਂ ਅਧਿਆਇ ਵਿਚ ਗੁਰੂ ਜੀ ਦੇ ਅਨੰਦਪੁਰ ਛੱਡਣ ਅਤੇ ਚਮਕੌਰ ਦੇ ਜੁੱਧ ਦਾ ਵਰਣਨ ਹੈ। ਵਡੇ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵਰਣਨ ਵੀ ਇਸੇ ਅਧਿਆਇ ਵਿਚ ਹੈ। ਬਾਈਵੇਂ ਅਧਿਆਇ ਅਨੁਸਾਰ ਗੁਰੂ ਜੀ ਚਮਕੌਰ ਦੇ ਘੇਰੇ ਵਿਚੋਂ ਨਿਕਲ ਗਏ। ਨਬੀ ਖ਼ਾਂ ਤੇ ਗ਼ਨੀ ਖ਼ਾਂ ਨੂੰ ਹੁਕਮਨਾਮਾ ਦਿਤਾ ਅਤੇ ਭਾਇ. ਦਯਾ ਸਿੰਘ ਹੱਥ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਭੇਜਿਆ। ਮੁਕਤਸਰ ਦੀ ਲੜਾਈ ਦਾ ਵੀ ਜ਼ਿਕਰ ਏਸੇ ਅਧਿਆਇ ਵਿਚ ਹੈ। ਤੇਈਵੇਂ ਅਧਿਆਇ ਵਿਚ ਗੁਰੂ ਜੀ ਦਾ ਮੁਕਤਸਰ ਤੋਂ ਬਠਿੰਡੇ ਜਾਣ ਦਾ ਜ਼ਿਕਰ ਹੈ। ਏਥੇ ਗੁਰੂ ਜੀ ਨੂੰ ਕਈ ਬਰਾੜ ਸ਼ਰਧਾਲੂ ਮਿਲ। ਤਲਵੰਡੀ ਵਿਚ ਕੁਝ ਸਮਾਂ ਟਿਕੇ। ਫਿਰ ਦਖਣ ਵਲ ਜਾਣ ਦਾ ਵਿਚਾਰ ਬਣਾਇਆ। ਚੌਵੀਵੇਂ ਅਧਿਆਇ ਅਨੁਸਾਰ ਗੁਰੂ ਜੀ ਦੱਖਣ ਨੂੰ ਤਿਆਰ ਹੋ ਪਏ ਅਤੇ ਸਫ਼ਰ ਆਰੰਭ ਹੋਇਆ। ਪੰਝੀਵੇਂ ਅਧਿਆਇ ਅਨੁਸਾਰ ਗੁਰੂ ਜੀ ਨੇ ਬਹਾਦਰ ਸ਼ਾਹ ਦੀ ਸਹਾਇਤਾ ਕੀਤੀ ਅਤੇ ਫਿਰ ਦਿੱਲੀ ਗਏ। ਛਬੀਵੇਂ ਅਧਿਆਇ ਵਿਚ ਆਗਰੇ ਵਿਚ ਗੁਰੂ ਜੀ ਅਤੇ ਬਹਾਦਰ ਸ਼ਾਹ ਦੇ ਮੇਲ ਦਾ ਜ਼ਿਕਰ ਹੈ। ਸਤਾਈਵੇਂ ਅਧਿਆਇ ਅਨੁਸਾਰ ਗੁਰੂ ਜੀ ਨੇ ਬਾਦਸ਼ਾਹ ਦੇ ਨਾਲ ਦਖਣ ਵਲ ਪਿਆਨਾ ਕੀਤਾ। ਅਠਾਈਵੇਂ ਅਧਿਆਇ ਵਿਚ ਗੁਰੂ ਜੀ ਦੇ ਨਾਂਦੇੜ ਪੁਜਣ ਤੇ ਡੇਰਾ ਕਰਨ ਦਾ ਜ਼ਿਕਰ ਹੈ। ਉਨੱਤੀਵੇਂ ਅਧਿਆਇ ਵਿਚ ਗੁਰੂ ਜੀ ਉਤੇ ਪਠਾਣ ਦੇ ਵਾਰ ਦਾ ਵਰਣਨ ਹੈ। ਜ਼ਖ਼ਮ ਸੀਤੇ ਜਾਣ ਕਰ ਕੇ ਗੁਰੂ ਜੀ ਠੀਕ ਹੋ ਗਏ ਪਰ ਕਮਾਨ ਖਿਚਣ ਕਰ ਕੇ ਫਿਰ ਜ਼ਖ਼ਮਾਂ ਦੇ ਟਾਂਕੇ ਟੁਟ ਗਏ। ਤੀਹਵੇਂ ਅਧਿਆਇ ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਣ ਦਾ ਵਰਣਨ ਹੈ। ਇਕੱਤੀਵਾਂ ਅਧਿਆਇ ਜਨਵਾਰਾ ਨਗਰ ਦੇ ਦੋ ਮੁਖੀਆਂ ਬਾਰੇ ਹੈ, ਜਿਨ੍ਹਾਂ ਦੀ ਆਰਾਧਨਾ ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਦਰਸ਼ਨ ਦਿਤੇ।

**ਗੁਰ ਬਿਲਾਸ ਪਾਤਸ਼ਾਹੀ ਦਸਵੀਂ** ਦੀਆਂ ਉਕਾਈਆਂ ਵਲ 'ਸੀਤਲ' ਜੀ ਨੇ ਆਪਣੀਆਂ ਟਿਪਣੀਆਂ ਵਿਚ ਧਿਆਨ ਦੁਆਇਆ ਹੈ। ਕੁਝ ਟਿਪਣੀਆਂ ਇਸ ਪ੍ਰਕਾਰ ਹਨ :—

੧. ਮਾਲੂਮ ਹੁੰਦਾ ਹੈ, ਕਵੀ ਨੇ ਕੇਸਰ ਸਿੰਘ ਛਿੱਬਰ ਦਾ **ਬੰਸਾਵਲੀਨਾਮਾ** ਪੜ੍ਹਿਆ ਹੋਇਆ ਹੈ। ਓਸੇ ਦੇ ਅਸਰ ਅਧੀਨ [ਗੁਰੂ ਗੋਬਿੰਦ ਸਿੰਘ ਜੀ ਨੂੰ] ਜੰਞੂ ਪੁਆ ਦਿਤਾ ਹੈ। ਦੂਸਰੀ ਭੁੱਲ, ਕੀ ਅੰਮ੍ਰਿਤ ਛਕਾਉਣ ਦੀ ਯੋਜਨਾ ਪਹਿਲਾਂ ਤੋਂ ਹੀ ਨੀਯਤ ਸੀ ? ਇਸ ਦਾ ਅਰਥ ਹੈ, ਕਿ ਅੰਮ੍ਰਿਤ ਵਿਧੀ ਗੁਰੂ ਗੋਬਿੰਦ ਸਿੰਘ ਜੀ ਦੀ ਕਾਢ ਨਹੀਂ।

੨. ਗੁਰਦੇਵ ਮਾਤਾ ਜੀ ਤੋਂ ਚਰਨੀ ਹੱਥ ਨਹੀਂ ਸਨ ਲੁਆਉਂਦੇ, ਸਗੋਂ ਆਪ

ਮਾਤਾ ਜੀ ਦੇ ਚਰਨੀ ਹੱਥ ਲਾਇਆ ਕਰਦੇ ਸਨ।

੩. ਕਵੀ ਗੁਰੂ ਜੀ ਨੂੰ ਭੰਗ ਪੀਂਦੇ ਤੇ ਅਫ਼ੀਮ ਖਾਂਦੇ ਦਸਦਾ ਹੈ।

੪. ਬ੍ਰਿਹਮਣੀ ਵਿਚਾਰਾਂ ਦਾ ਅਸਰ...ਆਟੇ ਦੀ ਗਊ ਦੀ ਸੌਂਹ ਮੰਨ ਕੇ ਗੁਰੂ ਜੀ ਅਨੰਦਪੁਰ ਛਡ ਗਏ, ਪਰ ਆਖ਼ਰੀ ਜੁੱਧ ਵਿਚ ਗਊ ਦੀ ਸੌਂਹ ਕਿਉਂ ਨਾ ਮੰਨੀ।

੫. ਬ੍ਰਿਹਮਣੀ ਮਤ ਦਾ ਲੇਖਕ ਦੇ ਮਨ ਉਤੇ ਪੂਰਾ ਪ੍ਰਭਾਵ ਹੈ। ਉਹਦੇ ਖਿਆਲ ਅਨੁਸਾਰ ਨਾਰਦ ਮੁਨੀ ਅਜੇ ਵੀ ਕਾਇਮ ਹੈ। ਪੁਆੜੇ ਦੀ ਜੜ੍ਹ।

੬. ਦੁਸਹਿਰੇ ਸਮੇਂ ਕਵੀ ਕਾਲੀ ਮਾਤਾ ਦੀ ਪੂਜਾ ਕਰਨੀ ਨਹੀਂ ਭੁਲਦਾ।

੭. ਇਕ ਪਾਸੇ ਤਾਂ ਖ਼ਾਲਸੇ ਨੂੰ 'ਅਕਾਲਪੁਰਖ' ਦੀ ਚਰਨੀ ਲਾਇਆ, ਤੇ ਦੂਸਰੇ ਪਾਸੇ 'ਕਾਲਕਾ ਮਾਈ ਦੀ ਗੋਦ' ਪਾ ਦਿਤਾ [ਵਾਹ, ਕਵੀ ਜ !]

ਉਪਰੋਕਤ ਪੰਜਾਂ ਗ੍ਰੰਥਾਂ ਨੂੰ ਸਰਲ ਪੰਜਾਬੀ ਵਾਰਤਕ ਵਿਚ ਸਾਧਾਰਨ ਪਾਠਕਾਂ ਲਈ ਤਿਆਰ ਕਰ ਕੇ 'ਸੀਤਲ' ਜੀ ਨੇ ਇਕ ਵੱਡਾ ਉਪਕਾਰ ਕੀਤਾ ਹੈ। ਟਿਪਣੀਆਂ ਰਾਹੀਂ ਉਨ੍ਹਾਂ ਵਲੋਂ ਦਿਤੀ ਸੇਧ ਕਵੀ ਦੀ ਉਕਾਈ ਅਤੇ ਊਣਤਾਈ ਨੂੰ ਪ੍ਰਗਟ ਕਰਦੀ ਹੈ। ਪਾਠਕ ਗ਼ਲਤ ਵਿਚਾਰਾਂ ਨੂੰ ਮੰਨਣ ਤੋਂ ਬਚ ਜਾਂਦਾ ਹੈ। ਪਾਠਕ ਦੀ ਗਿਆਤ ਲਈ ਗੁਰਮਤ ਦਾ ਦ੍ਰਿਸ਼ਟੀ-ਕੋਣ ਪ੍ਰਗਟਾਣਾ ਬੜਾ ਜ਼ਰੂਰੀ ਸੀ। ਸ਼ਰਧਾ ਵਸ ਸਾਧਾਰਨ ਪਾਠਕ ਤਾਂ ਕੁਝ ਵੀ ਮੰਨ ਸਕਦਾ ਹੈ। ਇਉਂ ਜਾਪਦਾ ਹੈ ਕਿ ਸਿੱਖ ਇਤਿਹਾਸ ਦੇ ਕਵੀ ਖੁਲ੍ਹੇ ਤੌਰ ਤੇ ਭੰਗ ਅਤੇ 'ਸੁੱਖੇ ਦਾ ਪ੍ਰਯੋਗ ਕਰਦੇ ਸਨ, ਜਿਸ ਦੇ ਸਰੂਰ ਨੇ ਉਨ੍ਹਾਂ ਨੂੰ ਅਜਿਹਾ ਬੌਂਦਲਾ ਦਿਤਾ ਕਿ ਉਹ ਇਹ ਸਮਝਣ ਲਗ ਪਏ ਕਿ ਗੁਰੂ ਸਾਹਿਬਾਨ ਵੀ ਇਨ੍ਹਾਂ ਨਸ਼ਿਆਂ ਦਾ ਪ੍ਰਯੋਗ ਕਰਦੇ ਰਹੇ ਹੋਣਗੇ। ਉਨ੍ਹਾਂ ਨੂੰ ਗੁਰਮਤ ਦੀ ਪੂਰੀ ਸੂਝ ਨਹੀਂ ਸੀ ਅਤੇ ਇਸੇ ਘਾਟ ਨੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਉਲਾਰ ਕਰ ਦਿਤਾ, ਅਸਲ ਵਿਚ ਬ੍ਰਿਹਮਣੀ ਮਤ ਅਤੇ ਸਨਾਤਨੀ ਵਿਚਾਰਾਂ ਦਾ ਤੀਬਰ ਪ੍ਰਭਾਵ ਕਾਫ਼ੀ ਦੇਰ ਤਕ ਛਾਇਆ ਰਿਹਾ ਹੈ ਅਤੇ ਆਮ ਲੋਕਾਂ ਵਿਚ ਗੁਰਮਤ ਦੇ ਸਹੀ ਪ੍ਰਚਾਰ ਦੀ ਘਾਟ ਰਹੀ ਹੈ।

'ਸੀਤਲ' ਜੀ ਦੀ ਇਸ ਪੁਸਤਕ ਨੂੰ ਪੜ੍ਹਕੇ ਪਾਠਕ ਦੇ ਮਨ ਵਿਚ ਤੁਲਨਾਤਮਕ ਅਧਿਅਨ ਦੀ ਰੁਚੀ ਉਘੜਦੀ ਹੈ। ਤਿੰਨ ਗ੍ਰੰਥ ਤਾਂ ਨਿਰੋਲ ਦਸਮ ਪਾਤਸ਼ਾਹ ਦੀਆਂ ਜੀਵਨ-ਘਟਨਾਵਾਂ ਨਾਲ ਸਬੰਧਤ ਹਨ। ਇਹ ਹਨ ਕਵੀ ਸੈਨਾਪਤੀ ਦਾ **ਸ੍ਰੀ ਗੁਰ ਸੋਭਾ,** ਭਾਈ ਕੁਇਰ ਸਿੰਘ ਦਾ **ਗੁਰ-ਬਿਲਾਸ ਪਾਤਸ਼ਾਹੀ** ੧੦, ਅਤੇ ਭਾਈ ਸੁਖਾ ਸਿੰਘ ਦਾ **ਗੁਰ-ਬਿਲਾਸ ਪਾਤਸ਼ਾਹੀ ਦਸਵੀਂ**। ਘਟਨਾਵਾਂ ਤਾਂ ਉਹੀ ਹਨ, ਪਰ ਲਿਖਣ-ਢੰਗ ਅਤੇ ਦ੍ਰਿਸ਼ਟੀਕੋਣ ਆਪੋ ਆਪਣਾ ਹੈ। ਪਹਿਲਾ ਗ੍ਰੰਥ ੧੭੧੧ ਵਿਚ ਸੰਪੂਰਨ ਹੋਇਆ, ਦੂਜਾ ੧੭੫੧ ਵਿਚ ਅਤੇ ਤੀਜਾ ੧੭੯੭ ਵਿਚ। **ਗੁਰ-ਬਿਲਾਸ ਛੇਵੀਂ ਪਾਤਸ਼ਾਹੀ** ੧੭੧੮ ਵਿਚ ਲਿਖਿਆ ਗਿਆ ਅਤੇ ਭਾਈ ਕੇਸਰ ਸਿੰਘ ਦਾ **ਬੰਸਾਵਲੀਨਾਮਾ** ਸੰਨ ੧੭੬੯ ਵਿਚ ਸੰਪੂਰਨ ਹੋਇਆ। ਇਉਂ ਇਹ ਪੰਜੇ ਗ੍ਰੰਥ ਅਠਾਰਵੀਂ ਸਦੀ ਵਿਚ ਲਿਖੇ ਗਏ। 'ਸੀਤਲ' ਜੀ ਨੇ ਇਨ੍ਹਾਂ ਗ੍ਰੰਥਾਂ ਦਾ ਸਾਰ ਕ੍ਰਮਵਾਰ ਦਿਤਾ ਹੈ। 'ਸੀਤਲ' ਜੀ, ਜਿਵੇਂ ਕਿ ਪ੍ਰਕਾਸ਼ਕ ਨੇ ਦਸਿਆ ਹੈ, ਸਿੱਖ ਇਤਿਹਾਸ ਅਥਵਾ ਗੁਰ-ਇਤਿਹਾਸ ਨਾਲ ਸਬੰਧਤ ਕਈ ਹੋਰ ਗ੍ਰੰਥਾਂ ਦਾ ਵੀ ਸੁਖੈਨ ਸਰੂਪ ਤਿਆਰ ਕਰ ਰਹੇ ਹਨ। ਇਹ ਸਾਰਾ ਕਾਰਜ

ਤੁਲਨਾਤਮਕ ਅਧਿਅਨ ਕਰਨ ਲਈ ਬਹੁਤ ਸਹਾਇਕ ਸਿਧ ਹੋਵੇਗਾ ।

ਮੈਂ 'ਸੀਤਲ' ਜੀ ਨੂੰ ਉਨ੍ਹਾਂ ਦੇ ਇਸ ਉਦਮ ਉਤੇ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਉਨ੍ਹਾਂ ਦੀ ਕਲਮ ਤੋਂ ਹੋਰ ਵੀ ਇਹੋ ਜਿਹੇ ਕਈ ਗ੍ਰੰਥ ਪ੍ਰਕਾਸ਼ਤ ਹੋਣਗੇ । ਉਨ੍ਹਾਂ ਦੀ ਹੁਣ ਤਕ ਕੀਤੀ ਘਾਲ ਸਭ ਪਾਸਿਉਂ ਸਲਾਹੀ ਗਈ ਹੈ । ਸਾਹਿਤ ਖੇਤਰ ਵਿਚ ਵੀ ਉਹ ਸਿਰਕਢ ਹਨ ਅਤੇ ਸਿੱਖ ਇਤਿਹਾਸ ਦੀ ਪੇਸ਼ਕਾਰੀ ਵਿਚ ਵੀ ਉਹ ਆਪਣੀ ਮਿਸਾਲ ਆਪ ਹਨ । ਦਿਲੀ ਅਰਦਾਸ ਹੈ ਕਿ ਪ੍ਰਭੂ ਉਨ੍ਹਾਂ ਨੂੰ ਹਰ ਵਧ ਤੋਂ ਵਧ ਸੇਵਾ ਦੀ ਸਮਰੱਥਾ ਬਖਸ਼ੇ ।

ਸੁਰਿੰਦਰ ਸਿੰਘ 'ਕੋਹਲੀ'

੧੧੯੨, ਸੈਕਟਰ ੧੫-ਬੀ, ਚੰਡੀਗੜ੍ਹ
ਅਗਸਤ, ੧੯੮੧

# ਸਿੱਖ ਇਤਿਹਾਸ ਦੇ ਸੋਮੇ

## ਆਰੰਭਕ ਸ਼ਬਦ

ਗੁਰੂ ਗੋਬਿੰਦ ਸਿੰਘ ਮਹਾਰਾਜ ਕੱਤਕ ਸੁਦੀ ਪੰਜ, ਮਿਤੀ ਅੱਠ ਕੱਤਕ, ੧੭੬੫ ਬਿ. (ਸੱਤ ਅਕਤੂਬਰ, ੧੭੦੮ ਈ.) ਨੂੰ ਜੋਤੀ ਜੋਤਿ ਸਮਾਏ। ੨੨ ਮਈ, ੧੭੧੦ ਈ. ਨੂੰ ਸੂਬੇਦਾਰ ਵਜ਼ੀਰ ਖ਼ਾਨ ਨੂੰ ਲੜਾਈ ਵਿਚ ਕਤਲ ਕਰ ਕੇ ਬਾਬਾ ਬੰਦਾ ਸਿੰਘ ਨੇ ਸਰਹਿੰਦ ਸਰਕਾਰ ਉਤੇ ਕਬਜ਼ਾ ਕਰ ਲਿਆ। ਇਸ ਤਰ੍ਹਾਂ ਬਵੰਜਾ ਲੱਖ ਦੇ ਇਲਾਕੇ ਉਤੇ ਸਿੱਖਾਂ ਦਾ ਰਾਜ ਕਾਇਮ ਹੋ ਗਿਆ। ਦੁਆਬੇ ਤੇ ਮਾਝੇ ਦੇ ਸਿੰਘਾਂ ਨੇ ਆਪਣੇ ਆਪਣੇ ਇਲਾਕੇ ਵਿਚ ਆਪਣੀ ਹਕੂਮਤ ਕਾਇਮ ਕਰ ਲਈ। ਭਾਵੇਂ ਇਹ ਰਾਜ ਸੁਪਨੇ ਵਾਂਗ ਥੋੜਾ ਚਿਰ ਹੀ ਰਿਹਾ, ਪਰ ਸਖਾਂ ਨੂੰ ਇਹ ਅਹਿਸਾਸ ਹੋ ਗਿਆ, ਕਿ ਆਪਣੀ ਹਕੂਮਤ ਦਾ ਕੀ ਅਰਥ ਹੈ, ਤੇ ਆਜ਼ਾਦ ਕੌਮਾਂ ਦਾ ਕੀ ਆਦਰ ਮਾਣ ਹੁੰਦਾ ਹੈ। ਏਸੇ ਅਹਿਸਾਸ ਨੇ ਹੀ ਉਹਨਾਂ ਨੂੰ ਇਕ ਲੰਮੇ ਘੋਲ ਵਾਸਤੇ ਤਿਆਰ ਕਰ ਦਿਤਾ।

੧੭ ਦਸੰਬਰ, ੧੭੧੫ ਈ: ਨੂੰ ਸਿੰਘ ਗੁਰਦਾਸ ਨੰਗਲ ਦੀ ਹਵੇਲੀ ਵਿਚੋਂ ਗ੍ਰਿਫ਼ਤਾਰ ਹੋਏ, ਤੇ ੧੯ ਜੂਨ, ੧੭੧੬ ਈ: ਬਾਬਾ ਬੰਦਾ ਸਿੰਘ ਬਹਾਦਰ ਨੂੰ ਦਿੱਲੀ ਵਿਚ ਸ਼ਹੀਦ ਕੀਤਾ ਗਿਆ। ਉਸ ਤੋਂ ਪਿਛੋਂ ਸਿੱਖ ਲਹਿਰ ਦੀ ਉੱਨਤੀ ਵਿਚ ਇਕ ਕਿਸਮ ਦੀ 'ਖਲ੍ਹਾਰ' ਪੈ ਗਈ। ਅਮਲੀ ਤੌਰ 'ਤੇ ਸਿੱਖ ਦੋ ਧੜਿਆਂ ਵਿਚ ਵੰਡੇ ਗਏ। ਗਰਮ ਖ਼ਿਆਲੀਏ, ਜੋ ਕਿਸੇ ਕੀਮਤ 'ਤੇ ਵੀ ਗ਼ੁਲਾਮੀ ਦੀ ਜ਼ਿੰਦਗੀ ਨਾਲ ਸਮਝੌਤਾ ਕਰਨ ਨੂੰ ਤਿਆਰ ਨਹੀਂ ਸਨ, ਘਰਾਂ ਦੇ ਸੁਖ ਆਰਾਮ ਤਿਆਗ ਕੇ ਜੰਗਲੀਂ ਜਾ ਬੈਠੇ। ਉਹਨਾਂ ਸੱਚੇ ਦਿਲੋਂ ਸਿਰ-ਧੜ ਦੀ ਲਾ ਦਿਤੀ, ਕਿ ਹਰ ਕੁਰਬਾਨੀ ਦੇ ਕੇ ਵੀ ਰਾਜ ਭਾਗ ਦੇ ਮਾਲਕ ਬਣਨਾ ਹੈ।

ਦੂਸਰੇ ਪਾਸੇ ਨਰਮ ਖ਼ਿਆਲੀਏ ਸਿੱਖ—ਦੜ ਵੱਟ, ਦਿਹਾੜੇ ਕੱਟ— ਦੇ ਅਸੂਲ ਨੂੰ ਮੁੱਖ ਰਖ ਕੇ ਗੁਰਦੁਆਰਿਆਂ ਦੀ ਸੇਵਾ ਵਿਚ ਹੀ ਸੰਤੁਸ਼ਟ ਹੋ ਗਏ। ਉਹ ਅੰਦਰੋ ਅੰਦਰ ਪ੍ਰਾਰਥਨਾ ਤਾਂ ਕਰਦੇ, ਪਰ ਉੱਚੀ ਸਾਹ ਨਾ ਲੈਂਦੇ। ਇਸ ਲਈ ਉਹ ਮੁਗਲ ਸਰਕਾਰ ਨੂੰ ਵੀ ਨਾ ਚੁਭਦੇ।

ਪੁਜਾਰੀਆਂ ਜਾਂ ਗੁਰਧਾਮਾਂ ਦੀ ਚੜ੍ਹਤ ਉਤੇ ਪਲਨ ਵਾਲਿਆਂ ਸਾਮ੍ਹਣੇ ਇਕ ਹੋਰ ਮਸਲਾ ਆ ਗਿਆ। ਜੰਗੀ ਸਿੰਘ ਤਾਂ ਵਧੇਰੇ ਜੰਗਲਾਂ ਵਿਚ ਜਾ ਟਿਕੇ। ਉਹ ਆਪਣੇ ਦਿਹਾੜੇ ਸਾਗ ਪੱਤ ਜਾਂ ਜੰਗਲੀ ਫਲ ਖਾ ਕੇ ਗੁਜ਼ਾਰਦੇ। ਉਹ ਨਾ ਖੁੱਲ੍ਹ-ਮਖੁੱਲਾ ਗੁਰਦੁਆਰਿਆਂ ਵਿਚ ਆ ਸਕਦੇ, ਤੇ ਨਾ ਹੀ ਉਨ੍ਹਾਂ ਵੱਲੋਂ ਕੋਈ ਚੜ੍ਹਾਵਾ ਆਉਂਦਾ। ਅੰਮ੍ਰਿਤਸਰ ਆਦਿ ਪ੍ਰਸਿੱਧ ਅਸਥਾਨਾਂ ਦੇ ਪੁਜਾਰੀਆਂ ਸਾਮ੍ਹਣੇ ਬਹੁਤ ਵੱਡੀ ਸਮੱਸਿਆ

ਖਲੀ ਹੋ ਗਈ। ਉਹਨਾਂ ਦਾ ਗੁਜ਼ਾਰਾ ਕਿਵੇਂ ਚੱਲੇ, ਜਾਂ ਗੁਰਧਾਮਾਂ ਦਾ ਖ਼ਰਚ ਕਿਵੇਂ ਚੱਲੇ। ਉਹਨਾਂ ਪੂਜਾ ਪਾਠ ਤੇ ਸਿੱਖੀ ਮਰਯਾਦਾ ਦੇ ਨਿਯਮ ਕੁਛ ਢਿੱਲੇ ਕਰਨੇ ਸ਼ੁਰੂ ਕਰ ਦਿਤੇ।

ਸਮਾਜਕ ਤੌਰ 'ਤੇ ਹਿੰਦੂਆਂ ਤੇ ਸਿੱਖਾਂ ਦਾ ਨੌਂਹ-ਮਾਸ ਵਾਲਾ ਰਿਸ਼ਤਾ ਹੈ। ਸਿੱਖ ਬਣੇ ਵੀ ਵਧੇਰੇ ਹਿੰਦੂਆਂ ਵਿਚੋਂ ਹੀ ਹਨ। ਸੋ ਪੁਜਾਰੀਆਂ ਨੇ ਸਿੱਖੀ ਦੇ ਅਸੂਲਾਂ ਵਿਚ ਕੁਛ ਹਿੰਦੂ ਮਰਯਾਦਾ ਵੀ ਮਿਲਾਉਣੀ ਸ਼ੁਰੂ ਕਰ ਦਿਤੀ। ਇਸ ਪ੍ਰੇਰਨਾ ਨਾਲ ਹਿੰਦੂ ਵੀ ਵਧੇਰ ਆਉਣ ਲੱਗ ਪਏ। ਇਹ ਵੇਖ ਕੇ ਚਲਾਕ ਪੰਡਤਾਂ ਨੇ ਸਿੱਖਾਂ ਵਿਚ ਵੀ ਆਪਣਾ ਅਸਰ ਵਧਾਉਣਾ ਸ਼ੁਰੂ ਕਰ ਦਿਤਾ। ਗੁਰੂ ਸਾਹਿਬਾਨ ਦੇ ਨਾਲ ਨਾਲ ਦੇਵੀ ਦਿਉਤਿਆਂ ਦੀ ਅਰਾਧਨਾ ਵੀ ਹੋਣ ਲੱਗ ਪਈ। ਦੇਵੀ ਦਿਉਤਿਆਂ ਦੇ ਨਾਲ ਦਵਤਿਆਂ ਦੇ ਜਨਮ ਦਾਤਾ ਪੰਡਤਾਂ ਦਾ ਸਤਕਾਰ ਆਪਣੇ ਆਪ ਹੀ ਕਾਇਮ ਹੋ ਗਿਆ। ਏਨਾ ਹੀ ਪੰਡਤਾਂ ਨੂੰ ਚਾਹੀਦਾ ਸੀ। ਛੂਤ ਛਾਤ ਤੇ ਪੰਡਤ-ਪੂਜਾ ਸ਼ੁਰੂ ਹੋ ਗਈ।

ਏਸ ਅਸਰ ਥੱਲੇ ਸਾਡੇ ਪੁਰਾਣੇ ਇਤਿਹਾਸ ਲਿਖੇ ਗਏ ਹਨ। ਗੁਰੂ ਸਾਹਿਬਾਨ ਦੀ ਸਿਫਤ ਸਲਾਹ ਦੇ ਨਾਲ ਨਾਲ, ਉਹਨਾਂ ਵਿਚ ਦੇਵੀ ਦਿਉਤਿਆਂ ਦੀ ਅਰਾਧਨਾ ਵੀ ਪੁੱਜ ਕੇ ਕੀਤੀ ਗਈ ਹੈ।

"ਸ੍ਰੀ ਗੁਰੂ ਸੋਭਾ" ਦਸਵੇਂ ਗੁਰਦੇਵ ਦੇ ਜੀਵਨ ਵਿਚ ਹੀ ਲਿਖਣੀ ਸ਼ੁਰੂ ਹੋ ਗਈ ਸੀ। ਉਸ ਦਾ ਲੇਖਕ 'ਸੈਨਾਪਤੀ' ਦੇਵੀ ਦਿਉਤਿਆਂ ਨੂੰ ਨਹੀਂ ਮੰਨਦਾ, ਪਰ ਪਿੱਛੋਂ ਸਿੱਖ ਇਤਿਹਾਸ ਦੇ ਲੇਖਕਾਂ ਨੇ ਦੇਵੀ ਦਿਉਤਿਆਂ ਦੀ ਅਰਾਧਨਾਂ ਨੂੰ ਧਰਮ ਦਾ ਜ਼ਰੂਰੀ ਅੰਗ ਬਣਾ ਲਿਆ। ਇਹ ਝੁਕਾਉ 'ਸੂਰਜ ਪ੍ਰਕਾਸ਼' ਦੇ ਕਰਤਾ ਤਕ ਚਲਦਾ ਆਇਆ। ਸਿਰਫ਼ ਦੇਵਤਿਆਂ ਦੀ ਅਰਾਧਨਾਂ ਤਕ ਹੀ ਗੱਲ ਨਾ ਰੁਕੀ, ਸਗੋਂ ਸਿੱਖ ਇਤਿਹਾਸ ਨੂੰ ਬਹੁਤ ਹੱਦ ਤਕ ਪੁਰਾਣਕ ਕਥਾਵਾਂ ਦੇ ਆਧਾਰ 'ਤੇ ਉਸਾਰਿਆ ਗਿਆ। ਕਈਆਂ ਤਾਂ ਅਜੇਹੀਆਂ ਸਾਖੀਆਂ ਲਿਖ ਧਰੀਆਂ, ਜੋ ਇਨਸਾਨ ਦੇ ਮੰਨਣ ਯੋਗ ਹੀ ਨਹੀਂ।

ਬਹੁਤੇ ਇਤਿਹਾਸਕ ਗ੍ਰੰਥ ਕਵਿਤਾ ਵਿਚ ਲਿਖੇ ਗਏ ਹਨ। ਭਾਵ, ਉਹਨਾਂ ਸੱਜਣਾਂ ਇਤਿਹਾਸ ਲਿਖਿਆ, ਜਿੰਨ੍ਹਾਂ ਨੂੰ ਕਵਿਤਾ ਲਿਖਣ ਦੀ ਜਾਚ ਸੀ। ਪਹਿਲੀ ਮੁਸ਼ਕਲ, ਕਈ ਵਾਰ ਕਵਿਤਾ ਵਿਚ ਲਿਖੇ ਇਤਿਹਾਸ ਵਿਚ ਸੁਭਾਵਕ ਹੀ ਗਲਤੀਆਂ ਪੈ ਜਾਂਦੀਆਂ ਹਨ। ਫਿਰ ਉਸ ਸਮੇਂ ਔਖੀ ਤੇ ਗੁੰਝਲਦਾਰ ਭਾਸ਼ਾ ਵਰਤਣ ਦਾ ਰਿਵਾਜ਼ ਸੀ। ਓਹਾ ਲੇਖਕ ਵਿੱਦਿਵਾਨ ਮੰਨਿਆਂ ਜਾਂਦਾ ਸੀ, ਜੋ ਔਖੀ ਤੋਂ ਔਖੀ ਭਾਸ਼ਾ ਵਰਤੇ। ਸਿੱਧੀ ਗੱਲ ਨੂੰ ਵੀ ਜੋ ਗੁੰਝਲਦਾਰ ਤੇ ਮੁਸ਼ਕਲ ਨਾਲ ਸਮਝ ਵਿਚ ਆਉਣ ਵਾਲੀ ਬਣਾ ਦੇਵੇ।

ਆਪ ਇਸ ਪੁਸਤਕ ਵਿਚ ਆਏ ਇਤਿਹਾਸਾਂ ਦੀ ਭਾਸ਼ਾ ਵੇਖ ਲਵੋਗੇ, ਕਿ ਉਹ ਕਿਵੇਂ ਜਾਣ ਬੁਝ ਕੇ ਮੁਸ਼ਕਲ ਬਣਾਈ ਗਈ ਹੈ। ਮਿਸਾਲ ਵਜੋਂ, ਹਰੀ ਸਿੰਘ ਦੀ ਥਾਂ 'ਹਰੀ ਮ੍ਰਿਗਿੰਦ', ਬਿਸ਼ਨ ਸਿੰਘ ਦੀ ਥਾਂ 'ਬਿਸ਼ਨ ਹਰਿ' ਤੇ ਤੇਗ਼ਾ ਬਹਾਦਰ ਦੀ ਥਾਂ 'ਖੱਗ ਬਹਾਦਰ' ਲਿਖਣ ਵਿਚ ਆਪਣੀ ਵਡਿਆਈ ਸਮਝੀ ਗਈ ਹੈ।

ਫਿਰ ਸੰਮਤ ਲਿਖਣ ਵਿਚ ਜਾਣ ਬੁਝ ਕੇ ਉਲਝਣਾ ਪਾਈਆਂ ਗਈਆਂ

ਹਨ। ਸਾਫ਼ ਸ਼ਬਦਾਂ ਵਿਚ ਵੀ ਸੰਮਤ ਲਿਖੇ ਹਨ : "ਸੰਮਤ ਸੋਰਹਿ ਸੈ ਭਏ, ਉਪਰ ਸੱਤਰ ਜਾਨ।"

ਪਰ ਬਹੁਤੇ ਥਾਂਈਂ ਇਉਂ ਲਿਖਿਆ ਹੈ :

"ਸੰਮਤ ਸੋਲਾਂ ਸੈ ਗ੍ਰਹਿ ਜਾਨੋ।"

"ਸ਼ਸਿ ਖਟ ਰਿਤ ਗ੍ਰਹਿ ਸੰਮਤੋ।"

"ਸਸਿ ਖਟ ਗ੍ਰਹ ਪੁਨ ਬੇਦ ਬਖਾਨੀ।"

ਆਮ ਪਾਠਕ ਇਸ ਗੁੰਝਲ ਨੂੰ ਨਹੀਂ ਸਮਝ ਸਕਦਾ।

ਆਮ ਪਾਠਕ ਦੀ ਤਾਂ ਕੀ ਗੱਲ, ਅੱਜ ਦੀ ਸਾਡੀ ਪ੍ਰਚਾਰਕ ਸ਼ਰੇਣੀ ਦਾ ਕੀ ਹਾਲ ਹੈ। ਨਾ ਉਹਨਾਂ ਵਿਚੋਂ ਬਹੁਤਿਆਂ ਕੋਲ ਏਨੇ ਵੱਡੇ ਗ੍ਰੰਥ ਪੜ੍ਹਨ ਦਾ ਸਮਾਂ ਹੈ, ਤੇ ਨਾ ਉਹਨਾਂ ਦੀ ਭਾਸ਼ਾ ਹੀ ਸਮਝ ਵਿਚ ਆਉਂਦੀ ਹੈ। ਮੈਂ ਦੋਹਾਂ ਮੁਸ਼ਕਲਾਂ ਦੇ ਹੱਲ ਵਜੋਂ ਇਹ ਨਿਮਾਣਾ ਜੇਹਾ ਯਤਨ ਕੀਤਾ ਹੈ।

ਇਸ ਪੁਸਤਕ ਵਿਚ ਮੈਂ ਇਹ ਪੰਜ ਗ੍ਰੰਥ ਲਏ ਹਨ :

੧. ਸ੍ਰੀ ਗੁਰੂ ਸੋਭਾ—ਕਰਤਾ 'ਸੈਨਾਪਤੀ' ਹਜ਼ੂਰੀ ਕਵੀ।

੨. ਗੁਰ ਬਿਲਾਸ ਪਾਤਸ਼ਾਹੀ ਛੇਵੀਂ।

੩. ਗੁਰ ਬਿਲਾਸ ਭਾਈ ਕੋਇਰ ਸਿੰਘ।

੪. ਗੁਰ ਬਿਲਾਸ ਭਾਈ ਸੁੱਖਾ ਸਿੰਘ।

੫. ਬੰਸਾਵਲੀ ਨਾਮਾ—ਕਰਤਾ ਪੰਡਤ ਕੇਸਰ ਸਿੰਘ 'ਛੱਬਰ'।

ਪਹਿਲੀ ਗੱਲ, ਮੈਂ ਹਰ ਗ੍ਰੰਥ ਦਾ ਸਾਰਅੰਸ (ਸੰਖੇਪ) ਦਿਤਾ ਹੈ। ਇਸ ਪੁਸਤਕ ਵਿਚ ਥੋੜੇ ਸ਼ਬਦਾਂ ਵਿਚ ਉਹ ਸਭ ਕੁਛ ਦਰਜ ਹੈ, ਜੋ ਅਸਲ ਗ੍ਰੰਥ ਵਿਚ ਹੈ। ਕੋਈ ਘਟਨਾ ਨਹੀਂ ਛਡੀ। ਉਹਨਾਂ ਦੀਆਂ ਲੋੜੀਦੀਆਂ ਟੂਕਾਂ ਪੁੱਠੇ ਕਾਮਿਆਂ ("....") ਵਿਚ ਸਹੀ ਸਹੀ ਦਿਤੀਆਂ ਹਨ, ਤਾਂ ਕਿ ਪਾਠਕ ਹਵਾਲਾ ਦੇ ਸੱਕੇ। ਜੋ ਮੈਂ ਆਪਣੇ ਵੱਲੋਂ ਟਿਪਣੀ ਕੀਤੀ ਹੈ, ਉਹ ਬਰੈਕਟਾਂ (...) ਵਿਚ ਹੈ। ਇਸ ਤਰ੍ਹਾਂ ਪਾਠਕ ਨੂੰ ਭੁਲੇਖਾ ਨਹੀਂ ਲਗੇਗਾ, ਕਿ ਮੂਲ ਲੇਖਕ ਨੇ ਕੀ ਲਿਖਿਆ ਹੈ, ਤੇ ਮੈਂ ਆਪਣੀ ਰਾਇ ਕੀ ਦਿਤੀ ਹੈ।

ਉਹਨਾਂ ਲੇਖਕਾਂ ਦਾ ਅਧੈਨ ਪੁਰਾਤਮ ਹਿੰਦੂ ਗ੍ਰੰਥਾਂ ਦਾ ਸੀ। ਉਸ ਦਾ ਅਸਰ ਵੀ ਲਾਜ਼ਮੀ ਸੀ। ਪਰ ਕਈ ਥਾਂਈਂ ਤਾਂ ਐਸਾ ਭਾਸਦਾ ਹੈ, ਜਿਵੇਂ ਜਾਣ ਬੁਝ ਕੇ ਸਾਡਾ ਇਤਿਹਾਸ ਵਿਗਾੜਿਆ ਗਿਆ ਹੈ। ਐਸਾ ਵੀ ਹੋ ਸਕਦਾ ਹੈ, ਕਿ ਵਿੱਦਿਵਾਨ ਪੰਡਤ ਨੇ ਪਿਛੋਂ ਕੁਛ ਮਿਲਾਵਟ ਕਰ ਦਿਤੀ ਹੋਵੇ, ਜਾਂ ਉਹਨਾਂ ਲੇਖਕਾਂ ਨੂੰ ਹੀ ਕਿਸੇ ਕਿਸਮ ਦਾ ਲਾਲਚ ਦੇ ਕੇ ਐਸਾ ਲਿਖਵਾਇਆ ਗਿਆ ਹੋਵੇ।

ਜੋ ਵੀ ਹੈ, ਇਹਨਾਂ ਗ੍ਰੰਥਾਂ ਵਿਚੋਂ ਹੀ ਸਾਨੂੰ ਸਹੀ ਮਸਾਲਾ ਲਭਣਾ ਪਵੇਗਾ। ਇਹਨਾਂ ਬਿਨਾਂ ਸਾਡਾ ਗੁਜ਼ਾਰਾ ਵੀ ਨਹੀਂ।

ਦੂਸਰੇ ਭਾਗ ਵਿਚ ਮੈਂ 'ਸੂਰਜ ਪ੍ਰਕਾਸ਼' ਦਾ ਸਾਰ-ਅੰਸ ਦੇਣਾ ਚਾਹੁੰਦਾ ਹਾਂ, ਤੇ ਤੀਸਰੇ ਭਾਗ ਵਿਚ 'ਮਹਿਮਾ ਪ੍ਰਕਾਸ਼' ਆਦਿ ਕੁਛ ਹੋਰ ਪੁਰਾਣੇ ਗ੍ਰੰਥਾਂ ਦਾ। ਅੱਗੇ ਸਾਹੀ

ਖੇਡ ਵਾਹਿਗੁਰੂ ਦੇ ਹੱਥ ਹੈ।

ਹੁਣ ਸੰਮਤਾਂ ਬਾਰੇ ਥੋੜੀ ਜੇਹੀ ਗਿਣਤੀ ਮਿਣਤੀ ਦੇਂਦਾ ਹਾਂ, ਇਸ ਤੋਂ ਪਾਠਕਾਂ ਨੂੰ ਕੁਛ ਲਾਭ ਹੀ ਪੁੱਜੇਗਾ।

ਜਿੱਥੇ ਸੰਮਤ ਲਿਖਣ ਲਗਿਆਂ ਇਕ ਦਾ ਹਿੰਦਸਾ ਵਰਤਣਾ ਹੋਵੇ, ਓਥੇ ਉਹ ਨਾਮ ਵਰਤਿਆ ਜਾਂਦਾ ਹੈ, ਜੋ ਇਕੋ ਹੋਵੇ। ਜਿਵੇਂ, ਈਸ਼ਵਰ, ਵਿਸ਼ਨੂੰ, ਚੰਦ, ਸੂਰਜ ਆਦਿ। ਮਿਸਾਲ ਹੈ :

"ਸਸਿ ਖਟ ਗ੍ਰਹ ਪੁਨ ਬੇਦ ਬਖਾਨੀ।"

(ਸਸਿ=ਚੰਦਰਮਾ=੧, ਖਟ=੬, ਗ੍ਰਹ=੯, ਬੇਦ=੪।) ਸੰਮਤ ਬਣਿਆਂ ੧੬੯੪ ਬਿਕ੍ਰਮੀ। ਪਰ ਇਹ ਅਸੂਲ ਹਰ ਥਾਂ ਨਹੀਂ ਢੁਕਦਾ। ਲੇਖਕਾਂ ਨੇ ਇਸ ਵਿਚ ਉਲੰਘਣਾ ਵੀ ਕੀਤੀਆਂ ਹਨ। ਹੁਣ ਮੈਂ ਕੁਛ ਗਿਣਤੀ ਦੇ ਇਸ਼ਾਰੇ ਦੇਂਦਾ ਹਾਂ।

੩ ਅੰਕ ਵਾਸਤੇ=ਗੁਣ, (ਰਜੋ, ਤਮੋ, ਸਤੋ), ਕਾਲ (ਭੂਤ, ਭਵਿਖ, ਵਰਤਮਾਨ), ਤਿੰਨ ਤਾਪ।

੪=ਬੇਦ, ਖਾਣੀਆਂ, ਬਾਣੀਆਂ, ਜੁੱਗ, ਵਰਣ, ਚਾਰ ਕੂਟ ਆਦਿ।

੫=ਪੰਜ ਤੱਤ, ਪੰਜ ਪਾਂਡਵ, ਪੰਚ ਦੋਖ।

੬=ਛੇ ਰੁੱਤਾਂ, ਛੇ ਦਰਸ਼ਨ (ਸ਼ਾਸਤਰ), ਛੇ ਰੰਸ, ਛੇ ਰਾਗ, ਛ ਰਿਖੀ, ਛੇ ਜਤੀ, ...।

੭=ਸੱਤ ਦੀਪ, ਸੱਤ ਸਮੁੰਦਰ, ਸੱਤ ਸੁਰਾਂ, ਸੱਤ ਸੁੱਧਾਂ, ...।

੮=ਅੱਠ ਪਹਿਰ, ਅੱਠ ਧਾਤਾਂ, ਅੱਧ ਵਿਆਕਰਣ, ਅੱਠ ਵਸੁ (ਦੇਵਤੇ), ...।

੯=ਨੌਂ ਨਾਥ, ਨੌਂ ਨਿੱਧਾਂ, ਨੌਂ ਗ੍ਰਹਿ, ਨੌਂ ਖੰਡ, ...।

੧੦=ਦਸ ਦਿਸ਼ਾਂ, ਦਸ ਇੰਦਰੇ, ਦਸ ਪੁਰਬ, ਦਸ ਅਵਤਾਰ, ...।

੧੧=ਗਿਆਰਾਂ ਰੁਦਰ, ...।

੧੨=ਬਾਰਾਂ ਮਹੀਨੇ, ਬਾਰਾਂ ਰਾਸਾਂ, ...।

੧੩—ਤੇਰਾਂ ਤਾਲ, ...।

੧੪=ਚੌਦਾਂ ਰਤਨ, ਚੌਦਾਂ ਭਵਨ, ਚੌਦਾਂ ਤਬਕ, ...।

੧੫=ਪੰਦਰਾਂ ਥਿੱਤਾਂ।

੧੬=ਸੋਲਾਂ ਕਲਾਂ, ਸੋਲਾਂ ਸ਼ਿੰਗਾਰ, ...।

੧੮=ਅਠਾਰਾਂ ਪੁਰਾਣ, ਅਠਾਰਾਂ ਸਿੱਧੀਆਂ, ...।

੨੫=ਪੰਝੀ ਪ੍ਰਕਿਰਤੀਆਂ।

੨੭=ਸਤਾਈ ਨਛੱਤਰ, ਸਤਾਈ ਸਮ੍ਰਿਤੀਆਂ।

੩੬=ਛੱਤੀ ਪਦਾਰਥ।

ਆਪਣੀ ਵਿੱਦਿਆ ਦਾ ਰੁਆਬ ਪਾਉਣ ਵਾਸਤੇ ਕੁਛ ਹੋਰ ਅੰਕ ਵੀ ਕਈਆਂ ਵਰਤੇ ਗਏ।

ਅੱਜ ਦੇ ਅੰਗਰੇਜ਼ੀ ਦੇ ਵਿੱਦਵਾਨ, ਸਿੱਖ ਇਤਿਹਾਸ ਲਿਖਣ ਲੱਗੇ ਅੰਗਰੇਜ਼ੀ

ਲਿਖਤਾਂ ਜਾਂ ਫ਼ਾਰਸੀ ਤੋਂ ਹੋਏ ਅੰਗਰੇਜ਼ੀ ਅਨੁਵਾਦ ਹੀ ਸਾਮ੍ਹਣੇ ਰਖਦੇ ਹਨ। ਉਹਨਾਂ ਵਿਚ ਵੀ ਕਾਫ਼ੀ ਤੱਤ ਲੁਕੇ ਹੋਏ ਹਨ, ਪਰ ਇਹਨਾਂ ਪੰਜਾਬੀ ਸੋਮਿਆਂ ਨੂੰ ਵੀ ਅੱਖਾਂ ਤੋਂ ਉਹਲੇ ਨਹੀਂ ਕੀਤਾ ਜਾ ਸਕਦਾ। ਪਰਦੇਸੀ ਲੇਖਕ ਸਾਡੀ ਸੱਭਯਤਾ ਤੇ ਧਾਰਮਕ ਵਿਚਾਰਾਂ ਤੋਂ ਪੂਰੀ ਤਰ੍ਹਾਂ ਜਾਣੂ ਨਹੀਂ ਸਨ। ਮੁਸਲਮਾਨਾਂ ਨੇ ਸਾਡੇ ਗੁਣਾਂ ਨੂੰ ਘਟਾ ਕੇ ਤੇ ਕਮਜ਼ੋਰੀਆਂ ਨੇ ਵਧਾ ਕੇ ਦੱਸਿਆ ਹੈ। ਉਹਨਾਂ ਦੀ ਬੋਲੀ ਸਾਡੇ ਬਾਰੇ ਗਾਹਲਾਂ ਤੇ ਘਿਰਣਾਂ ਨਾਲ ਭਰੀ ਹੋਈ ਹੈ। ਇਹਨਾਂ ਸਨਾਤਨੀ ਸਿੱਖਾਂ ਤੇ ਹਿੰਦੂਆਂ ਦੀਆਂ ਲਿਖਤਾਂ ਵਿਚ ਸਾਰਾ ਜ਼ੋਰ ਸਿੱਖਾਂ ਨੂੰ ਹਿੰਦੂਆਂ ਦਾ ਇਕ ਫ਼ਿਰਕਾ ਸਿੱਧ ਕਰਨ ਵਾਸਤੇ ਲਾਇਆ ਗਿਆ ਹੈ। ਪਰ ਇਹਨਾਂ ਸਾਰੀਆਂ ਲਿਖਤਾਂ ਨੂੰ ਸਾਮ੍ਹਣੇ ਰੱਖ ਕੇ ਧਿਆਨ ਨਾਲ ਵਿਚਾਰਿਆ ਜਾਵੇ, ਤਾਂ ਸੱਚ ਤਕ ਪਹੁੰਚਿਆ ਜਾ ਸਕਦਾ ਹੈ।

ਮੇਰੇ ਪਾਠਕ ਅੱਜ ਕੱਲ੍ਹ ਮੇਰੇ ਉਤੇ ਸਵਾਲ ਕਰਦੇ ਹਨ, ਕਿ ਮੈਂ ਨਾਵਲ ਲਿਖਣੇ ਛੱਡ ਕੇ ਕਿਹੜੇ ਪਾਸੇ ਪੈ ਗਿਆ ਹਾਂ, ਇਸ ਦਾ ਜਵਾਬ ਹੈ, ਮੇਰਾ ਸਿੱਖ ਇਤਿਹਾਸ ਨਾਲ ਦਿਲੀ ਪਿਆਰ ਤੇ ਸੱਚੀ ਲਗਨ।

ਨਾਵਲ ਲਿਖਣ ਵਾਲੇ ਬਹੁਤ ਸਾਰੇ ਸੁਲਝੇ ਹੋਏ ਲੇਖਕ ਹਨ, ਪਰ ਇਹ ਅਲੂਣੀ ਸਿਲ ਚੱਟਣ ਵਾਸਤੇ ਸ਼ਾਇਦ ਹੋਰ ਕੋਈ ਤਿਆਰ ਨਾ ਹੁੰਦਾ। ਮੈਂ ਇਸ ਵਾਸਤੇ ਉੱਦਮ ਕੀਤਾ ਹੈ।

ਸਿੱਖ ਇਤਿਹਾਸ ਬਾਰੇ, ਮੈਂ ਕਿਤੇ ਗ਼ਲਤ ਤਾਂ ਹੋ ਸਕਦਾ ਹਾਂ, ਪਰ ਧੁੰਧਲਾ ਨਹੀਂ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੀ ਮੌਤ ਤਕ ਸਭ ਵਾਪਰੀਆਂ ਘਟਨਾਵਾਂ ਮੇਰੇ ਸਾਮ੍ਹਣੇ ਹੂ-ਬ-ਹੂ ਸਾਕਾਰ ਹਨ।

"ਸਿੱਖ ਇਤਿਹਾਸ ਦੇ ਸੋਮੇ" ! ਇਹ ਪਹਿਲਾ ਭਾਗ ਪੇਸ਼ ਕਰ ਰਿਹਾ ਹਾਂ। (ਦੂਸਰੇ ਭਾਗ ਵਿਚ ਮਹਾਨ ਗ੍ਰੰਥ 'ਸੂਰਜ ਪ੍ਰਕਾਸ਼' ਬਾਰੇ ਵਿਚਾਰ ਪ੍ਰਗਟ ਕਰਨ ਦਾ ਇਰਾਦਾ ਹੈ।) ਪਾਠਕਾਂ ਨੇ ਪਸੰਦ ਕੀਤਾ, ਤਾਂ ਦੂਸਰਾ ਤੇ ਤੀਸਰਾ ਭਾਗ ਛੇਤੀ ਦੇਣ ਦਾ ਯਤਨ ਕਰਾਂਗਾ। ਇਹ ਸਭ ਕੁਛ ਵਾਹਿਗੁਰੂ ਦੀ ਮੇਹਰ ਨਾਲ ਹੈ। ਸ: ਜੀਵਨ ਸਿੰਘ (ਮਾਲਕ ਲਾਹੌਰ ਬੁਕ ਸ਼ਾਪ, ਲੁਧਿਆਣਾ) ਦਾ ਮੈਂ ਧੰਨਵਾਦੀ ਹਾਂ, ਜਿੰਨ੍ਹਾਂ ਦੇ ਉੱਦਮ ਨਾਲ ਇਹ ਪੁਸਤਕ ਪਾਠਕਾਂ ਤਕ ਪਹੁੰਚ ਰਹੀ ਹੈ।

ਡਾ: ਸੁਰਿੰਦਰ ਸਿੰਘ 'ਕੋਹਲੀ' ਜੀ ਦਾ ਵੀ ਧੰਨਵਾਦੀ ਹਾਂ, ਜਿੰਨ੍ਹਾਂ ਇਸ ਦਾ ਮੁੱਖ-ਬੰਦ ਲਿਖਣ ਦੀ ਕਿਰਪਾ ਕੀਤੀ ਹੈ।

ਸਰਬਤ ਸਿੱਖ ਸੰਗਤਾਂ ਨੂੰ ਫ਼ਤਹਿ ਪ੍ਰਵਾਨ ਹੋਵੇ !

ਸੀਤਲ ਭਵਨ, ਮਾਡਲ ਗਰਾਮ,
ਲੁਧਿਆਣਾ

ਸੋਹਣ ਸਿੰਘ ਸੀਤਲ
1-10-1981

# ਸ੍ਰੀ ਗੁਰ ਸੋਭਾ

## ਕਰਤਾ 'ਸੈਨਾਪਤੀ'

[ਇਸਦਾ ਲੇਖਕ, ਨੱਗਰ ਵਜ਼ੀਰਾਬਾਦ (ਜ਼ਿਲਾ ਗੁਜਰਾਂਵਾਲਾ) ਦਾ 'ਮਾਨ' ਗੋਤ ਦਾ ਜੱਟ ਸਿੱਖ 'ਚੰਦਰ ਸ਼ੈਨ' ਸੀ। ਅੰਮ੍ਰਿਤ ਛਕਣ ਪਿਛੋਂ ਉਸਦਾ ਨਾਮ "ਸੈਨਾ ਸਿੰਘ" ਧਰਿਆ ਗਿਆ। "ਸੈਨਾਪਤਿ" ਉਸਦਾ ਉਪਨਾਮ (ਤਖ਼ੱਲਸ) ਸੀ। ਉਹ ਗੁਰੂ ਮਹਾਰਾਜ ਦੇ ਹਜ਼ੂਰੀ (ਬਵੰਜਾ) ਕਵੀਆਂ ਵਿਚੋਂ ਸੀ। ਆਮ ਲੋਕਾਂ ਵਿਚ ਉਹ 'ਸੈਨਾਪਤਿ' ਕਰ ਕੇ ਹੀ ਪ੍ਰਸਿਧ ਹੈ।

ਗ੍ਰੰਥ ਦੇ ਲਿਖੇ ਜਾਣ ਬਾਰੇ ਉਹ ਪਹਿਲੇ ਅਧਿਆਇ ਵਿਚ ਲਿਖਦਾ ਹੈ।

"ਸੰਮਤ ਸਤ੍ਰਹ ਸੈ ਭਏ, ਬਰਖ ਅਠਾਵਨ ਬੀਤ।
ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤਿ।੬।"

'ਰਚੀ ਕਥਾ' ਭੁਲੇਖਾ ਪਾਉਣ ਵਾਲੇ ਸ਼ਬਦ ਹਨ। ਸੰਮਤ ੧੭੫੮ ਬਿ. ਵਿਚ ਕਥਾ ਲਿਖਣੀ ਸ਼ੁਰੂ ਕੀਤੀ, ਜਾਂ ਲਿਖੀ ਗਈ, ਭਾਵ ਸੰਪੂਰਨ ਹੋਈ ? ਮਗਰ ਅਠਾਰ੍ਹਵੇਂ ਅਧਿਆਇ ਵਿਚ ਉਹ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਦੀ ਤਾਰੀਖ਼ ਦੇਂਦਾ ਹੈ,

"ਸੰਮਤ ਸਤ੍ਰਹ ਸੈ ਭਏ, ਪੈਂਸਠ ਬਰਖ ਪ੍ਰਮਾਨ।
ਕਾਤਕ ਸੁਦਿ ਭਈ ਪੰਚਮੀ, ਨਿਸ ਕਾਰਨ ਕਰਿ ਜਾਨ।੩੭।"

ਇਹਨਾਂ ਪੰਗਤੀਆਂ ਤੋਂ ਸਿੱਧ ਹੋ ਜਾਂਦਾ ਹੈ, ਕਿ ਗ੍ਰੰਥ ੧੭੫੮ ਬਿ. ਵਿਚ ਲਿਖਣਾ ਸ਼ੁਰੂ ਕੀਤਾ ਤੇ ੧੭੬੫ ਬਿ. ਤੋਂ ਪਿਛੋਂ ਸੰਪੂਰਨ ਹੋਇਆ।

ਬਾਬਾ ਸੁਮੇਰ ਸਿੰਘ (ਮਹੰਤ ਪਟਨਾ ਸਾਹਿਬ) "ਸ੍ਰੀ ਗੁਰੂ ਪਦ ਪ੍ਰੇਮ ਪ੍ਰਕਾਸ਼" ਵਿਚ ਲਿਖਦੇ ਹਨ,

"ਸੈਨਾ ਸਿੰਘ ਕਹੀ 'ਗੁਰੁ ਸੋਭਾ'।
ਸਤ੍ਰਹ ਸਤ ਅਠਸਠ ਨਿਜ ਓਭਾ।"

ਭਾਵ, ਗ੍ਰੰਥ 'ਸ੍ਰੀ ਗੁਰੂ ਸੋਭਾ' ਸੰਮਤ ੧੭੫੮ ਬਿ. ਵਿਚ ਲਿਖਣਾ ਆਰੰਭ ਕੀਤਾ ਗਿਆ, ਤੇ ਸੰਮਤ ੧੭੬੮ ਬਿ. ਵਿਚ ਸੰਪੂਰਨ ਹੋਇਆ।

ਭਾਈ ਕਾਹਨ ਸਿੰਘ ਨਾਭਾ ਵੀ "ਮਹਾਨ ਕੋਸ਼" (੧੯੬੦ ਈ. ਦੀ ਐਡੀਸ਼ਨ, ਵਧੇ ਹੋਏ ਪੰਨੇ, ਸਫ਼ਾ ੨੪, ਕਾਲਮ ਚਾਰ) ਵਿਚ ਏਹਾ ਤਾਰੀਖ਼ਾਂ ਮੰਨਦੇ ਹਨ।

ਗ੍ਰੰਥ ਬੜਾ ਸੰਖੇਪ ਤੇ ਆਕਾਰ ਵਿਚ ਛੋਟਾ ਹੈ। ਪਹਿਲਾਂ ੧੯੮੨ ਬਿ.(੧੯੨੫ ਈ.) ਵਿਚ ਅਕਾਲੀ ਕੌਰ ਸਿੰਘ ਨਿਹੰਗ ਨੇ ਇਸ ਨੂੰ ਛਪਵਾਇਆ (ਕੁੱਲ ਪੰਨੇ ੧੨੮)। ਫਿਰ ੨੦੨੪ ਬਿ. (੧੯੬੭ ਈ.) ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਸ.ਸ਼ਮਸ਼ੇਰ ਸਿੰਘ 'ਅਸ਼ੋਕ' ਪਾਸੋਂ ਸੰਪਾਦਿਤ ਕਰਵਾ ਕੇ ਛਪਵਾਇਆ (ਪੰਨੇ ੧੫੫)।

ਕਵੀ ਗੁਰੂ ਘਰ ਦਾ ਪੱਕਾ ਸ਼ਰਧਾਲੂ ਹੈ। ਕੁਛ ਹੋਰ ਲੇਖਕਾਂ ਵਾਂਗ ਉਹ ਦੇਵੀ ਦਿਉਤਿਆਂ ਦੀ ਅਰਾਧਨਾ ਨਹੀਂ ਕਰਦਾ।

'ਸੈਨਾਪਤਿ' ਸੰਸਕ੍ਰਿਤ ਦਾ ਵਿਦਵਾਨ ਸੀ। ਉਸ ਦੇ ਲਿਖੇ ਤਿੰਨ ਗ੍ਰੰਥਾਂ ਦਾ ਪਤਾ ਮਿਲਦਾ ਹੈ,

੧. 'ਚਾਣਕਯ ਨੀਤਿ ਸ਼ਾਸਤ੍ਰ' (ਰਾਜਨੀਤੀ ਦਾ ਗ੍ਰੰਥ) ਸੰਸਕ੍ਰਿਤ ਵਿਚੋਂ ਬ੍ਰਿਜ ਭਾਸ਼ਾ ਵਿਚ ਅਨਵਾਦ ਕੀਤਾ।

੨. ਸੁਖਸੈਨ ਰਾਮ ਬਿਨੋਦ, ਇਹ ਵੈਦਿਕ ਦਾ ਗ੍ਰੰਥ ਹੈ।

੩. ਸ੍ਰੀ ਗੁਰ ਸੋਭਾ। ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਜੀਵਨ ਚਰਿਤ੍ਰ।]

# ਅਧਿਆਇ ਪਹਿਲਾ

ਕਵੀ, ਸ਼ਬਦ "ਤ੍ਵ ਪ੍ਰਸਾਦਿ" ਤੋਂ ਆਰੰਭ ਕਰਦਾ ਹੈ,

"ਏਕ ਸਮੈ ਹਿਤ ਸੋ ਹਿਤੂ, ਉਚਰੀ ਹਿਤ ਚਿਤ ਲਾਇ।
ਪ੍ਰਭੁ ਰਚਨਾ ਐਸੇ ਰਚੀ, ਸੋ ਤੁਮ ਕਹੋ ਸੁਨਾਇ।੧।......
ਤੇਰੀ ਉਪਮਾ ਤੁਮ ਹੀ ਬਰਨੋ, ਕਰ ਆਪਨ ਤੇ ਕਰਿ ਮੋ ਗਹੀਐ।੨।
ਮਤਿ ਥੋਰੀ ਉਪਮਾ ਘਨੀ, ਕਿਹਿ ਬਿਧਿ ਬਰਨੀ ਜਾਇ।
ਬਿਨੈ ਕਰੈ ਕਬਿ ਜੋਰਿ ਕਰ, ਸਤਿਗੁਰੁ ਹੋਹੁ ਸਹਾਇ।੩।"

(ਅੱਗੇ ਗ੍ਰੰਥ ਦਾ ਨਾਮ ਤੇ ਆਰੰਭ ਕਰਨ ਦਾ ਸੰਮਤ ਹੈ।)

"ਗੁਰ ਸੋਭਾ ਯਾ ਗ੍ਰੰਥ ਕੋ ਧਰੋ ਸੁ ਨਾਮ ਬਿਚਾਰ।
ਸੁਨਤ ਕਹਿਤ ਗਤਿ ਹੋਤ ਹੈ, ਮਨ ਅੰਤਰਿ ਉਰਧਾਰਿ।੫।
ਸੰਮਤ ਸਤ੍ਰਹ ਸੈ ਭਏ ਬਰਖ ਅਠਾਵਨ ਬੀਤ।*
ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤ।੬।"

ਫਿਰ ਅੱਗੇ ਦਸ ਗੁਰੂ ਸਾਹਿਬਾਨ ਦੇ ਨਾਮ ਲਿਖਦਾ ਹੈ, ਤੇ ਉਹਨਾਂ ਦੀ ਉਸਤਤ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਉਸਤਤ ਕਰ ਕੇ ਈਸ਼ਵਰ ਵੱਲੋਂ ਕ਼ਹਿੰਦਾ ਹੈ,

"ਤਿਹ ਬਖਸੀਸ ਕਰੀ ਕਰਤਾਰੰ।
ਪ੍ਰਭੂ ਬਾਕ ਇਮ ਕਹੋ ਬਿਚਾਰੰ।

---

* ਸੰਮਤ ੧੭੫੮ ਬਿ.।

ਤੁਮ ਮੇਰਾ ਇਕ ਪੰਥ ਚਲਾਵੋ ।
ਸੁਮਤਿ ਦੇਹ ਲੋਗਨ ਸਮਝਾਵੋ ।੧੮।''

ਇਹ ਧਿਆਇ 'ਬਚਿਤ੍ਰ ਨਾਟਕ' ਦੇ ਛੇਵੇਂ ਧਿਆਇ ਦੇ ਅਨੁਸਾਰ ਹੀ ਚਲਦਾ ਹੈ । ਜੈਸੇ

''ਮੈ ਅਪਨਾ ਸੁਤਿ ਤੋਹਿ ਨਿਵਾਜਾ ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ ।
ਜਾਹ, ਤਹਾ ਤੈ ਧਰਮੁ ਚਲਾਇ ।
ਕੁਬੁਧਿ ਕਰਨ ਤੇ ਲੋਕ ਹਟਾਇ ।੨੯।''

ਅੱਗੇ ਚੱਲ ਕੇ ਕਵੀ ਕਹਿੰਦਾ ਹੈ,

''ਮਹਾ ਬ੍ਰਹਮ ਰੂਪੀ ਸੂ ਬ੍ਰਹਮੈ ਕਹਾਯੋ ।
ਬ੍ਰਹਮ ਭੇਦ ਰੰਚ ਏਕ ਤ੍ਰਿਨਹੂੰ ਨ ਪਾਯੋ ।੨੬।
ਮਹਾਦੇਵ ਦੇਵੰਤ ਦੇਵਾ ਕਹਾਯੋ ।
ਗਯੋ ਭੂਲ ਸੋਊ, ਸੁ ਲਿੰਗੰ ਪੁਜਾਯੋ ।......
''ਜਿਤੇ ਮੈਂ ਪਠਾਏ । ਸੁ ਆਪੀ ਕਹਾਏ ।......
ਤੁਝੈ ਜੋ ਬਨਾਯਾ । ਸੁ ਏਹੀ ਉਪਾਯਾ ।
ਕਰਉ ਪੰਥ ਮੇਰਾ । ਧਰਮ ਕਾਜ ਕੇਰਾ ।੩੦।''

(ਇਹ ਕਵੀ ਹੋਰ ਲੇਖਕਾਂ ਵਾਂਗ ਦੇਵੀ ਦੇਵਤਿਆਂ ਦੀ ਅਰਾਧਨਾ ਨਹੀਂ ਕਰਦਾ । ਸਾਰੇ ਗ੍ਰੰਥ ਵਿਚ ਗੁਰੂ ਮਹਾਰਾਜ, ਜਾਂ ਅਕਾਲ ਪੁਰਖ ਦੀ ਹੀ ਉਪਮਾ ਹੈ । ਕਿਤੇ ਵੀ ਲੇਖਕ ਸਿੱਖ ਸਿਧਾਂਤ ਤੋਂ ਪਾਸੇ ਨਹੀਂ ਗਿਆ ।)

# ਅਧਿਆਇ ਦੂਜਾ

## ਭੰਗਾਣੀ ਯੁੱਧ

ਆਰੰਭ ਵਿਚ ਦਸਮੇਸ਼ ਜੀ ਦੀ ਉਸਤਤ ਕਰਦਾ ਹੈ, ਕਿ ਤੂੰ ਹੀ ਪਹਿਲੇ ਨੌਂ ਗੁਰੂ ਸਾਹਿਬਾਨ ਦਾ ਸਰੂਪ ਹੈਂ ।

ਅਨੰਦਪੁਰ ਦਾ ਪਹਿਲਾ ਨਾਮ ਮਾਖੋਵਾਲ ਦੇਂਦਾ ਹੈ ।

''ਮਾਖੋਵਾਲ ਸੁਹਾਵਨਾ, ਸਤਿਗੁਰੁ ਕੇ ਅਸਥਾਨ ।...।੪੮।''

ਪਾਂਵਟੇ ਵਿਚ ਗੁਰੂ ਜੀ ਨੇ ਜਮਨਾ ਕੰਢੇ ਜਾ ਨਿਵਾਸ ਅਸਥਾਨ ਬਣਾਇਆ।

(ਏਥੇ ਕਵੀ ਭੀਮ ਚੰਦ ਨਾਲ ਕਿਸੇ ਝਗੜੇ ਦਾ ਜ਼ਿਕਰ ਨਹੀਂ ਕਰਦਾ। ਸਗੋਂ ਇਸ ਲੜਾਈ ਦਾ ਮੋਢੀ ਰਾਜਾ ਫ਼ਤਿਹ ਸ਼ਾਹ ਨੂੰ ਮੰਨਦਾ ਹੈ।)

''ਅਨਿਕ ਭਾਂਤਿ ਲੀਲਾ ਤਹਿ ਕਰੀ ।
ਫਤੇ ਸਾਹ ਸੁਨਿ ਕੈ ਮਨਿ ਧਰੀ ।
ਬਹੁਤ ਕੋਪ ਮਨਿ ਮਾਹਿ ਬਸਾਯੋ ।

ਫਉਜ ਬਨਾਇ ਜੁੱਧ ਕਉ ਆਯੋ ।੫੦।''
''ਫਤੇ ਸਾਹ ਦਲ ਸਾਜਿ ਕੈ, ਖਰਾ ਭਯੋ ਤਿਹ ਥਾਨ ।
ਸੰਗਿ ਰਾਵ ਰਾਜਾ ਘਨੇ, ਮਨ ਮੈ ਕੀਉ ਗੁਮਾਨ ।੫੩।''

ਕੁਛ ਹੋਰ ਰਾਜਿਆਂ ਸਣੇ ਫ਼ਤਹਿ ਸ਼ਾਹ ਮੈਦਾਨ ਵਿਚ ਆ ਗਿਆ, ਤਾਂ ਗੁਰੂ ਮਹਾਰਾਜ ਨੇ ਵੀ ਪਿੜ ਆ ਮੱਲਿਆ। ਗੁਰਦੇਵ ਦੇ ਯੋਧੇ ਸਨ : ਸੰਗੋ ਸ਼ਾਹ (ਸ਼ਾਹ ਸੰਗਰਾਮ), ਜੈ ਮੱਲ (ਜੀਤ ਮੱਲ), ਮਾਹਰੀ ਚੰਦ, ਗੰਗਾ ਰਾਮ, ਗੁਲਾਬ ਚੰਦ (ਇਹ ਪੰਜੇ ਗੁਰੂ ਜੀ ਦੀ ਭੂਆ ਬੀਬੀ ਵੀਰੋ ਦੇ ਪੁੱਤਰ ਸਨ)।

(ਲਾਲ ਚੰਦ ਬਾਰੇ ਇਤਿਹਾਸਕਾਰਾਂ ਦੀ ਵੱਖ ਵੱਖ ਰਾਏ ਹੈ। ਗਿ. ਗਿਆਨ ਸਿੰਘ ਲਾਲ ਚੰਦ ਨੂੰ ਭਾਈ ਬਿਧੀ ਚੰਦ ਛੀਨੇ ਦਾ ਪੁੱਤਰ ਲਿਖਦਾ ਹੈ, ਪਰ ਬਾਬਾ ਸੁਮੇਰ ਸਿੰਘ ਇਸਨੂੰ ਹਲਵਾਈ ਦਸਦਾ ਹੈ।)

ਹੋਰ ਯੋਧੇ ਸਨ ਦਯਾ ਰਾਮ ਪ੍ਰੋਹਤ, ਕ੍ਰਿਪਾਲ ਉਦਾਸੀ, ਜਿਸਦੇ ਹੱਥੋਂ ਹਯਾਤ ਖ਼ਾਨ ਮਾਰਿਆ ਗਿਆ। ਨੰਦ ਚੰਦ ਤੇ ਸਾਹਿਬ ਚੰਦ ਵੀ ਨਾਮਵਰ ਯੋਧੇ ਸਨ।

ਫ਼ਤਹਿ ਸ਼ਾਹ ਦੇ ਸਾਥੀ ਸਨ, ਰਾਜਾ ਹਰੀ ਚੰਦ ਹੰਡੂਰੀਆ, ਡਡਵਾਲੀਆ, ਚੰਦੇ-ਲੀਆ, (ਬਿਲਾਸਪੁਰੀ ਰਾਜਾ ਭੀਮ ਚੰਦ), ਨਿਜਾਬਤ ਖ਼ਾਨ, ਭੀਖਨ ਖ਼ਾਨ ਆਦਿ।

ਸ਼ਾਹ ਸੰਗਰਾਮ ਤੇ ਨਿਜਾਬਤ ਖ਼ਾਨ ਆਪਸ ਵਿਚ ਲੜ ਕੇ ਸ਼ਹੀਦ ਹੋਏ। ਭੀਖਨ ਖ਼ਾਨ ਤੇ ਰਾਜਾ ਹਰੀ ਚੰਦ ਹੰਡੂਰੀਆ ਗੁਰੂ ਜੀ ਦੇ ਹੱਥੋਂ ਮਾਰੇ ਗਏ।

ਜੁੱਧ ਜਿੱਤ ਕੇ ਗੁਰੂ ਜੀ ਮਾਖੋਵਾਲ ਆ ਗਏ ਤੇ ਉਸਦਾ ਨਾਮ ਅਨੰਦਪੁਰ ਰਖਿਆ।

''ਆਨ ਕਹਿਲੂਰ ਮੈ ਆਪ ਤਾਹੀ ਸਮੈ,
ਆਨੰਦਪੁਰ ਬਾਂਧਿ ਬਿਸ੍ਰਾਮ ਕੀਨੋ ।...੬੦।''

# ਅਧਿਆਇ ਤੀਜਾ

## ਨਦੌਣ ਯੁੱਧ

(ਇਹ ਅਧਿਆਇ ਬਹੁਤ ਛੋਟਾ ਹੈ, ਕੇਵਲ ਤੇਰਾਂ ਛੰਦ, ਤੇ ਵਰਨਣ ਵੀ ਸੰਖੇਪ ਹੈ, ਸਿਰਫ਼ ਇਸ਼ਾਰੇ ਮਾਤਰ ਲਿਖਿਆ ਹੈ।)

''ਰਾਜਨ ਕੇ ਹਿਤ ਕਾਰਨੇ, ਕਿਯੋ ਜੁੱਧ ਇਮ ਜਾਨ।''...੯੨

ਭਾਵ, ਮਹਾਰਾਜ ਨੇ ਇਹ ਜੁੱਧ ਰਾਜਿਆਂ ਦੀ ਸਹਾਇਤਾ ਹਿਤ ਕੀਤਾ। ਮੀਆਂ ਖ਼ਾਨ ਨੇ ਆਲਫ਼ ਖ਼ਾਨ ਨੂੰ ਚੜ੍ਹਾ ਭੇਜਿਆ। ਭੀਮ ਚੰਦ ਨਾਲ ਉਸ ਦਾ ਝਗੜਾ ਹੋ ਪਿਆ। ਭੀਮ ਚੰਦ ਨੇ ਕੁਛ ਹੋਰ ਰਾਜੇ ਵੀ ਬੁਲਾ ਲਏ ਤੇ ਗੁਰੂ ਮਹਾਰਾਜ ਪਾਸ ਬੇਨਤੀ ਲਿਖ ਭੇਜੀ,

''ਸਤਿਗੁਰੂ ਕੋ ਕੀਨਾ ਲਿਖਾ, ਦਯਾ ਕਰੋ ਕਰਤਾਰ।੯੫।''

ਜੰਗ ਵਿਚ ਗੁਰੂ ਜੀ ਦੀ ਫ਼ਤਹਿ ਹੋਈ।

ਵਾਪਸੀ ਉਤੇ ਸਿੱਖਾਂ ਨੇ ਪਿੰਡ 'ਅਲਸੂਨ' ਲੁੱਟ ਲਿਆ। (ਪਰ ਕਾਰਨ ਨਹੀਂ

ਦੱਸਿਆ, ਕਿ ਉਹ ਪਿੰਡ ਕਿਉਂ ਲੁੱਟਿਆ।)

# ਅਧਿਆਇ ਚੌਥਾ

## ਹੁਸੈਨੀ ਯੁੱਧ

(ਇਹ ਅਧਿਆਇ ਵੀ ਬੜਾ ਸੰਖੇਪ ਹੈ, ਕੇਵਲ ਬਾਰਾਂ ਛੰਦ।) ਦਿਲਾਵਰ ਖ਼ਾਂ ਨੇ ਆਪਣੇ ਪੁੱਤਰ ਰੁਸਤਮ ਖ਼ਾਨ ਨੂੰ ਗੁਰੂ ਜੀ 'ਤੇ ਹਮਲਾ ਕਰਨ ਵਾਸਤੇ ਭੇਜਿਆ। ਉਹਨੇ ਸਤਿਲੁਜ ਕਨਾਰੇ ਰਾਤ ਆ ਡੇਰੇ ਲਾਏ। ਗੁਰੂ ਜੀ ਦੀ ਆਗਿਆ ਪਾ ਕੇ ਭਾਈ ਆਲਮ ਫ਼ੌਜ ਲੈ ਕੇ ਦਰਿਆ ਦਾ ਕਨਾਰਾ ਜਾ ਮੱਲਿਆ। ਸਿੱਖਾਂ ਦੇ ਜੈਕਾਰੇ ਤੇ ਨਗਾਰੇ ਸੁਣ ਕੇ ਖ਼ਾਨਜ਼ਾਦਾ ਓਥੋਂ ਹੀ ਵਾਪਸ ਨੱਸ ਗਿਆ। ਜਾਂਦਾ ਹੋਇਆ ਉਹ 'ਬਰਵਾ' ਪਿੰਡ ਉਜਾੜ ਗਿਆ।

ਫਿਰ ਦਿਲਾਵਰ ਖ਼ਾਨ ਨੇ ਹੁਸੈਨੀ ਨੂੰ ਚੜ੍ਹਾ ਭੇਜਿਆ। ਉਹ ਲੜਾਈ ਵਿਚ ਮਾਰਿਆ ਗਿਆ। ਏਧਰੋਂ ਗੁਰੂ ਕਾ ਯੋਧਾ ਭਾਈ ਸੰਗਤੀਆ, ਸੱਤਾਂ ਸਿੱਖਾਂ ਸਮੇਤ ਸ਼ਹੀਦ ਹੋ ਗਿਆ।

# ਅਧਿਆਇ ਪੰਜਵਾਂ

## ਖ਼ਾਲਸਾ ਪੰਥ ਸਾਜਣਾ

(ਇਸ ਕਾਂਡ ਦੇ ਅੱਸੀ ਛੰਦ ਹਨ, ਤੇ ਹੈ ਵੀ ਖ਼ਾਲਸਾ ਪੰਥ ਸਾਜਣ ਬਾਰੇ, ਪਰ ਕਵੀ ਇਤਿਹਾਸਕ ਜਾਣਕਾਰੀ ਕੋਈ ਨਹੀਂ ਦੇਂਦਾ। ਸੰਮਤ ਨਹੀਂ ਲਿਖਦਾ, ਕੇਵਲ ਵਿਸਾਖੀ ਦਾ ਦਿਨ ਲਿਖਦਾ ਹੈ। ਫਿਰ ਸਿਰਫ਼ ਇਸ਼ਾਰਾ ਕਰਦਾ ਹੈ।)

"ਗੋਬਿੰਦ ਸਿੰਘ ਕਰੀ ਖ਼ੁਸ਼ੀ, ਸੰਗਤਿ ਕਰੀ ਨਿਹਾਲ।
ਕਿਯੋ ਪ੍ਰਗਟ ਤਬ ਖ਼ਾਲਸਾ, ਚੂਕਯੋ ਸਰਬ ਜੰਜਾਲ।੧੨੦।"

(ਨਾ ਉਹ ਨੈਣਾ ਦੇਵੀ ਪਰਬਤ ਉੱਤੇ ਹਜ਼ੂਰ ਦੇ ਤਪ ਕਰਨ ਦਾ ਜ਼ਿਕਰ ਕਰਦਾ ਹੈ, ਨਾ ਦੇਵੀ ਪੂਜਣ ਦਾ। ਏਥੋਂ ਤਕ, ਕਿ ਪੰਜਾਂ ਪਿਆਰਿਆਂ ਦੀ ਚੋਣ ਕਿਵੇਂ ਹੋਈ, ਉਹ ਗਿਣਤੀ ਵਿਚ ਕਿੰਨੇ ਸਨ, ਉਹਨਾਂ ਦੇ ਨਾਮ ਕੀ ਸਨ, ਇਸ ਬਾਰੇ ਕਵੀ ਬਿਲਕੁਲ ਚੁੱਪ ਹੈ। ਬੱਸ, ਉਪਰਲੇ ਦੋਹਰੇ ਨਾਲ ਹੀ ਸਾਰ ਲੈਂਦਾ ਹੈ। ਦੂਸਰਾ ਦੋਹਰਾ ਹੈ,)

"ਖਾਂਡੇ ਕੀ ਪਾਹੁਲ ਦਈ, ਕਰਨਹਾਰ ਪ੍ਰਭੁ ਸੋਇ।
ਕਿਯੋ ਦਸੋ ਦਿਸ ਖ਼ਾਲਸਾ, ਤਾਂ ਬਿਨ ਅਵਰ ਨ ਕੋਇ।੧੪੯।"

(ਮਗਰ ਖੰਡੇ ਦੀ ਪਾਹੁਲ, ਭਾਵ 'ਅੰਮ੍ਰਿਤ' ਕਿਸ ਮਰਯਾਦਾ ਅਨੁਸਾਰ ਤਿਆਰ ਕੀਤਾ ਗਿਆ, ਉਸ ਵੇਲੇ ਕਿਹੜੀ ਕਿਹੜੀ ਬਾਣੀ ਪੜ੍ਹੀ ਗਈ, ਤੇ ਕਿਸ ਢੰਗ ਨਾਲ ਛਕਾਇਆ ਗਿਆ, ਇਸ ਦਾ ਕੋਈ ਜ਼ਿਕਰ ਨਹੀਂ। ਨਾ ਹੀ ਕਵੀ ਇਹ ਦਸਦਾ ਹੈ, ਕਿ ਕਿੰਨੀਆਂ ਕੁ ਸੰਗਤਾਂ ਨੇ ਅੰਮ੍ਰਿਤ ਛਕਿਆ। 'ਕਿਯੋ ਦਸੋ ਦਿਸ ਖ਼ਾਲਸਾ'। ਬੱਸ, ਏਨਾ

ਹੀ ਇਸ਼ਾਰਾ ਹੈ।)

ਵਧੇਰੇ ਜ਼ੋਰ ਦਿੱਤਾ ਹੈ 'ਮਸੰਦਾਂ' ਨੂੰ ਤਿਆਗਣ ਬਾਰੇ।

"ਮੰਨਿਤ, ਗੋਲਕ, ਅਰੁ ਦਸਵੰਧ।
ਘਰਿ ਮੈ ਰਾਖੋ, ਤਜੋ ਮਸੰਦ।
ਭੇਟ ਕਾਰ ਸਤਿਗੁਰ ਕੀ ਹੋਇ।
ਜਾਇ ਹਜ਼ੂਰ ਚੜ੍ਹਾਵੈ ਸੋਇ।੧੪੧।"
"ਭੇਟ ਕਾਰ ਗੁਰਦੇਵ ਕੀ, ਅਵਰ ਹਾਥ ਨਹੀਂ ਦੇਹ।੧੫੫।"

(ਬਾਕੀ ਕੁਛ ਹਦਾਇਤਾਂ ਹਨ, ਰਹਿਤਨਾਮਿਆਂ ਵਾਂਗ।)

"ਸਿਰ ਗੁੱਮਨ ਕੇ ਮੁਖ ਨਹੀਂ ਲਾਗੋ।
ਪਾਂਚਨ ਕੇ ਸਬ ਸੰਗਿ ਤਿਯਾਗੋ।
ਮਰਨ ਪਰਨ ਤਿਨ ਕੇ ਕਛੁ ਹੋਵੈ।
ਤਹਾਂ ਸਿੱਖ ਨਹੀਂ ਜਾਇ ਖਲੋਵੈ।੧੩੫।"

(ਸਿਰ ਗੁੰਮੇ=ਮੋਨੇ। ਪਾਂਚਨ=ਮੀਣੇ, ਮਸੰਦ, ਧੀਰਮੱਲੀਏ, ਰਾਮਰਾਈਏ, ਮੋਨੇ।)

ਹੋਰ, ਤਮਾਕੂ ਨਾ ਪੀਵੇ, ਭਦਨ ਨਾ ਕਰਾਵੇ, ਭਾਵ ਮਾਤਾ ਪਿਤਾ ਦੇ ਮਰਨ ਉਤੇ ਸਿਰ ਨਾ ਮੁਨਾਵੇ, ਆਦਿ।

ਬਾਕੀ ਸਭ ਗੁਰੂ ਮਹਾਰਾਜ ਤੇ ਖ਼ਾਲਸੇ ਦੀ ਉਸਤਤ ਹੈ।

# ਅਧਿਆਇ ਛੇਵਾਂ

(ਇਸ ਵਿਚ ਪੰਜਵੇਂ ਅਧਿਆਏ ਦਾ ਹੀ ਵਿਸਥਾਰ ਹੈ।)

ਅੰਮ੍ਰਿਤ ਛਕਣ ਵਾਲੇ ਸਿੰਘਾਂ ਨੇ ਘਰੋ ਘਰੀ ਜਾ ਕੇ ਗੁਰੂ ਜੀ ਦਾ ਹੁਕਮ ਸੁਣਾਇਆ, ਖ਼ਾਸ ਕਰ ਕੇਸ ਨਾ ਮੁਨਾਉਣ ਤੇ ਤਮਾਕੂ ਨਾ ਪੀਣ ਦੇ ਹੁਕਮ ਸਖ਼ਤ ਸਨ।

ਕੁਛ ਸਿੱਖਾਂ ਨੇ ਦਿੱਲੀ ਵਿਚ ਵੀ ਇਹ ਹੁਕਮ ਸੁਣਾਇਆ। ਪੰਡਤਾਂ ਤੇ ਛੱਤਰੀਆਂ ਨੇ ਇਸ ਦਾ ਬਹੁਤ ਵਿਰੋਧ ਕੀਤਾ।

"ਕਰਿ ਪਾਹੁਲ ਸਭ ਸੰਗਤਿ ਚਾਖੀ।
ਪਾਂਚ ਪਾਂਚ ਸਿਖ ਕਿਯੇ ਸਾਖੀ।
ਖਤ੍ਰੀ ਬ੍ਰਾਹਮਣ ਦੂਇ ਰਹੇ ਨਿਰਾਰਾ।
ਉਨ ਅਪਨੇ ਮਨ ਮਾਹਿ ਬਿਚਾਰਾ।੨੦੧।
ਬ੍ਰਾਹਮਣ ਹੋਇ ਕੇ ਭਦਨ ਨ ਕੀਜੈ।
ਜਗ ਮੈ ਸੋਭ ਕਵਨ ਬਿਧਿ ਲੀਜੈ।
ਇਹ ਬਿਧਿ ਅਨਿਕ ਭਰਮ ਭਰਮਾਨੇ।
ਕਰਨਹਾਰ ਕੇ ਬਚਨ ਭੁਲਾਨੇ।੨੦੨।
ਕੇਤਕ ਕਹਤ ਬਚਨ ਅਤਿ ਭਾਰੀ।

ਕੁਲਾ ਧਰਮ ਛੂਟਤ ਬਿਉਹਾਰੀ ।
ਕੇਤਕ ਕਹਤ ਇਨ੍ਹੋਂ ਮਤ ਕੀਨਾ।
ਸਤਿਗੁਰੁ ਹੁਕਮ ਨਹੀਂ ਕੁਛ ਦੀਨਾ ।੨੦੩।"

ਭਾਵ ਪੁਰਾਣੇ ਸੰਸਕਾਰਾਂ ਦੇ ਉਲਟ ਚੱਲਣ ਤੋਂ ਲੋਕ ਝਿਜਕ ਰਹੇ ਸਨ। ਕੁਛ ਥਾਂਵਾਂ 'ਤੇ ਤਾਂ ਏਥੋਂ ਤਕ ਗੱਲ ਪਹੁੰਚ ਗਈ, ਕਿ ਸਮਾਜ ਦੇ ਠੇਕੇਦਾਰਾਂ ਨੇ ਨਵੇਂ ਸਜੇ ਸਿੰਘਾਂ ਨੂੰ ਬਾਈਕਾਟ ਕਰ ਦਿਤਾ। ਵਧੇਰੇ ਰੋਸ ਏਸ ਗੱਲ 'ਤੇ ਸੀ, ਕਿ ਸਿੱਖ ਮੁੰਡਨ ਤੇ ਭਦਨ ਦੇ ਵਿਰੁਧ ਹਨ। ('ਮੁੰਡਨ' ਹੈ ਬੱਚੇ ਦੇ ਕੇਸ ਕੱਟਣ ਦਾ ਸੰਸਕਾਰ, ਤੇ 'ਭਦਨ' ਹੈ ਮਾਤਾ, ਪਿਤਾ, ਜਾਂ ਪਤੀ ਦੇ ਮਰਨ ਉਤੇ ਸੋਗ ਵਜੋਂ ਸਿਰ ਮੁਨਾਉਣਾ।)

# ਅਧਿਆਇ ਸੱਤਵਾਂ

(ਇਸ ਅਧਿਆਏ ਵਿਚ ਵੀ ਓਹਾ ਕਹਾਣੀ ਚਲਦੀ ਹੈ।)

ਇਕ ਸ਼ਰਧਾਵਾਨ ਸਿੱਖ ਸਰੀਰ ਤਿਆਗ ਗਿਆ। ਉਸ ਪਿੱਛੋਂ ਬੱਚਿਆਂ ਨੇ ਸੋਗ ਵਜੋਂ ਭਦਨ ਨਾ ਕਰਾਇਆ।

"ਤਾ ਪਰ ਭੱਦਰ (ਭਦਨ) ਕਿਯੋ ਨ ਭਾਈ।
ਜਾਤਿ ਲੋਕ ਸਬ ਦਿਯੋ ਉਠਾਈ।
ਤਾ ਪਰ ਚਰਚਾ ਚਲੀ ਅਪਾਰਾ।
ਭਯੋ ਇਕਤ੍ਰ ਨਗਰ ਸਬ ਸਾਰਾ।੨੬੪।
ਇਨ ਸੋ ਬਨਜ ਕਰੋ ਮਤ ਕੋਈ।
ਕੁਲ ਕੀ ਚਾਲ ਇਨੋ ਸਬ ਖੋਈ।
ਤਬ ਪੰਚਨ ਮਿਲਿ ਲਿਖਤ ਕਰਾਏ।
ਬੇਦ ਸੁ ਸਤਿ ਸਤਿ ਲਿਖਵਾਏ।੨੬੫।
ਇਨ ਸਿਉ ਸਵਦਾ ਮਤੁ ਕਰਹੁ, ਨਹਿ ਕੁਟੰਬ ਬਿਉਹਾਰ।
ਜੋ ਆਗੇ ਕੁਲ ਮੈ ਭਈ, ਸੋ ਵਰਤੋ ਸੰਸਾਰ।੨੬੬।"

ਵਿਰੋਧੀਆਂ ਨੇ ਬਜ਼ਾਰ ਵਿਚ ਹੜਤਾਲ ਕਰਾ ਦਿਤੀ। ਸਿੱਖਾਂ ਦੇ ਸ਼ਕਾਇਤ ਕਰਨ 'ਤੇ ਹਾਕਮਾਂ ਨੇ ਬਜ਼ਾਰ ਖੁਲ੍ਹਾ ਦਿੱਤੇ। ਫਿਰ ਵਿਰੋਧੀਆਂ ਨੇ ਹਾਕਮਾਂ ਪਾਸ ਫ਼ਰਯਾਦ ਕੀਤੀ।

"ਮਿਲਿ ਹਾਕਮ ਕੇ ਬਾਤ ਬਨਾਈ।
ਇਨ੍ਹੇ ਰਾਹ ਇਕ ਨਈ ਚਲਾਈ।
ਕੁਲਾ ਧਰਮ ਕੇ ਮਾਰਗ ਤਿਆਗੇ।
ਕਰਿ ਹੈ ਚਾਲ ਔਰ ਇਮ ਲਾਗੇ।੨੯੧।
ਵਾਹਿਗੁਰੂ ਕਾ ਖ਼ਾਲਸਾ, ਕਹਤ ਸਕਲ ਮਿਲਿ ਸੋਇ।
ਪੂਛੋ ਇਨੈ ਸੁਚੇਤਿ ਕੈ, ਜੋ ਤਮਰੇ ਮਨ ਹੋਇ।੨੯੨।
ਪਾਤਸਾਹ ਦਿੱਲੀ ਪਤਿ ਸੋਈ। ਕਹਤ ਖ਼ਾਲਸਾ ਤਾ ਕੋ ਹੋਈ।

ਤੁਮੈਂ ਖ਼ਾਲਸਾ ਕਿਆ ਮਤਿ ਧਾਰਾ ।
ਸੋ ਬਿਧਿ ਕਹੀਐ ਸੋਚ ਬਿਚਾਰਾ ।੨੮੩।
ਤਬ ਸਿੱਖਨ ਯਹ ਬਾਤ ਬਤਾਈ ।
ਸਤਿਗੁਰੁ ਪੁਰਖ ਮਹਾ ਸੁਖਦਾਈ ।
ਆਗੈ ਜਿਨ ਕੈ ਨਾਇਬ ਹੋਤੇ ।
ਨਾਂਵ ਮਸੰਦ ਸਗਲ ਥੇ ਜੇਤੇ ।੨੮੪।
ਸੋ ਸਤਿਗੁਰੁ ਕਿਯੇ ਦੂਰਿ ਸਬ, ਪਰਮ ਜੋਤਿ ਨਿਜਧਾਰਿ ।
ਸਗਲ ਸਿੱਖ ਭਏ ਖ਼ਾਲਸਾ, ਸੁਨਿਯੈ ਸਾਚ ਬਿਚਾਰ ।੨੮੫।''

(ਉਸ ਸਮੇਂ ਜੋ ਇਲਾਕਾ ਸਿੱਧਾ ਬਾਦਸ਼ਾਹ ਦੇ ਮਾਤਹਿਤ ਹੁੰਦਾ ਸੀ, ਉਸ ਵਾਸਤੇ ਸ਼ਬਦ 'ਖ਼ਾਲਸਾ' ਵਰਤਿਆ ਜਾਂਦਾ ਸੀ। ਬਾਕੀ ਰਾਜਿਆਂ ਨਵਾਬਾਂ ਦੇ ਮਾਤਹਿਤ ਹੁੰਦਾ ਸੀ। ਵਿਰੋਧੀਆਂ ਸਵਾਲ ਉਠਾਇਆ, ਕਿ ਇਹ ਆਪਣੇ ਆਪ ਨੂੰ 'ਖ਼ਾਲਸਾ' ਕਿਉਂ ਅਖਵਾਉਂਦੇ ਹਨ। ਸਿੱਖਾਂ ਨੇ ਉਤਰ ਦਿਤਾ, ਕਿ ਪਹਿਲਾਂ ਗੁਰਦੇਵ ਦੇ ਮਾਤਹਿਤ ਮਸੰਦ (ਨਾਇਬ) ਹੁੰਦੇ ਸਨ। ਹੁਣ ਮਹਾਰਾਜ ਨੇ ਮਸੰਦ ਹਟਾ ਦਿਤੇ ਹਨ। ਇਸ ਵਾਸਤੇ ਸਭ ਸਿੱਖ 'ਖ਼ਾਲਸਾ' ਬਣ ਗਏ ਹਨ। ਸੋ, 'ਖ਼ਾਲਸਾ ਦਾ ਅਰਥ ਹੈ, ਸਿੱਧੇ ਗੁਰੂ ਦੇ ਹੁਕਮ ਵਿਚ ਹੋਣਾ।)

ਅੰਤ ਨਵੇਂ ਸਜੇ ਸਿੰਘਾਂ ਤੇ ਬਾਕੀ ਲੋਕਾਂ ਵਿਚ ਏਨੀ ਦੂਰੀ ਪੈ ਗਈ, ਕਿ

''ਮਿਲਿ ਪੰਚਨ ਕੀਨੋ ਮਤਾ, ਧਰਿਯੈ ਸੰਗਿ ਅੰਪਾਰ ।
ਏਕ ਓਰ ਭਯੋ ਖ਼ਾਲਸਾ, ਏਕ ਓਰ ਸੰਸਾਰ ।੨੮੬।''

ਅੰਤ, ਕੁਛ ਸਮਾਂ ਪਾ ਕੇ ਵਿਰੋਧੀਆਂ ਨੇ ਭੁੱਲ ਬਖ਼ਸ਼ਾ ਲਈ, ਆਪਸ ਵਿਚ ਮੇਲ ਮਿਲਾਪ ਕਰ ਲਿਆ, ਤੇ ਗੁਰੂ ਕੇ ਦਰਸ਼ਨਾਂ ਨੂੰ ਗਏ।

# ਅਧਿਆਇ ਅੱਠਵਾਂ

## ਅਨੰਦਪੁਰ ਦਾ ਯੁੱਧ

ਕਹਿਲੂਰ (ਬਿਲਾਸਪੁਰ) ਦਾ ਰਾਜਾ ਭੀਮ ਚੰਦ ੧੭੪੯ ਬਿ ਵਿਚ ਮਰ ਗਿਆ, ਤਾਂ ਉਸ ਦਾ ਪੁੱਤਰ ਅਜਮੇਰ ਚੰਦ ਰਾਜਾ ਬਣਿਆਂ। ਉਸ ਨੇ ਮਹਾਰਾਜ ਵੱਲ ਇਕ ਹੁਕਮ ਲਿਖ ਭੇਜਿਆ,

''ਭੇਜ ਦਿਯੋ ਲਿਖ ਕੇ ਉਹਿ ਨੇ,
ਅਬ ਛਾਡੋ ਗੁਰੂ ਜੀ, ਭੂਮਿ ਹਮਾਰੀ ।
ਕੈ ਕਛੁ ਦਾਮ ਦਯਾ ਕਰ ਦੇਵ,
ਕੈ ਜੁੱਧ ਕਰੋ, ਯਹਿ ਬਾਤ ਬਿਚਾਰੀ ।੩੦੪।''

ਗੁਰਦੇਵ ਨੇ ਇਹ ਸ਼ਰਤ ਨਾ ਮੰਨੀ, ਤਾਂ ਹੋਰ ਬਹੁਤ ਸਾਰੇ ਰਾਜਿਆਂ ਨੂੰ ਨਾਲ ਲੈ ਕੇ ਅਜਮੇਰ ਚੰਦ ਅਨੰਦਪੁਰ ਉਤੇ ਚੜ੍ਹ ਆਇਆ। ਮਹਾਰਾਜ ਨੇ ਵੱਡੇ ਸਾਹਿਬਜ਼ਾਦੇ ਨੂੰ

ਦੁਸ਼ਮਣ ਦਾ ਟਾਕਰਾ ਕਰਨ ਦਾ ਹੁਕਮ ਦਿਤਾ। (ਵੱਡੇ ਸਾਹਿਬਜ਼ਾਦੇ ਦਾ ਨਾਮ ਕਵੀ ਕਿਤੇ 'ਜੀਤ ਸਿੰਘ' ਲਿਖਦਾ ਹੈ, ਤੇ ਕਿਤੇ 'ਰਣਜੀਤ ਸਿੰਘ'। ਵੇਖ,)

"ਤਬ ਹੀ ਬਚਨ ਪਾਇ, ਚੜ੍ਹਿਓ ਨਗਾਰਾ ਬਜਾਇ,
ਸ੍ਵਾਰ ਭਯੋ 'ਜੀਤ ਸਿੰਘ' ਜੁੱਧ ਕੇ ਕਰਨ ਕੋ।...।੩੧੪।"
"ਰਾਜਨ ਕੀ ਸੁਧਿ ਬੁਧਿ ਗਈ, ਭਯੋ ਜੁੱਧ ਜਬ ਜੋਰ।
ਲਰਤ 'ਸਿੰਘ ਰਣਜੀਤ' ਤਹਿ, ਫਉਜ ਦਈ ਸਬ ਮੋਰ।੩੨੭।"

(ਸਾਰੀ ਪੁਸਤਕ ਵਿਚ ਕਿਤੇ ਵੀ ਇਸਨੇ 'ਅਜੀਤ ਸਿੰਘ' ਨਾਮ ਨਹੀਂ ਲਿਖਿਆ। ਮਾਲੂਮ ਹੁੰਦਾ ਹੈ, ਕਵੀ ਨੂੰ ਨਾਮ ਦਾ ਭੁਲੇਖਾ ਲੱਗ ਗਿਆ ਹੈ।)

ਇਹ ਲੜਾਈ ਕਈ ਦਿਨ ਜਾਰੀ ਰਹੀ,ਜਿਸ ਵਿਚ ਸਿੱਖਾਂ ਦਾ ਪਾਸਾ ਭਾਰਾ ਰਿਹਾ।

"ਕੇਤਕ ਦਿਨ ਇਹ ਭਾਂਤਿ ਕਰਿ, ਭਯੋ ਜੁੱਧ ਸੰਗ੍ਰਾਮ।
ਪ੍ਰਬਲ ਭਯੋ ਤਹਿ ਖ਼ਾਲਸਾ, ਰਾਜਨ ਮਾਨੀ ਆਨ।੩੩੩।"

ਫਿਰ ਰਾਜਿਆਂ ਨੇ ਮਹਾਰਾਜ ਪਾਸ ਬੇਨਤੀ ਕੀਤੀ, ਕਿ ਆਪ ਕੁਛ ਦਿਨ ਵਾਸਤੇ ਅਨੰਦਪੁਰ ਛਡ ਦਿਹੋ, ਤਾਂ ਲੜਾਈ ਮੁੱਕ ਜਾਇਗੀ।

"ਗਊ ਬਾਂਧਿ ਰਾਵ ਤਹਿ ਗਯੋ।
ਛਾਡੋ ਗਾਂਵ ਭਾਂਤਿ ਯਹ ਕਹਯੋ।੩੩੫।"

ਗੁਰੂ ਜੀ ਲੜਾਈ ਟਾਲਣ ਦੇ ਵਿਚਾਰ ਨਾਲ 'ਨਿਰਮੋਹ ਗੜ੍ਹ' ਚਲੇ ਗਏ।

# ਅਧਿਆਇ ਨੌਂਵਾਂ

## ਨਿਰਮੋਹਗੜ੍ਹ ਦਾ ਜੁੱਧ

ਗੁਰੂ ਜੀ ਨਿਰਮੋਹ ਗੜ੍ਹ ਚਲੇ ਗਏ। ਰਾਜਿਆਂ ਓਥੇ ਜਾ ਹਮਲਾ ਕੀਤਾ। ਇਸ ਜੁੱਧ ਵਿਚ ਗੁਰੂ ਜੀ ਦਾ ਸੂਰਮਾ ਸਾਹਿਬ ਚੰਦ ਸ਼ਹੀਦ ਹੋ ਗਿਆ।

ਰਾਜਿਆਂ ਨੇ ਬਾਦਸ਼ਾਹ ਕੋਲ ਫ਼ਰਯਾਦ ਲਿਖ ਭੇਜੀ। ਬਾਦਸ਼ਾਹ ਨੇ ਰਾਜਿਆਂ ਦੀ ਮਦਦ ਵਾਸਤੇ ਸੂਬੇਦਾਰ ਸਰਹਿੰਦ ਨੂੰ ਭੇਜ ਦਿਤਾ। ਬੜੀ ਘਮਸਾਣ ਦੀ ਲੜਾਈ ਹੋਈ।

"ਸਾਤਿ ਪਹਰ ਲੌ ਰਨ ਪਰਯੋ, ਮਹਾਂ ਪ੍ਰਬਲ ਇਕ ਸਾਰ।
ਹਟੀ ਫ਼ੌਜ ਤੁਰਕਾਨ ਕੀ, ਸਤਿਗੁਰੂ ਕਿਯੋ ਬਿਚਾਰ।੩੭੨।"

ਵੈਰੀ ਦਲ ਪਿੜ ਛਡ ਗਿਆ, ਤਾਂ ਗੁਰੂ ਜੀ ਵੀ ਨਿਰਮੋਹ ਗੜ੍ਹ ਛਡ ਕੇ ਨਦੀਉਂ ਪਾਰ ਹੋ ਗਏ। ਵੈਰੀ ਫਿਰ ਆਣ ਪਏ। ਸਵਾ ਪਹਿਰ ਦਰਿਆ ਕੰਢੇ ਜੁੱਧ ਹੋਇਆ। ਏਥੇ ਵੀ ਵੈਰੀ ਹਾਰ ਖਾ ਕੇ ਪਿੱਛੇ ਹਟ ਗਏ, ਤਾਂ ਬਿਸਾਲੀ ਦੇ ਰਾਜੇ ਦੀ ਬੇਨਤੀ ਮੰਨ ਕੇ ਗੁਰ ਜੀ ਬਿਸਾਲੀ ਚਲੇ ਗਏ।

# ਅਧਿਆਇ ਦਸਵਾਂ

ਇਸ ਕਾਂਡ ਵਿਚ ਬਿਸਾਲੀ ਤੇ ਕਲਮੋਟ ਦੀਆਂ ਲੜਾਈਆਂ ਦਾ ਜ਼ਿਕਰ ਹੈ।

# ਅਧਿਆਇ ਗਿਆਰ੍ਹਵਾਂ

## ਅਨੰਦਪੁਰ ਦੀਆਂ ਲੜਾਈਆਂ

"ਫੇਰ ਬਸਯੋ ਅਨੰਦਗੜ੍ਹ, ਰਾਜਨ ਮਾਨੀ ਆਨ।
ਬੈਸਾਲੀ ਤੇ ਕੂਚ ਕਰਿ, ਬਸੇ ਪ੍ਰਭੂ ਤਿਹ ਥਾਨ।੪੦੪।"

ਪਿਛਲੀਆਂ ਜਿੱਤਾਂ ਦੇ ਕਾਰਨ ਸਿੱਖਾਂ ਦੇ ਹੌਸਲੇ ਬਹੁਤ ਵਧ ਗਏ ਸਨ। ਆਸੇ ਪਾਸੇ ਦੇ ਪਿੰਡਾਂ ਨੇ ਸਿੱਖਾਂ ਦੀ ਸਰਦਾਰੀ ਮੰਨ ਲਈ ਸੀ।

"ਨਿਕਟ ਗਾਂਵ ਜੇਤੇ ਬਸੈ, ਲਏ ਖ਼ਾਲਸੇ ਜੀਤ।
ਕੇਤਕ ਦਿਨ ਅਰੁ ਦੋਇ ਬਰਸ, ਯਹਿ ਬਿਧਿ ਭਏ ਬਿਤੀਤ।੪੦੭।
ਤਬੈ ਖ਼ਾਲਸਾ ਐਸੀ ਕਰੈ। ਹੁਇ ਅਸਵਾਰ ਗਾਂਵਨ ਪੈ ਚਰੈ।
ਜੋ ਆਗੇ ਤੇ ਮਿਲਨੇ ਆਵੈ।
ਬਸਤੁ ਰਹੈ ਕਛੁ, ਭੇਟ ਚੜ੍ਹਾਵੇ।੪੦੮।
ਕਰੈ ਬਿਲੰਮ ਭੇਟ ਨਹੀਂ ਦੇਈ।
ਤਾਕੋ ਲੂਟ ਖ਼ਾਲਸਾ ਲੇਈ।...।੪੦੯।"

ਰਾਜਿਆਂ ਫਿਰ ਲੜਾਈ ਦੀ ਤਿਆਰੀ ਕਰ ਲਈ। ਉਹ ਫ਼ੌਜਾਂ ਲੈ ਕੇ ਉਦਾਲੇ ਆ ਬੈਠੇ, ਤੇ ਮਹਾਰਾਜ ਨੂੰ ਲਿਖਿਆ,

"ਫੇਰ ਲਿਖਾ ਰਾਜਨ ਕਿਯੋ, ਸੁਨਹੁ ਗਰੀਬ ਨਿਵਾਜ।
ਅਬ ਛਾਡੋ ਅਨੰਦਗੜ੍ਹ, ਭਲੀ ਬਾਤ ਹੈ ਆਜ।੪੧੨।"

ਲੜਾਈ ਸ਼ੁਰੂ ਹੋ ਗਈ। ਰਾਜਿਆਂ ਦਾ ਬੜਾ ਨੁਕਸਾਨ ਹੋਇਆ।

"ਬਹੁਤ ਰਾਵ ਮਾਰੇ ਤਹਾਂ, ਜੋਧਾ ਵਡੇ ਅਪਾਰ।
ਮਿਲਿ ਰਾਜੇ ਮਸਲਤ ਕਰਤਿ, ਕਯਾ ਕਰਿਯੈ ਕਰਤਾਰ।੪੨੦।
ਰਾਜੇ ਭਾਜਿ ਤੁਰਕ ਪੈ ਆਏ।
ਸਭ ਤੁਰਕਨ ਕੋ ਭੇਦ ਬਤਾਏ।
ਅਬ ਹਮਰੋ ਉਪਰਾਲੋ ਕੀਜੈ।
ਆਨੰਦਗੜ੍ਹ ਹਮ ਕੋ ਲੈ ਦੀਜੈ।੪੨੨।
ਤੁਰਕ ਸਭੈ ਮਿਲਿ ਕੈ ਉਠਿ ਧਾਏ।
ਸਾਮਾਂ ਕਰੀ ਬੇਗ ਹੀ ਆਏ।
ਬਹੁਤ ਮੁਗ਼ਲ ਅਰੁ ਘਨੇ ਪਠਾਨ।
ਚੜ੍ਹੇ ਸਾਜਿ ਦਲ, ਚਾਬੇ ਪਾਨ।੪੨੩।
ਗੁੱਜਰ, ਰੰਘੜ, ਬਹੁਤ ਅਪਾਰ।
ਬਡੇ ਬਡੇ ਜੋਧਾ ਅਸਵਾਰ।
ਸੀਰੰਦ ਵਾਲੇ ਹੈਂ ਹਮਰਾਹੀ।
ਗੜ੍ਹ ਲਾਹੌਰ ਤੇ ਫ਼ਉਜ ਮੰਗਾਈ।੪੨੪।

ਬਹੁਤ ਫਉਜ ਕਰ ਏਕਠੀ, ਜੰਮੂੰ ਸੰਗ ਮਿਲਾਇ ।
ਸਭ ਰਾਜਾ ਦਲ ਜੋਰਿ ਕੈ, ਫੇਰ ਪਹੂਚੇ ਆਇ ।੪੨੫।"

ਹੁਣ ਅਨੰਦ ਪੁਰ ਦਾ ਆਖ਼ਰੀ ਯੁੱਧ ਸ਼ੁਰੂ ਹੋ ਗਿਆ । ਵੈਰੀ ਨੂੰ ਮੈਦਾਨ ਵਿਚ ਲੜ ਕੇ ਸਿੰਘਾਂ ਨੂੰ ਜਿੱਤਣ ਦੀ ਆਸ ਨਾ ਰਹੀ, ਤਾਂ ਅਨੰਦਪੁਰ ਉਦਾਲੇ ਘੇਰਾ ਪਾ ਲਿਆ । ਇਹ ਘੇਰਾ ਲਗਭਗ ਅੱਠ ਮਹੀਨੇ ਰਿਹਾ । ਬਾਹਰੋਂ ਰਸਦ ਆਉਣੀ ਬੰਦ ਹੋ ਗਈ । ਜੋ ਕੁਛ ਅੰਦਰ ਸੀ, ਉਹ ਲੋੜ ਤੋਂ ਬਹੁਤ ਥੋੜਾ ਸੀ, ਤੇ ਅੱਤ ਦਾ ਮਹਿੰਗਾ ।

"ਏਕ ਰੁਪੀਯੇ ਸੇਰ ਬਿਕਾਵੈ ।
ਸੋ ਭੀ ਢੂਢਤ ਹਾਥ ਨ ਆਵੇ ।...।੪੪੪।"

ਫਿਰ ਸਿੱਖ ਯੋਧੇ ਵੈਰੀ ਕੋਲੋਂ ਲੁੱਟ ਮਾਰ ਕਰਕੇ ਗੁਜ਼ਾਰਾ ਕਰਨ ਲੱਗੇ । ਬਾਹਰੋਂ ਰਸਦ ਆਉਣੀ ਹੀ ਬੰਦ ਨਹੀਂ ਹੋਈ, ਵੈਰੀ ਨੇ ਪਾਣੀ ਵੀ ਬੰਦ ਕਰ ਦਿਤਾ । ਉਹ ਵੀ ਸਿੰਘਾਂ ਨੂੰ ਜਾਨ ਹੋਲ ਕੇ ਲਿਆਉਣਾ ਪੈਂਦਾ ।

"ਚਾਰ ਸਿੱਖ ਪਾਨੀ ਕੋ ਜਾਵੈ ।
ਦੋ ਜੂਝੈ, ਦੋ ਪਾਨੀ ਲਯਾਵੈ ।...।੪੪੨।"

ਜਿਉਂ ਜਿਉਂ ਘੇਰਾ ਲੰਮਾ ਹੁੰਦਾ ਗਿਆ, ਸਿੱਖਾਂ ਦੀਆਂ ਮੁਸੀਬਤਾਂ ਵਧਦੀਆਂ ਗਈਆਂ । ਸ਼ਹਿਰ ਵਿਚ ਰਹਿੰਦੇ ਲੋਕ ਵੀ ਭੁੱਖ ਹੱਥੋਂ ਕੁਰਲਾ ਉਠੇ । ਕਵੀ ਲਿਖਦਾ ਹੈ,

"ਇਸ ਹੀ ਭਾਂਤਿ ਕਈ ਦਿਨ ਗਏ ।
ਨਗਰ ਲੋਗ ਠਾਂਢੇ ਸਭਿ ਭਏ ।
ਦਰ ਕੈ ਆਗੈ ਕਰੀ ਪੁਕਾਰਾ ।
ਅੰਨ ਬਿਨਾਂ ਜੀਉ ਜਾਦਿ ਹਮਾਰਾ ।੪੬੦।
ਦੇਖਹੁ, ਯਹ ਹਵਾਲ ਅਬ ਭਯੋ ।
ਰਹੇ ਸੁ ਹਾਡ, ਚਾਮਿ ਉਡਿ ਗਯੋ ।
ਬਿਨ ਭੋਜਨ ਜੀਵਨ ਅਬ ਨਾਹੀ ।
ਸੋ ਬੀ ਜੈ ਹੈ ਸਾਂਝ ਸੁਬਾਹੀ ।੪੬੧।
ਇਹ ਬਿਧਿ ਨਗਰ ਸਬੈ ਹਠਿ ਗਹਯੋ ।
ਤਾਹਿ ਸਮੈ ਪ੍ਰਭੁ ਨੇ ਇਮ ਕਹਯੋ ।
ਕੇਤਕ ਦਿਨ ਤੁਮ ਔਰ ਬਿਤਾਵੋ ।
ਫਿਰਿ ਮਨ ਇੱਛੇ ਭੋਜਨ ਖਾਵੋ ।੪੬੨।
ਛਾਡੇ ਤੇ ਆਨੰਦ ਗੜ੍ਹ, ਹੋਤ ਬੀਰੰ ਸੰਗ੍ਰਾਮ ।
ਬਡੇ ਸਿੰਘ ਜੋਧਾ ਬਲੀ, ਤੇ ਜੂਝੈ ਤਿਹ ਥਾਨ ।੪੬੩।
ਸਬ ਸਿੱਖਨ ਐਸੇ ਕਹਯੋ, ਬੁਰਾ ਹੋਤ ਨਹੀਂ ਕੋਇ ।
ਛਾਡਿ ਚਲੋ ਆਨੰਦ ਗੜ੍ਹ, ਭਲੀ ਬਾਤ ਹੈ ਸੋਇ ।੪੬੪।
ਸਤਿਗੁਰੂ ਕਹੀ, ਸੁਨੋ ਬਿਧਿ ਸਾਈ ।
ਬੁਰਾ ਹੋਤ ਤੁਮਰੇ ਸ਼ਿਰ ਭਾਈ ।

ਯੌ ਸਬ ਸੋ ਤਉਹਦ ਲਿਖਵਾਏ ।
ਹੋਹੁ ਤਯਾਰ, ਤਬੈ ਫੁਰਮਾਏ ।੪੬੫।"

(ਤਉਹਦ ਦਾ ਅਰਥ ਹੈ ਅਹਿਦ ਜਾਂ ਇਕਰਾਰਨਾਮਾ ।)

('ਤਉਹਦ ਲਿਖਵਾਏ' ਤੋਂ ਭੁਲੇਖਾ ਖਾ ਕੇ ਹੀ ਪਿਛੋਂ ਆਉਣ ਵਾਲੇ ਲੇਖਕਾਂ ਨੇ 'ਬੇਦਾਵੇ' ਦੀ ਕਹਾਣੀ ਘੜ ਲਈ ਹੈ ।)

(ਪਹਿਲੀ ਗੱਲ, ਇਹ ਇਕ ਮੁਹਾਵਰਾ ਹੈ । ਆਪਣੀ ਗੱਲ ਨੂੰ ਸੱਚੀ ਸਾਬਤ ਕਰਨ ਵਾਸਤੇ ਅਸੀਂ ਕਹਿ ਦੇਂਦੇ ਹਾਂ, 'ਮੈਂ ਲਿਖ ਦੇਂਦਾ ਹਾਂ ।' ਜਾਂ ਦੂਸਰੇ ਨੂੰ ਪੱਕਿਆਂ ਕਰਨ ਵਾਸਤੇ ਕਹਿੰਦੇ ਹਾਂ, 'ਤੂੰ ਲਿਖ ਦੇਹ ।' ਪਰ ਲਿਖਣ ਤਕ ਗੱਲ ਕਦੇ ਪਹੁੰਚੀ ਨਹੀਂ । ਪਰ ਜੇ ਇਹ ਮੰਨ ਵੀ ਲਈਏ, ਕਿ ਗੁਰੂ ਜੀ ਨੇ ਸਿੱਖਾਂ ਤੋਂ ਕੁਛ ਲਿਖਵਾ ਲਿਆ ਸੀ, ਤਾਂ ਏਨਾ ਹੀ ਲਿਖਵਾਇਆ ਨਾਂ, ਕਿ, 'ਬੁਰਾ ਹੋਤ ਤੁਮਰੇ ਸਿਰ ਭਾਈ ।')

(ਅਰਥ ਬੜੇ ਸਾਫ਼ ਹਨ । ਜਦ ਸਿੱਖਾਂ ਅਨੰਦਪੁਰ ਛਡਣ 'ਤੇ ਬਹੁਤਾ ਹੀ ਜ਼ੋਰ ਦਿੱਤਾ, ਤਾਂ ਗੁਰੂ ਜੀ ਨੇ ਫ਼ੁਰਮਾਇਆ, "ਤੁਹਾਡੀ ਮੰਨ ਕੇ ਛੱਡ ਦੇਂਦੇ ਹਾਂ, ਪਰ ਹੁਣ ਜੋ ਚੰਗਾ ਮਾੜਾ ਹੋਵੇਗਾ, ਉਹਦੀ ਜ਼ਿੰਮੇਵਾਰੀ ਤੁਹਾਡੇ ਸਿਰ ਹੈ ।")

('ਸੈਨਾਪਤਿ' ਦੀ ਲਿਖਤ ਤੋਂ ਇਹ ਸਿੱਧ ਨਹੀਂ ਹੁੰਦਾ, ਕਿ 'ਬੇਦਾਵਾ' ਲਿਖਿਆ ਗਿਆ ਸੀ । ਸਿੱਖਾਂ ਦੇ ਜ਼ੋਰ ਦੇਣ 'ਤੇ ਮਹਾਰਾਜ ਨੇ ਹੁਕਮ ਦੇ ਦਿਤਾ,)

"ਯੌ ਸਬ ਸੋ ਤਉਹਦ ਲਿਖਵਾਏ ।
ਹੋਹੁ ਤਯਾਰ, ਤਬੈ ਫੁਰਮਾਏ ।੪੬੫।
ਨਗਰ ਭਯੋ ਇਹ ਭਾਂਤਿ ਤਯਾਰਾ ।
ਬਾਂਧੇ ਬੋਝ ਲਿਯੈ ਸਿਰ ਭਾਰਾ ।
ਸਾਮਾਂ ਸਬੈ ਕੂਚ ਨਾ ਕੀਨੋ ।
ਆਪਨ ਬੋਝ ਆਪ ਸਿਰ ਲੀਨੋ ।੪੬੬।
ਸਾਮਾਂ ਸਬੈ ਕੂਚ ਕਾ ਕੀਨਾ । ਸਿੰਘਨ ਬਾਂਟਿ ਖਜਾਨਾ ਦੀਨਾ ।
ਸਬਨ ਪਾਂਚ ਹਥਿਆਰ ਬੰਧਾਏ ।
ਸਿੰਘ ਸੂਰ ਬਨਿ ਬਨਿ ਸਭਿ ਆਏ ।੪੬੭।
ਔਰ ਬਜਤੁ ਜੇਤੀ ਹੁਤੀ, ਦੀਨੀ ਸਬੈ ਜਲਾਇ ।
ਛੋਡਿ ਚਲੇ ਆਨੰਦ ਗੜ੍ਹ, ਨਿਮਖ ਬਿਲਮ ਨਹੀਂ ਲਾਇ ।੪੬੮।"

# ਅਧਿਆਇ ਬਾਰ੍ਹਵਾਂ

ਗੁਰਦੇਵ 'ਸਾਹੀ ਟਿੱਬੀ' (ਕੀਰਤਪੁਰ ਦੇ ਨੇੜੇ) ਪਹੁੰਚੇ, ਤਾਂ ਪਿੱਛੋਂ ਦੁਸ਼ਮਣ ਵੀ ਆ ਮਿਲੇ । ਭਾਈ ਉਦੇ ਸਿੰਘ ਆਪਣੇ ਜਥੇ ਸਮੇਤ ਵੈਰੀ ਦਾ ਰਾਹ ਰੋਕ ਖਲਾ, ਤੇ ਗੁਰੂ ਮਹਾਰਾਜ ਅੱਗੇ ਚਲੇ ਗਏ ।

ਭਾਈ ਉਦੇ ਸਿੰਘ ਸਾਰੇ ਜਥੇ ਸਮੇਤ ਏਥੇ ਵੈਰੀ ਨਾਲ ਲੜ ਕੇ ਸ਼ਹੀਦ ਹੋ ਗਿਆ ।

ਗੁਰਦੇਵ ਬਾਰੇ ਕਵੀ ਲਿਖਦਾ ਹੈ,

"ਉਦੇ ਸਿੰਘ ਕੋ ਛੋਰਿ ਕੈ, ਚਲਿ ਆਏ ਤਿਹ ਠਉਰ।
ਬਾਗ ਦੇਖਿ ਬੈਠੇ ਤਹਾਂ, ਨਿਕਟਿ ਗਾਂਵ ਚਮਕੌਰ।੪੭੨।
ਖ਼ਬਰਿ ਸੁਨੀ ਜ਼ਿਮੀਦਾਰ ਨੇ, ਮਧ ਬਸੈ ਚਮਕੌਰ।
ਸੁਨਤ ਬਚਨ ਤਤਕਾਲ ਹੀ, ਵੁਹ ਆਯੋ ਉਠਿ ਦੌਰ।੪੭੩।
ਹਾਥ ਜੋਰਿ ਐਸੇ ਕਹਯੌ, ਬਿਨਤੀ ਸੁਨੋ ਕਰਤਾਰ।
ਬਸੋ ਮਧਿ ਚਮਕੌਰ ਕੈ, ਅਪਨੀ ਕ੍ਰਿਪਾ ਧਾਰਿ।੪੭੪।
ਤਬੈ ਸ੍ਵਾਰ ਸਾਹਿਬ ਭਏ, ਛਾਡਿ ਬਾਗ ਕੀ ਠਉਰ।
ਸਿੰਘ ਸਾਥ ਸਬ ਹੀ ਲਿਯੇ, ਆਇ ਬਸੇ ਚਮਕਉਰ।੪੭੫।"

ਗੁਰੂ ਜੀ ਚਮਕੌਰ ਦੀ ਉਸ ਹਵੇਲੀ ਵਿਚ ਆ ਉਤਰੇ।

(ਅਗਲੀ ਪੰਗਤੀ ਸਪਸ਼ਟ ਨਹੀਂ। ਕਵੀ ਲਿਖਦਾ ਹੈ)

"ਤਬ ਦੂਤਨ ਕੀਨੇ ਲਿਖੇ, ਤੁਮ ਚਲ ਆਯੋ ਦਉਰ।
ਸਿੰਘ ਰਹੇ ਹੈਂ ਆਨ ਕੈ, ਨਿਕਟਿ ਗਾਂਵ ਚਮਕਉਰ।੪੭੬।"

(ਸਵਾਲ ਹੈ, ਕਿ ਓਸੇ ਜ਼ਿਮੀਦਾਰ ਨੇ ਵੈਰੀ [ਵਜ਼ੀਰ ਖ਼ਾਨ] ਨੂੰ ਲਿਖਿਆ,ਕਿ ਗੁਰੂ ਜੀ ਇਸ ਵੇਲੇ ਚਮਕੌਰ ਵਿਚ ਹਨ, ਤੂੰ ਫ਼ੌਰਨ ਆ, ਜਾਂ ਕਿਸੇ ਹੋਰ ਦੂਤੀ ਨੇ ਦੁਸ਼ਮਣ ਨੂੰ ਖ਼ਬਰ ਭੇਜੀ। ਉਪਰਲੀ ਲਿਖਤ ਤੋਂ ਇਹ ਗੱਲ ਸਾਫ਼ ਨਹੀਂ ਹੁੰਦੀ। ਇਹ ਵੀ ਹੋ ਸਕਦਾ ਹੈ, ਕਿ ਉਹ ਜ਼ਿਮੀਦਾਰ ਗੁਰਦੇਵ ਨੂੰ ਧੋਖੇ ਨਾਲ ਵਿਸਾਹ ਕੇ ਉਸ ਹਵੇਲੀ ਵਿਚ ਲੈ ਗਿਆ ਹੋਵੇ, ਤੇ ਦੂਸਰੇ ਪਾਸੇ ਉਹਨੇ ਵਜ਼ੀਰ ਖ਼ਾਨ ਨੂੰ ਸੁਨੇਹਾ ਭੇਜ ਦਿਤਾ ਹੋਵੇ। ਤੇ ਇਹ ਵੀ ਹੋ ਸਕਦਾ ਹੈ,ਕਿ ਉਹ ਜ਼ਿਮੀਦਾਰ ਤਾਂ ਦਿਲੋਂ ਸਾਫ਼ ਹੋਵੇ। ਕਿਸੇ ਹੋਰ ਸਰਕਾਰ ਦੇ ਪਿੱਠੂ ਨੇ ਵਜ਼ੀਰ ਖ਼ਾਨ ਨੂੰ ਖ਼ਬਰ ਭੇਜੀ ਹੋਵੇ।)

ਭਾਈ ਉਦੇ ਸਿੰਘ ਦੇ ਜੁੱਧ ਬਾਰੇ ਕਵੀ ਲਿਖਦਾ ਹੈ।

"ਪਹਿਰ ਏਕ ਲੌ ਯੌ ਲਰੇ, ਸਿੰਘ ਤਬੈ ਇਕ ਸਾਰ।
ਲਰਤ ਲਰਤ ਜੂਝੇ ਸਬੈ, ਸਤਿਗੁਰੁ ਸਰਨ ਬਿਚਾਰ।੪੯੨।
ਤਾਹਿ ਸਮੈ ਦਲ ਦੇਖਿ ਕੈ, ਹੋਇ ਰਹੇ ਹੈਰਾਨ।
ਆਪ ਕਾਰਨ ਕਰਨ ਕਹਾਂ, ਦੇਖਿ ਰਹੇ ਸਬ ਥਾਨ।੪੯੩।"

ਸਾਰੇ ਸਿੰਘ ਮੈਦਾਨ ਵਿਚ ਸ਼ਹੀਦ ਹੋ ਗਏ, ਤਾਂ ਪੜਤਾਲ ਕਰਨ ਪਿੱਛੋਂ ਵੈਰੀ ਬੜੇ ਹੈਰਾਨ ਹੋਏ, ਕਿ ਮਹਾਰਾਜ ਕਿਧਰ ਚਲੇ ਗਏ। ਕਿਉਂਕਿ ਹਜ਼ੂਰ ਸ਼ਹੀਦ ਹੋਣ ਵਾਲਿਆਂ ਵਿਚ ਨਹੀਂ ਸਨ।

ਓਸੇ ਵੇਲੇ ਵਜ਼ੀਰ ਖ਼ਾਨ ਨੂੰ ਖ਼ਬਰ ਪਹੁੰਚ ਗਈ; ਕਿ ਗੁਰੂ ਜੀ ਇਸ ਵੇਲੇ ਚਮਕੌਰ ਵਿਚ ਹਨ।

"ਲਿਖੇ ਬਹੁਤ ਚਮਕੌਰ ਤੇ, ਤਬੈ ਪਹੁੰਚੇ ਆਨ।
ਕਰਿ ਸਾਮਾਂ ਫਿਰਿ ਜੁੱਧ ਕੀ; ਸਬ ਪਹੁੰਚੇ ਤਿਹ ਥਾਨ।੪੯੪।"

ਦੁਸ਼ਮਣ ਦਲ ਨੇ ਗੁਰਦੇਵ ਨੂੰ ਚਮਕੌਰ ਵਿਚ ਆ ਘੇਰਿਆ। ਲੜਾਈ ਆਰੰਭ ਹੋ

ਗਈ। ਸਿੰਘ ਗੁਰਦੇਵ ਤੋਂ ਆਗਿਆ ਲੈ ਕੇ ਹਵੇਲੀ ਤੋਂ ਬਾਹਰ ਨਿਕਲ ਕੇ ਵੈਰੀ ਦਲ ਵਿਚ ਜਾ ਕੇ ਜੁਝਣ ਲੱਗੇ।

"ਦਉਰ ਦਉਰ ਫਉਜਨ ਮੈ ਪਰ ਹੀ।
ਸਿੰਘ ਸਬੈ ਐਸੀ ਬਿਧਿ ਕਰ ਹੀ।...੪੯੧।"

ਜਿਹੜੇ ਸਿੰਘ ਹਵੇਲੀ ਚੋਂ ਬਾਹਰ ਨਿਕਲੇ, ਉਹ ਸ਼ਹੀਦ ਹੋ ਗਏ, ਤਾਂ ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਨੂੰ ਹੁਕਮ ਦਿਤਾ।

"ਤਾਹਿ ਸਮੈ ਕਾਰਨ ਕਰਨ, ਲੀਨੋ ਸਿੰਘ ਬੁਲਾਇ।
ਕਹੀ 'ਸਿੰਘ ਰਣਜੀਤ' ਸੋ, ਦੂਤਨ ਦੇਹੁ ਸਜਾਇ।੪੯੬।"

ਅੱਗੋਂ ਸਾਹਿਬਜ਼ਾਦੇ ਨੇ ਉਤਰ ਦਿਤਾ,

"ਬਿਨਉ ਕਰੀ ਕਰਿ ਜੋਰਿ ਕੈ, ਖੁਸੀ ਕਰਉ ਕਰਤਾਰ।
ਕਰਉ ਬੀਰ ਸੰਗ੍ਰਾਮ ਮੈ, ਦੇਖਉ ਆਪਿ ਨਿਹਾਰਿ ।੪੯੭।"

ਸਾਹਿਬ ਰਣਜੀਤ ਸਿੰਘ (ਅਜੀਤ ਸਿੰਘ) ਨੇ ਘੋਰ ਯੁੱਧ ਕੀਤਾ। (ਏਥੇ ਯੁੱਧ ਦੇ ਸੰਬੰਧ ਵਿਚ ਬੜੇ ਸੁੰਦਰ ਛੰਦ ਹਨ।) ਤੇ ਅੰਤ ਸ਼ਹੀਦ ਹੋ ਗਏ।

"ਹਿਤ ਚਿਤ ਕੈ ਤਾਹੀ ਸਮੇ ਚਰਨ ਕੰਵਲ ਸੋ ਧਯਾਨ।
ਵਾਹਗੁਰੂ ਮੁਖ 'ਤੇ ਕਹਯੋ ਸਮੈਂ ਅੰਤ ਕੀ ਤਾਨ।੫੨੧।"

(ਏਥੇ ਕਵੀ ਕੁਛ ਭਾਵਕ ਹੋ ਜਾਂਦਾ ਹੈ, ਤੇ ਉਸਦੀ ਲਿਖਤ ਤੋਂ ਭੁਲੇਖਾ ਲਗ ਸਕਦਾ ਹੈ। ਲਿਖਦਾ ਹੈ)

"ਦੇਖਨ ਕੋ ਬਿਧਿ ਯੌਂ ਹੀ ਭਈ
ਪ੍ਰਭ ਕੀ ਗਤਿ ਕੀ ਕੋਊ ਕਾ ਮਿਤਿ ਜਾਨੇ।
ਜੂਝ ਪਰੇ ਕਿ ਗਏ ਕਿਤਹੂੰ ਦਿਸ, ਦੇਖਿ ਰਹੈ ਕਿਨਹੂ ਨ ਪਛਾਨੇ।
ਲੋਥਨ ਮੈਂ ਨਹੀਂ ਲੋਥ ਪਰੀ, ਨਿਕਸੇ ਕਿਤਹੂ ਕਿਨਹੂ ਨਹੀਂ ਮਾਨੇ।
ਏਕ ਬਿਚਾਰ ਬਿਚਾਰ ਕਿਯੋ,
ਕੋਊ ਤਾ ਕੋ ਬਿਚਾਰ ਬਿਚਾਰ ਨ ਆਨੇ।੫੨੨।"

ਅਰਥ ਸਾਫ਼ ਹਨ, ਸ਼ਹੀਦ ਹੋਣ ਵਾਲਿਆਂ ਵਿਚ ਅਜੀਤ ਸਿੰਘ ਦੀ ਲੋਥ ਨਹੀਂ ਮਿਲੀ। ਸੋ ਕਿਹਾ ਨਹੀਂ ਜਾ ਸਕਦਾ, ਕਿ ਉਹ ਸ਼ਹੀਦ ਹੋ ਗਏ (ਜੂਝ ਪਰੇ), ਕਿ ਕਿਸੇ ਪਾਸੇ (ਜਿਉਂਦੇ) ਨਿਕਲ ਗਏ।

(ਇਹ ਸਭ ਕਵੀ ਦੀ ਸ਼ਰਧਾ ਤੇ ਜਜ਼ਬਾਤੀ ਗੱਲ ਹੈ। ਕਿਉਂਕਿ ਜ਼ਫ਼ਰਨਾਮੇ ਵਿਚ ਗੁਰੂ ਮਹਾਰਾਜ ਆਪ ਮੰਨਦੇ ਹਨ, ਕਿ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਸਨ।)

ਅੱਗੇ ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜ਼ਿਕਰ ਹੈ,

"ਜਬ ਦੇਖਯੋ ਜੁਝਾਰ ਸਿੰਘ, ਸਮਾ ਪਹੂਚਯੋ ਆਨ।
ਦੌਰਯੋ ਦਲ ਮੈਂ ਧਾਇ ਕੈ, ਕਰ ਮੈ ਗਹੀ ਕਮਾਨ।੫੨੩।"

(ਜੁਝਾਰ ਸਿੰਘ ਦੇ ਜੁੱਧ ਦਾ ਜ਼ਿਕਰ ਬੜੀ ਅਲੰਕ੍ਰਿਤ ਭਾਸ਼ਾ ਵਿਚ ਹੈ। ਪਰ ਕਵੀ ਕਹਿੰਦਾ ਹੈ,ਕਿ ਜੁਝਾਰ ਸਿੰਘ ਜਿਉਂਦਾ ਪਕੜਿਆ ਗਿਆ ਤੇ ਸਰਹਿੰਦ ਲਿਆ ਕੇ ਬਾਬਾ

ਫ਼ਤਹਿ ਸਿੰਘ ਨਾਲ ਸ਼ਹੀਦ ਕੀਤਾ ਗਿਆ।)

ਫਿਰ ਜ਼ੋਰਾਵਰ ਸਿੰਘ ਦਾ ਜ਼ਿਕਰ ਆਉਂਦਾ ਹੈ,

"ਜੋਰ ਜ਼ੁਰਾਵਰ ਸਿੰਘ ਚੜ੍ਹੋ,
ਰਨ ਮੈ ਜੁ ਪਰੋ ਤਿਹ ਐਸੇ ਕਰੇ ਹੈ।......।੫੩੧।
"ਕੌਨ ਹੈ ਕਹੈ ਬਿਚਾਰ, ਨਾਹੀ ਕਛੁ ਪਾਰਾਵਾਰ,
ਜੁਰਾਵਰ ਸਿੰਘ ਦਲ ਮਾਰੇ ਰਾਈ ਰਾਈ ਕੇ।੫੩੨।"
"ਪਟਕ ਪੁਟਕ ਕੈ ਕਟਕ ਕੋ, ਝਟਕਿ ਨਿਕਸਿ ਗਯੋ ਪਾਰ।
ਜੋਰਾਵਰ ਪ੍ਰਭੁ ਜੋਰ ਕਰਿ, ਰਾਖ ਲਿਯੋ ਕਰਤਾਰ।੫੩੩।"

ਭਾਵ,ਜ਼ੋਰਾਵਰ ਸਿੰਘ ਲੜਦਾ ਲੜਦਾ ਵੈਰੀ ਦਲ ਵਿਚੋਂ ਜਿਉਂਦਾ ਨਿਕਲ ਗਿਆ

ਅੱਗੇ ਸੋਲ੍ਹਵੇਂ ਅਧਿਆਇ ਵਿਚ ਕਵੀ ਲਿਖਦਾ ਹੈ, ਕਿ ਜਦ ਗੁਰੂ ਜੀ ਬਹਾਦਰ ਸ਼ਾਹ ਦੇ ਨਾਲ ਰਾਜਪੂਤਾਨੇ ਪੁੱਜੇ, ਤਾਂ ਸਾਹਿਬ ਜ਼ੋਰਾਵਰ ਸਿੰਘ ਗੁਰੂ ਜੀ ਨੂੰ ਆ ਮਿਲੇ।

ਅੱਗੇ ਸਤਾਰ੍ਹਵੇਂ ਅਧਿਆਇ ਵਿਚ ਲਿਖਿਆ ਹੈ, ਕਿ ਸਾਹਿਬ ਜ਼ੋਰਾਵਰ ਸਿੰਘ ਚਤੌੜ ਦੇ ਜੁੱਧ ਵਿਚ ਸ਼ਹੀਦ ਹੋ ਗਏ।

(ਪਰ ਇਹ ਸਾਰੀ ਕਵੀ ਦੀ ਕਲਪਨਾ ਹੈ। ਜ਼ਫ਼ਰਨਾਮੇ ਵਿਚ ਚਾਰੇ ਸਾਹਿਬਜ਼ਾਦੇ ਸ਼ਹੀਦ ਹੋਏ ਮੰਨੇ ਗਏ ਹਨ। ਤੇ ਜ਼ਫ਼ਰਨਾਮਾ ਮੁਕਤਸਰ ਜੁੱਧ ਤੋਂ ਪਹਿਲਾਂ ਲਿਖਿਆ ਗਿਆ ਹੈ।)

(ਚਮਕੌਰ ਦਾ ਬਾਕੀ ਹਾਲ ਪੜ੍ਹੋ।) ਜ਼ੋਰਾਵਰ ਸਿੰਘ ਜੀ ਤੋਂ ਪਿਛੋਂ ਭਾਈ ਸੰਤ ਸਿੰਘ ਲੜ ਕੇ ਸ਼ਹੀਦ ਹੋ ਗਏ।

ਫਿਰ ਗੁਰਦੇਵ ਆਪ ਮੈਦਾਨ ਵਿਚ ਆ ਗਏ।

"ਬਹੁਤ ਸੂਰ ਜੂਝੇ ਤਹਾਂ, ਜੋਧਾ ਬਡੇ ਅਪਾਰ।
ਗਹਿ ਕਮਾਨ ਤਾਹੀ ਸਮੈ, ਭਏ 'ਆਪ' ਅਸਵਾਰ।੫੩੮।"

ਲਿਖਿਆ ਹੈ, ਗੁਰਦੇਵ ਦੀ ਇਕ ਉਂਗਲ ਦਾ ਪੋਟਾ ਲੜਦਿਆਂ ਲੜਦਿਆਂ ਕੱਟਿਆ ਗਿਆ, ਪਰ ਆਪ ਜਿਉਂਦੇ ਬਚ ਕੇ ਨਿਕਲ ਗਏ।

"ਤਾਹਿ ਸਮੈ ਪ੍ਰਭੁ ਕੌਤਕ ਕੈ, ਇਕ ਦੂਤ ਨੇ ਚੋਟ ਕਰੀ ਖੁਨਸਾਏ।
ਯੋ ਪ੍ਰਭੁ ਜੀ ਕਰਨੀ ਇਵ ਹੀ,
ਇਕ ਉਂਗਲ ਪੋਰ ਰਹੀ ਤਿਹ ਠਾਏ।੫੩੯।
ਪ੍ਰਭੁ ਰਚਨਾ ਐਸੀ ਭਈ, ਚਲੇ ਅਵਰ ਦਿਸ ਧਾਇ।
ਪੈ ਕਿਨਹੂ ਦੇਖਯੋ ਨਹੀਂ, ਇਮ ਪ੍ਰਭੁ ਭਏ ਸਹਾਇ।੫੪੦।"

ਫਿਰ ਦੁਸ਼ਮਣ ਦੋਹਾਂ ਸਾਹਿਬਜ਼ਾਦਿਆਂ (ਜੁਝਾਰ ਸਿੰਘ ਤੇ ਫ਼ਤੇ ਸਿੰਘ) ਨੂੰ ਪਕੜ ਕੇ ਸਰਹਿੰਦ ਲੈ ਆਏ। ਓਥੇ ਉਹ ਸ਼ਹੀਦ ਕੀਤੇ ਗਏ। ਬੜਾ ਸੰਖੇਪ ਜੇਹਾ ਵਰਨਣ ਹੈ,

"ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ।
ਧਰਮ ਰਾਖਿ ਕਲਿ ਮੋ ਗਏ, ਦਾਦੇ ਸੋ ਜਸੁ ਲੀਨ।੫੪੨।
ਫਤੇ ਸਿੰਘ, ਜੁਝਾਰ ਸਿੰਘ, ਇਹ ਬਿਧਿ ਤਜੇ ਪ੍ਰਾਨ।

ਪ੍ਰਗਟ ਭਏ ਤਿਹੁ ਲੋਕ ਮੈ, ਜਾਨਤ ਸਕਲ ਜਹਾਨ ।੫੪੩।"

[ਇਸ ਮਹੱਤਵ ਪੂਰਨ ਘਟਨਾ (ਚਮਕੌਰ ਯੁੱਧ ਤੇ ਸਰਹਿੰਦ ਦੇ ਖ਼ੂਨੀ ਸਾਕੇ) ਬਾਰੇ ਕਵੀ ਇਸ ਤੋਂ ਵੱਧ ਕੋਈ ਸੂਚਨਾ ਨਹੀਂ ਦੇਂਦਾ ।]

# ਅਧਿਆਇ ਤੇਰ੍ਹਵਾਂ

(ਕਵੀ ਮਾਛੀਵਾੜੇ ਦਾ ਜ਼ਿਕਰ ਕਿਤੇ ਨਹੀਂ ਕਰਦਾ, ਨਾ ਹੀ ਉੱਚ ਦੇ ਪੀਰ ਬਣਨ ਦਾ । ਉਹ ਚਮਕੌਰ ਤੋਂ ਨਿਕਲ ਕੇ ਸਿੱਧਾ ਬਰਾੜਾਂ ਦੇ ਇਲਾਕੇ ਵਿਚ ਆ ਜਾਂਦਾ ਹੈ ।)

"ਤਬ ਪ੍ਰਭੁ ਬੈਰਾਰਨ ਮਹਿ ਆਏ ।
ਸਭ ਸਿੰਘਨ ਮਿਲਿ ਦਰਸਨ ਪਾਏ ।੫੪੯।"

ਫਿਰ ਗੁਰੂ ਜੀ ਇਕ ਪਾਣੀ ਦੀ ਢਾਬ ਕੰਢੇ ਆ ਛਾਉਣੀ ਪਾਈ ।

"ਸਾਇਰ ਏਕ ਅਪਾਰ ਸਰ, ਸੁਭਰ ਭਰਯੋ ਤਿਹ ਨੀਰ ।
ਤਿਹ ਸਰ ਕੀਨੀ ਛਾਵਨੀ, ਗੋਬਿੰਦ ਸਿੰਘ ਗਹੀਰ ।੫੫੨।"

(ਕਵੀ ਨੇ ਉਸ 'ਸਰ' ਦਾ ਨਾਮ ਨਹੀਂ ਲਿਖਿਆ, ਪਰ ਇਹ ਖਿਦਰਾਣੇ ਦੀ ਢਾਬ ਹੀ ਹੋ ਸਕਦੀ ਹੈ । 'ਛਾਵਣੀ' ਸ਼ਬਦ ਜ਼ਾਹਰ ਕਰਦਾ ਹੈ, ਕਿ ਮਹਾਰਾਜ ਨਾਲ ਉਸ ਸਮੇਂ ਤਕ ਕਾਫ਼ੀ ਸਿੰਘ ਹੋ ਗਏ ਸਨ ।)

ਵੈਰੀ ਨੂੰ ਪਤਾ ਲਗਾ, ਤਾਂ ਉਹ ਫ਼ੌਜ ਲੈ ਕੇ ਚੜ੍ਹ ਆਇਆ ।

"ਭਨਕ ਪ੍ਰਭੂ ਕੀ ਤਬੈ ਸੁਨੀ ਦੂਤਾਨ ਨੇ,
ਫੌਜ ਸੀਗਾਰ ਕੇ ਫੇਰ ਧਾਏ ।...੫੫੪।"

ਬੜਾ ਘੋਰ ਯੁੱਧ ਹੋਇਆ । ਵੈਰੀ ਹਾਰ ਕੇ ਨੱਸ ਗਏ ।

(ਇਹ ਮੁਕਤਸਰ ਦਾ ਯੁੱਧ ਹੀ ਹੋ ਸਕਦਾ ਹੈ । ਏਥੇ ਮਹਾਂ ਸਿੰਘ ਜਾਂ ਬੇਦਾਵੇ ਦਾ ਕੋਈ ਜ਼ਿਕਰ ਨਹੀਂ ।)

ਇਸ ਜੁੱਧ ਤੋਂ ਪਿਛੋਂ ਲਿਖਿਆ ਹੈ, ਮਹਾਰਾਜ ਨੇ ਦਯਾ ਸਿੰਘ ਹੱਥ ਔਰੰਗਜ਼ੇਬ ਨੂੰ ਚਿੱਠੀ (ਜ਼ਫ਼ਰਨਾਮਾ) ਭੇਜੀ ।

ਭਾਈ ਦਯਾ ਸਿੰਘ ਆਗਰੇ ਦੇ ਰਸਤੇ ਅਹਿਮਦ ਨਗਰ ਜਾ ਪੁੱਜੇ । ਬੜਾ ਯਤਨ ਕਰਕੇ ਚਿੱਠੀ (ਜ਼ਫ਼ਰਨਾਮਾ) ਬਾਦਸ਼ਾਹ ਦੇ ਹੱਥ ਦਿਤੀ । ਔਰੰਗਜ਼ੇਬ ਨੇ ਦਯਾ ਸਿੰਘ ਦੇ ਨਾਲ ਆਪਣਾ ਗੁਰਜਦਾਰ ਭੇਜਿਆ, ਗੁਰੂ ਜੀ ਵੱਲ ।

# ਅਧਿਆਇ ਚੌਧਵਾਂ

ਦਯਾ ਸਿੰਘ ਨੂੰ ਦੱਖਣ ਵਿਚ ਦੇਰ ਹੋ ਗਈ, ਤਾਂ ਏਧਰੋਂ ਗੁਰੂ ਜੀ ਦੱਖਣ ਵੱਲ ਤੁਰ ਪਏ ।

(ਕਵੀ ਨੇ ਏਥੇ ਕੁਛ ਸਿੰਘ ਅਫ਼ੀਮ ਛਕਦੇ ਵੀ ਲਿਖਿਆ ਹੈ ।)

"ਏਕ ਸੋ ਏਕ ਬਲਵੰਤ ਸੂਰਾ ਸਰਜ
ਟਾਂਕ ਦੁਇ ਤੀਨ ਆਫੂ ਚੜ੍ਹਾਏ....੫੯੮।"

ਗੁਰਦੇਵ ਰਾਜਪੂਤਾਂ ਦੇ ਇਲਾਕੇ ਵਿਚ ਪੁੱਜੇ, ਤਾਂ ਕਈ ਰਾਜੇ ਤੇ ਸਰਦਾਰ ਗੁਰੂ ਜੀ ਨੂੰ ਆ ਕੇ ਮਿਲੇ।

(ਏਥੇ ਕਵੀ ਨੇ ਇਕ ਮਨੋਕਲਪਤ ਕਹਾਣੀ ਲਿਖ ਧਰੀ ਹੈ।)

"ਸਿਘਨ ਸਿਖਨ ਮਨ ਮੈ ਆਨੀ।
ਉਨ ਉਚਰੀ ਪ੍ਰਭ ਸੋ ਇਮ ਬਾਨੀ।
ਹੋਹੁ ਦਯਾਲ ਬਿਆਹ ਪ੍ਰਭੁ ਕਰੋ।
ਤਉ ਇਹ ਮਗ ਪਗ ਆਗੇ ਧਰੋ।੬੧੦।......
ਸਾਜ ਸਾਮਾਨੋ ਸਬੈ. ਆਨੰਦ ਤੂਰ ਬਜਾਇ।
ਬਿਆਹ ਕਰਿ ਕੈ ਆਪਨਾ. ਪ੍ਰਭੂ ਚਲੇ ਤਾਤੇ ਧਾਇ।੬੧੧।"

(ਪਰ ਕਵੀ ਇਹ ਨਹੀਂ ਦੱਸਦਾ. ਕਿ ਏਥੇ ਕਿਸ ਨਾਲ ਵਿਆਹ ਕੀਤਾ। ਮਾਤਾ ਜੀਤੋ ਜੀ ਅਨੰਦਪੁਰ ਹੀ ਜੋਤੀ ਜੋਤ ਸਮਾ ਗਏ ਸਨ। ਮਾਤਾ ਸੁੰਦਰੀ ਜੀ ਦਿੱਲੀ ਸਨ। ਮਾਤਾ ਸਾਹਿਬ ਦੇਵਾਂ ਵੀ ਦਿੱਲੀ ਸਨ। ਉਹਨਾਂ ਨਾਲ ਅਨੰਦਪੁਰ ਹੀ ਵਿਆਹ ਹੋ ਚੁੱਕਾ ਸੀ। ਇਸ ਸਮੇਂ ਵਿਆਹ ਦੀ ਕਹਾਣੀ ਬੇਅਰਥ ਹੀ ਜਾਪਦੀ ਹੈ।)

ਮਹਾਰਾਜ ਦੱਖਣ ਨੂੰ ਜਾ ਰਹੇ ਸਨ. ਜਾਂ ਰਸਤੇ ਵਿਚ ਖ਼ਬਰ ਮਿਲੀ, ਕਿ ਔਰੰਗਜ਼ੇਬ ਮਰ ਗਿਆ ਹੈ। ਮਹਾਰਾਜ ਨੇ, ਔਰੰਗਜ਼ੇਬ ਦੇ ਪੁੱਤਰਾਂ ਦੀ ਲੜਾਈ ਵੇਖਣ ਦੇ ਇਰਾਦੇ ਨਾਲ ਬਾਘੌਰ ਡੇਰਾ ਕਰ ਲਿਆ। ਏਥੇ ਹਜ਼ੂਰ 'ਕੀਚਕ ਭੂਮੀ' ਵੇਖਣ ਗਏ। (ਉਹ ਜਗ੍ਹਾ, ਜਿਥੇ ਰਾਜਾ ਵਿਰਾਟ ਦੇ ਸਾਲੇ ਕੀਚਕ ਨੇ ਦਰੋਪਤੀ ਨੂੰ ਛੇੜਿਆ ਸੀ, ਤੇ ਗੁੱਸੇ ਵਿਚ ਭੀਮ ਨੇ ਕੀਚਕ ਨੂੰ ਜਾਨੋ ਮਾਰ ਦਿਤਾ ਸੀ।)

ਗੁਰੂ ਮਹਾਰਾਜ ਦੇ ਡੇਰੇ ਨਾਲ ਊਠ ਵੀ ਸਨ। ਉਹਨਾਂ ਇਕ ਬਾਗ ਉਜਾੜ ਦਿਤਾ, ਜਿਸ ਕਾਰਨ ਇਲਾਕੇ ਦੇ ਰਾਜੇ ਦੇ ਆਦਮੀਆਂ ਨਾਲ ਸਿੱਖਾਂ ਦੀ ਲੜਾਈ ਹੋਈ।

ਸਿੰਘ ਕਿਲ੍ਹੇ ਦਾ ਦਰਵਾਜ਼ਾ ਤੋੜ ਕੇ ਅੰਦਰ ਜਾ ਵੜੇ। ਓਥੇ ਸਖ਼ਤ ਘਮਸਾਣ ਹੋਇਆ। ਮਹਾਰਾਜ ਆਪ ਵੀ ਲੜਾਈ ਵਿਚ ਜਾ ਸ਼ਾਮਲ ਹੋਏ।

"ਦੁਇ ਰਾਜਾ ਜੋਧਾ ਬਲੀ. ਭਏ ਮੁਹ ਬਲ ਆਨ।
ਗਹਿ ਕਮਾਨ ਸਰ ਸਾਧਿਓ, ਸਤਿਗੁਰੁ ਪੁਰਖ ਸੁਜਾਨ।੬੬੫।
ਤਾਂਹਿ ਸਮੈ ਐਸੇ ਕਹਯੋ. ਧਰਮ ਸਿੰਘ ਚਲਿ ਆਵ।
ਏਕ ਰਾਵ ਹਨਿ ਹੋ ਅਬੈ. ਦੂਸਰ ਪੈ ਤੁਮ ਜਾਵ।੬੬੬।"

ਦੋਵੇਂ ਰਾਜੇ ਮਾਰੇ ਗਏ, ਤਾਂ ਉਹਨਾਂ ਦੀ ਫ਼ੌਜ ਨੱਸ ਕੇ ਬਘੌਰ ਜਾ ਵੜੀ। ਮਹਾਰਾਜ ਨੇ ਓਥੋਂ ਦਿੱਲੀ ਨੂੰ ਕੂਚ ਕਰ ਦਿਤਾ।

—

# ਅਧਿਆਇ ਪੰਦ੍ਰਰਵਾਂ

ਔਰੰਗਜ਼ੇਬ ਤੇਰਾਂ ਮਹੀਨੇ ਅਹਿਮਦ ਨਗਰ ਰਿਹਾ ਤੇ ਓਥੇ ਹੀ ਮਰ ਗਿਆ।

ਸ਼ਾਹਜ਼ਾਦਾ ਤਾਰਾ ਆਜ਼ਮ ਨੇ ਓਥੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ। ਇਹ ਖ਼ਬਰ ਬਹਾਦਰ ਸ਼ਾਹ ਨੂੰ ਮਿਲੀ, ਤਾਂ ਉਹਨੇ ਵੀ ਦਿੱਲੀ ਵੱਲ ਕੂਚ ਕਰ ਦਿਤਾ। ਉਹਨੇ ਗੁਰੂ ਮਹਾਰਾਜ ਪਾਸ ਵੀ ਮਦਦ ਵਾਸਤੇ ਬੇਨਤੀ ਕਰ ਭੇਜੀ। ਗੁਰੂ ਜੀ ਨੇ ਉਤਰ ਵਿਚ ਉਸਨੂੰ ਹੌਸਲਾ ਦਿਤਾ,

"ਸੰਕਾ ਨੇਕ ਜੀਵ ਨਹੀਂ ਆਨੋ।
ਨਿਹਚੈ ਰਾਜ ਆਪਨਾ ਜਾਨੋ।੬੭੯।"

ਜਾਜਊ (ਜਾਜੋਂ, ਆਗਰੇ ਦੇ ਨੇੜੇ) ਸਖ਼ਤ ਲੜਾਈ ਹੋਈ, ਜਿਸ ਵਿਚ ਤਾਰਾ ਆਜ਼ਮ ਮਾਰਿਆ ਗਿਆ।

ਬਹਾਦਰ ਸ਼ਾਹ ਨੇ ਬਾਦਸ਼ਾਹੀ ਤਾਜ ਪਹਿਨ ਕੇ ਚਾਰ ਮਹੀਨੇ ਆਗਰੇ ਬਿਤਾਏ।

ਗੁਰੂ ਮਹਾਰਾਜ ਸਿੱਧੇ ਦਿੱਲੀ ਆ ਗਏ।

# ਅਧਿਆਇ ਸੋਲ੍ਹਵਾਂ

ਮਹਾਰਾਜ ਦਿੱਲੀ ਜਮਨਾ ਕੰਢੇ ਰਹੇ। ਫਿਰ ਗੁਰਦੇਵ ਮਥਰਾ ਜਾ ਪੁੱਜੇ। ਏਥੇ ਹਜ਼ੂਰ ਨੇ 'ਸੂਰਜ ਕੁੰਡ' ਤੇ ਬ੍ਰਿੰਦਾਬਨ ਵੇਖੇ।

ਏਥੇ ਹਜ਼ੂਰ ਨੇ ਬਾਂਦਰਾਂ ਅੱਗੇ ਮਿਠਿਆਈ ਪਾਈ, ਜਿਸ ਤੋਂ ਬਾਂਦਰ ਆਪਸ ਵਿਚ ਲੜਨ ਲੱਗ ਪਏ।

ਫਿਰ ਹਜ਼ੂਰ ਆਗਰੇ ਜਾ ਪਹੁੰਚੇ। ਓਥੇ ਆਪ ਨੇ ਇਕ ਬਾਗ਼ ਵਿਚ ਉਤਾਰਾ ਕੀਤਾ। ਖ਼ਾਨ ਖ਼ਾਨਾਂ (ਮੁਨਇਮ ਖ਼ਾਨ) ਨੇ ਮਹਾਰਾਜ ਪਾਸ ਬੇਨਤੀ ਕਰ ਭੇਜੀ,ਕਿ ਆ ਕੇ ਦਰਸ਼ਨ ਦੇਵੋ। ਮਹਾਰਾਜ ਖ਼ਾਨ ਖ਼ਾਨਾਂ ਨੂੰ ਜਾ ਕੇ ਮਿਲੇ। ਫਿਰ ਇਕ ਬਾਗ਼ ਵਿਚ ਉਤਾਰਾ ਕੀਤਾ।

ਬਾਦਸ਼ਾਹ ਨੂੰ ਪਤਾ ਲੱਗਾ, ਤਾਂ ਉਸਨੇ ਬੇਨਤੀ ਕਰ ਭੇਜੀ,

"ਕਹਿ ਭੇਜਾ ਪ੍ਰਭੁ ਸੋਂ ਤਬੈ, ਦਯਾ ਕਰੋ ਕਰਤਾਰ।
ਦਰਸ ਦਿਖਾਯੋ ਆਪਨਾ, ਅਪਨੀ ਕ੍ਰਿਪਾ ਧਾਰ।੭੧੬।"

ਮਹਾਰਾਜ ਕੁਛ ਸਿੰਘ ਨਾਲ ਲੈ ਕੇ ਬਾਦਸ਼ਾਹ ਨੂੰ ਮਿਲਨ ਗਏ। ਬਾਦਸ਼ਾਹ ਬੜੀ ਸ਼ਰਧਾ ਨਾਲ ਮਿਲਿਆ।

"ਧੰਨ ਧੰਨ ਪ੍ਰਭੁ ਅਲਖ ਅਪਾਰਾ।
ਨਿਹਚਲ ਕੀਨੋ ਰਾਜ ਹਮਾਰਾ।
ਦਯਾ ਧਾਰਿ ਹਮਰੇ ਘਰਿ ਆਏ।
ਤਖ਼ਤ ਬਖ਼ਤ ਤੁਮ ਤੇ ਪ੍ਰਭੁ ਪਾਏ।੭੨੨।

ਕਲਗੀ ਔਰ ਧੁਕਧੁਕੀ ਆਨੀ ।
ਖਿਲਅਤ ਏਕ ਸਾਹ ਮਨ ਮਾਨੀ।
ਸਾਹ ਪ੍ਰਭੂ ਕੋ ਭੇਟ ਚੜ੍ਹਾਈ ।
ਖੁਸੀ ਕਰੋ, ਤੁਮ ਸੋ ਬਨਿ ਆਈ ।੭੨੩।
ਤਾਹਿ ਸਮੈ ਪ੍ਰਭੁ ਨੇ ਫੁਰਮਾਯੋ ।
ਅੰਦਰਿ ਸਾਹਿ ਪੈ ਸਿੰਘ ਬੁਲਾਯੋ ।
ਬਸਤ੍ਰ ਤਾਹਿ ਪਾਸ ਉਠਵਾਏ ।
ਬਿਦਾ ਭਏ ਪ੍ਰਭੁ ਡੇਰੇ ਆਇ ।੭੨੪।"

(ਏਥੇ ਇਕ ਉਚੇਚੀ ਵਿਚਾਰਨ ਵਾਲੀ ਗੱਲ ਹੈ। ਬਾਦਸ਼ਾਹ ਵੱਲੋਂ ਕਿਸੇ ਮਾਤਹਿਤ ਨੂੰ ਖਿਲਅਤ (ਸਿਰੋਪਾਉ) ਮਿਲੇ, ਤਾਂ ਉਸ ਨੂੰ ਓਸੇ ਸਮੇਂ ਦਰਬਾਰ ਵਿਚ ਉਹ ਪਹਿਨਣਾ ਪੈਂਦਾ ਹੈ। ਪਰ ਮਹਾਰਾਜ ਇਕ ਸਿੱਖ ਕੋਲੋਂ ਉਠਵਾ ਕੇ ਆਪਣੇ ਡੇਰੇ ਲੈ ਗਏ,ਕਿਉਂਕਿ ਹਜ਼ੂਰ ਕਿਸੇ ਦੇ ਅਧੀਨ ਨਹੀਂ ਸਨ ।)

ਡੇਰੇ ਮਹਾਰਾਜ ਨੇ ਹਾਥੀ ਲੜਾ ਕੇ ਵੇਖੇ ।

ਬਾਦਸ਼ਾਹ ਏਥੋਂ ਰਾਜਪੂਤਾਨੇ ਨੂੰ ਤੁਰ ਪਿਆ। ਮਹਾਰਾਜ ਵੀ ਵੱਖਰੇ ਰਸਤੇ 'ਤੇ ਚੱਲ ਪਏ। ਇਕ ਨਗਰ ਕੋਲ ਹਜ਼ੂਰ ਨੇ ਇਕ ਤਾਲਾਬ ਉਤੇ ਉਤਾਰਾ ਕੀਤਾ। (ਲਿਖਿਆ ਹੈ,) ਏਥੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਆ ਮਿਲੇ ।

"ਅਲਪ ਦਿਵਸ ਕੁਛ ਤਹਾਂ ਬਿਤਾਏ ।
ਸਾਹਿਬ ਜ਼ੋਰਾਵਰ ਸਿੰਘ ਜੀ ਆਏ ।...੭੩੩।"

(ਇਹ ਕਵੀ ਦਾ ਭੁਲੇਖਾ ਹੈ, ਗੁਰਦੇਵ ਨੇ 'ਜ਼ਫ਼ਰਨਾਮੇ' ਵਿਚ ਸਾਫ਼ ਲਿਖਿਆ ਹੈ ।

"ਚਿਹਾ ਸ਼ੁਦ, ਕਿ ਚੂੰ ਬੱਚਗਾਂ ਕੁਸ਼ਤਹ ਚਾਰ ।"

(ਕੀ ਹੋਇਆ, ਜਿ ਚਾਰ ਬੱਚੇ [ਸਾਹਿਬਜ਼ਾਦੇ] ਮਾਰੇ ਗਏ ਹਨ ।)

# ਅਧਿਆਇ ਸਤਾਰੁਵਾਂ

ਗੁਰੂ ਮਹਾਰਾਜ, ਬਾਦਸ਼ਾਹ ਦੇ ਨਾਲ ਨਾਲ ਜਾ ਰਹੇ ਸਨ ।

"ਚਲੇ ਸਾਹ ਕੇ ਸਾਥ ਹੀ ਸਾਥ ਮਾਨੋ ।
ਕਿਯੇ ਕੂਚ ਕੇਤੇ ਇਸੀ ਭਾਂਤਿ ਜਾਨੋ ।
ਲਈ ਘੇਰ ਅਜਮੇਰ ਕਰਿ ਜੇਰ ਧਾਯੋ ।
ਨਿਕਟ ਜੋਧਪੁਰ ਜਾਇ ਡੰਕਾ ਬਜਾਯੋ ।੭੩੮।"

ਜੋਧਪੁਰ ਦਾ ਰਾਜਾ ਅਜੀਤ ਸਿੰਘ ਆ ਮਿਲਿਆ। ਫਿਰ ਬਾਦਸ਼ਾਹ ਉਦੇ ਪੁਰ ਗਿਆ।

ਗੁਰੂ ਜੀ ਤੇ ਬਾਦਸ਼ਾਹ ਚਤੌੜ ਜਾ ਪੁੱਜੇ ।

**ਏਥੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਇਕ ਲੜਾਈ ਵਿਚ ਮਾਰਿਆ ਗਿਆ,ਜੋ ਏਥੋਂ**

ਦੇ ਲੋਕਾਂ ਨਾਲ ਹੋਈ।

(ਇਹ ਕਹਾਣੀ ਸਾਰੀ ਕਲਪਤ ਹੈ।)

ਅੱਗੇ ਗੁਰਦੇਵ ਨਰਬਦਾ ਨਦੀ ਤੋਂ ਪਾਰ ਹੋਏ। ਇਕ ਥਾਂ ਸਿੰਘ ਘਾਹ ਵਢਣ ਗਏ, ਤਾਂ ਸਥਾਨਕ ਲੋਕਾਂ ਨਾਲ ਝਗੜਾ ਹੋ ਪਿਆ, ਜਿਸ ਵਿਚ ਭਾਈ ਮਾਨ ਸਿੰਘ ਸ਼ਹੀਦ ਹੋ ਗਿਆ।

ਫਿਰ ਮਹਾਰਾਜ ਬੁਹਰਾਨਪੁਰ ਜਾ ਟਿਕੇ।

# ਅਧਿਆਇ ਅਠਾਰ੍ਹਵਾਂ

ਬਾਦਸ਼ਾਹ ਕੁਛ ਅੱਗੇ ਚਲਾ ਗਿਆ ਸੀ। ਉਸਨੇ ਮਹਾਰਾਜ ਨੂੰ ਯਾਦ ਕੀਤਾ, ਤਾਂ ਹਜ਼ੂਰ ਤਾਪਤੀ ਨਦੀ ਪਾਰ ਕਰ ਕੇ ਬਾਦਸ਼ਾਹ ਨੂੰ ਜਾ ਮਿਲੇ। ਮਹਾਰਾਜ ਨੇ ਇਸ ਸਮੇਂ ਕੁਛ ਸਿੰਘ ਆਪਣੇ ਨਾਲ ਰੱਖੇ, ਤੇ ਕੁਛ ਵਾਪਸ ਦੇਸ ਨੂੰ ਭੇਜ ਦਿਤੇ।

ਬਾਦਸ਼ਾਹ ਦੇ ਨਾਲ ਹੀ ਗੁਰੂ ਜੀ ਨਾਦੇੜ ਜਾ ਪੁੱਜੇ।

ਏਥੇ ਇਕ ਪਠਾਣ ਆ ਕੇ ਗੁਰੂ ਜੀ ਨੂੰ ਮਿਲਿਆ। ਉਹ ਕਈ ਵਾਰ ਆਇਆ। ਅੰਤ ਉਹਨੇ ਸ਼ਾਮ ਦਾ ਸਮਾਂ ਠੀਕ ਸਮਝਿਆ।

"ਘਨੀ ਬਾਰ ਆਯਾ, ਲਿਯੋ ਭੇਦ ਸਾਰਾ।
ਸਮਾਂ ਸਯਾਮ ਕਾ ਕ਼ਾਮ ਕਾ, ਯੌ ਬਿਚਾਰਾ।੭੭੫।
ਦਿਨੰ ਏਕ ਸਯਾਮੰ ਸਮੇ ਦੁਸਟ ਆਯੋ।
ਸੁਨੀ ਸਾਹਿਬੰ, ਅੰਤ ਤਾ ਕੋ ਬੁਲਾਯੋ।
ਢਿਗੰ ਜਾਇ ਬੈਠਾ, ਕਿ ਪ੍ਰਸਾਦਿ ਦੀਨਾ।
ਗਹੀ ਮੁਸਟਿ ਲੈ ਦੁਸਟਿ ਮੁਖਿ ਮਾਹਿ ਕੀਨਾ।੭੭੬।
ਨਹੀਂ ਸਿੰਘ ਕੋਈ ਤਹਾਂ ਪਾਸ ਔਰੇ।
ਰਹੋ ਏਕ ਹੀ, ਊਂਘ ਸੋਈ ਗਯੋ ਰੇ।
ਇਤੇ ਮੈ ਪ੍ਰਭੂ ਆਪਿ ਬਿਸ਼ਾਮ ਲੀਨਾ।
ਗਹੀ ਦੁਸਟ ਜਮਧਾਰ ਉਰਿ ਵਾਰ ਕੀਨਾ।੭੭੭।
ਕਿਯੋ ਵਾਰ ਐਸਾ ਕਿ ਦੂਜਾ ਲਗਾਯੋ।
ਲਗੇ ਔਰ ਕੇ ਆਪਨਾ ਵਾਰ ਲਾਯੋ।
ਕਿਯੋ ਵਾਰ ਏਕੈ ਨਹੀਂ ਔਰ ਕੀਨਾ।
ਲਿਯਾ ਮਾਰਿ ਕੈ ਦੁਸਟਿ ਜਾਨੈ ਨ ਦੀਨਾ।੭੭੮।
ਕਰੀ ਆਪ ਆਵਾਜ ਹੈ ਅੰਤ ਕੋਈ।
ਚਹੂ ਓਰ ਤੇ ਆਇ ਦੇਖੰਤ ਸੋਈ।
ਭਜੇ ਤਾਹਿ ਸਾਥੀ ਘਨੇ ਸਿੰਘ ਧਾਏ।
ਲਿਯੋ ਮਾਰਿ ਦੋਨੋਂ ਨਹੀਂ ਜਾਨਿ ਪਾਏ।੭੭੯।"

(ਕਵਿਤਾ ਵਿਚ ਲਿਖੀ ਕਥਾ ਵਿਚ ਕਈ ਵਾਰ ਭੁਲੇਖਾ ਲੱਗ ਜਾਂਦਾ ਹੈ। ਉਪਰਲੀ ਲਿਖਤ ਤੋਂ ਐਸਾ ਭਾਸਦਾ ਹੈ, ਜਿਵੇਂ ਉਹ ਪਠਾਣ ਤਿੰਨ ਸਨ । ਵਾਰ ਕਰਨ ਵਾਲਾ ਤਾਂ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ, ਤੇ ਉਹਦੇ ਦੋ ਸਾਥੀ ਬਾਹਰ ਸਿੰਘਾਂ ਨੇ ਮਾਰ ਦਿਤੇ । ਪਰ ਉਹ ਪਠਾਣ ਕੌਣ ਸੀ, ਇਸ ਬਾਰੇ ਕਵੀ ਕੁਛ ਨਹੀਂ ਕਹਿੰਦਾ ।)

ਗੁਰੂ ਜੀ ਦੇ ਜ਼ਖ਼ਮ ਸੀ ਦਿਤੇ ਗਏ । ਤਿੰਨ ਚਾਰ ਦਿਨ ਬੀਤੇ ਸਨ, ਜਾਂ ਗੁਰਦੇਵ ਨੇ ਆਈਆਂ ਸੰਗਤਾਂ ਨੂੰ ਦੀਵਾਨ ਵਿਚ ਜਾ ਕੇ ਦਰਸ਼ਨ ਦਿਤੇ । ਅੱਗੇ ਲਿਖਿਆ ਹੈ,

"ਕਿਤੇ ਦਿਵਸ ਬੀਤੇ ਸਮੇ ਅੰਤ ਆਯੋ ।
ਕਰੋ ਬੇਗ ਪ੍ਰਸਾਦਿ, ਐਸੇ ਬਤਾਯੋ ।੭੯੭।
ਕਛੂ ਭੋਜਨੰ ਖਾਇ ਕੈ ਨੀਰ ਪੀਨਾ ।
ਭਰੋਸਾ ਸਬੋ ਕੋ ਭਲੀ ਭਾਂਤਿ ਦੀਨਾ ।
ਗਈ ਅਰਧ ਰਾਤੰ ਘਰੀ ਚਾਰ ਅਉਰੇ ।
ਭਏ ਸਬਦ ਰੂਪੀ ਕਰੀ ਬਾਤ ਅਉਰੇ ।੭੯੮।
ਟੇਰ ਕਰੀ ਤਾਹੀ ਸਮੈ, ਜਾਗੇ ਸਿੰਘ ਅਪਾਰ ।
'ਵਾਹਗੁਰੂ ਜੀ ਕੀ ਫਤੇ' ਕਹੀ ਅੰਤ ਕੀ ਬਾਰ ।੭੯੯।
ਸੁਨਿ ਸੰਦੇਸ ਬਿਸਮੈ ਭਏ, ਅਤਿ ਭਯਾਨ ਮਨ ਹੋਇ ।
ਮਨ ਕੀ ਮਨ ਹੀ ਮੈ ਰਹੀ, ਪੂਛੀ ਬਾਤ ਨ ਕੋਇ ।੮੦੦।...
'ਮਲ ਕੈ ਸਬ ਸਿੰਘਨ ਤ੍ਰਾਹਿ ਸਮੈ
ਇਹ ਭਾਂਤਿ ਬਿਚਾਰ ਕਿਯੋ ਤਬ ਹੀ ।
'ਸਸਕਾਰ ਕਰੋ ਨਿਸ ਹੀ ਕੈ ਸਮੈ,
ਨਿਕਸੈ ਨਹੀਂ ਭਾਨ, ਕਹਯੋ ਜਬ ਹੀ ।...।੮੦੧।
ਸੰਮਤ ਸਤ੍ਰਹ ਸੈ ਭਏ, ਪੈਂਸਠ ਬਰਖ ਪ੍ਰਮਾਨ ।
ਕਾਤਕ ਸੁਦਿ ਭਈ ਪੰਚਮੀ, ਨਿਸ ਕਾਰਨ ਕਰਿ ਜਾਨ ।੮੦੨।"

ਸੰਮਤ ੧੭੬੫ ਬਿ., ਕੱਤਕ ਸੁਦੀ ਪੰਚਮੀ ਨੂੰ ਗੁਰੂ ਮਹਾਰਾਜ ਜੋਤੀ ਜੋਤਿ ਸਮਾ ਗਏ । ਇਹ ਤਾਰੀਖ਼ ਪ੍ਰਮਾਣੀਕ ਮੰਨੀ ਗਈ ਹੈ ।

ਲਿਖਿਆ ਹੈ, ਜੋਤੀ ਜੋਤਿ ਸਮਾਉਣ ਤੋਂ ਇਕ ਦਿਨ ਪਹਿਲਾਂ ਸਿੱਖਾਂ ਨੇ ਮਹਾਰਾਜ ਨੂੰ ਪੁਛਿਆ,

"ਏਕ ਦਿਵਸ ਕਾਰਨ ਤੇ ਆਗੇ ।
ਮਿਲਿ ਕੈ ਸਿੰਘ ਪੂਛਨੈ ਲਾਗੈ ।
ਕਵਨ ਰੂਪ ਆਪਨ ਪ੍ਰਭੁ ਕੀਨੋ ।
ਤਿਨ ਕੋ ਜਵਾਬ ਭਾਂਤਿ ਇਹ ਦੀਨੋ ।੮੦੫।
ਵਾਹਿ ਸਮੈ ਗੁਰੁ ਬੈਨ ਸੁਨਾਯੋ ।
ਖਾਲਸ ਅਪਨੋ ਰੂਪ ਬਤਾਯੋ ।
ਖਾਲਸ ਹੀ ਸੋ ਹੈ ਮਮ ਕਾਮਾ ।

ਬਖਸ ਕਿਯੋ ਖਾਲਸ ਕੋ ਜਾਮਾ ।੮੦੬।
ਖਾਲਸ ਮੇਰੋ ਰੂਪ ਹੈ, ਹੌ ਖਾਲਸ ਕੇ ਪਾਸ ।
ਆਦਿ ਅੰਤ ਹੀ ਹੋਤ ਹੈ, ਖਾਲਸ ਹੀ ਮੈ ਬਾਸ ।੮੦੭।
ਖਾਲਸ ਬਾਸ ਕਹਾਵੈ ਸੋਈ ।
ਜਾ ਕੈ ਹਿਰਦੈ ਭਰਮੁ ਨ ਕੋਈ
ਭਰਮ ਭੇਖ ਤੇ ਰਹੈ ਨਿਆਰਾ ।
ਸੋ ਖਾਲਸ ਸਤਿਗੁਰੂ ਹਮਾਰਾ ।...।੮੦੮।"

(ਇਸ ਤੋਂ ਅੱਗੇ ਕਵੀ ਵੱਲੋਂ ਬੇਨਤੀ ਤੇ ਗੁਰੂ ਮਹਾਰਾਜ਼ ਦੀ ਉਪਮਾ ਹੀ ਹੈ ।)

# ਅਧਿਆਇ ਉੱਨੀਵਾਂ

ਇਸ ਵਿਚ ਵੀ ਮਹਾਰਾਜ ਦੀ ਉਸਤਤ ਹੀ ਹੈ। ਅੱਠ ਸਵਈਆਂ ਵਿਚ ਤਾਂ ਆਖ਼ਰੀ ਟੇਕ ਏਹਾ ਹੈ--

"ਭਲ ਭਾਗ ਭੁਯਾ ਤੁਮ ਤਾਹਿ ਕਹੋ,
ਗੜ੍ਹ ਆਨੰਦ ਫੇਰਿ ਬਸਾਵਹਿਗੇ ।"

# ਅਧਿਆਇ ਵੀਹਵਾਂ

ਇਹ ਵੀ ਮਹਾਰਾਜ ਦੀ ਉਸਤਤ ਵਜੋਂ ਹੀ ਹੈ। ਨਮੂਨੇ ਵਜੋਂ ਕੁਛ ਛੰਦ :

"ਨਮਸਕਾਰ ਗੁਰਦੇਵ ਕੋ, ਕਰਿ ਹੌ ਹਿਤ ਚਿਤ ਲਾਇ ।
ਨਮੋ ਨਾਥ ਨਵਤਨ ਨਵਲ, ਕੀਜੈ ਮੋਹਿ ਸਹਾਇ ।੮੩੭।...
ਜੋ ਜਨ ਹਰਿ ਪ੍ਰਭੁ ਛੋਡਿ ਕੈ, ਕਰਤ ਅਵਰ ਕੀ ਸੇਵ ।
ਸੋ ਮੂਰਖ ਅਗਯਾਨ ਹੈ, ਪਾਵਤ ਰੰਚ ਨ ਭੇਵ ।੮੪੪।
"ਸੁਖ ਉਪਜਤ ਹੈ ਨਾਮ ਤੇ, ਸਿਮਰਨਿ ਕਰਿ ਮਨ ਮੀਤ ।
ਤਜਿ ਬਿਕਾਰ ਕਰਤਾਰ ਜਪੁ, ਮਨਿ ਅੰਤਰਿ ਧਰਿ ਪ੍ਰੀਤਿ ।੮੫੮।"
ਏਕ ਹੀ ਕੋ ਗੁਨ ਗਾਵ ਸਦਾ,
ਸੁ ਜਹਾਂ ਜਪੁ ਜਾਪੁ ਬਿਕੈ ਤਜਿ ਦੀਜੈ ।
ਪ੍ਰੇਮ ਕੀ ਠੌਰ, ਤਹਾਂ ਨਹੀਂ ਔਰ,
ਬਿਨਾਂ ਗੁਰੁ ਗੋਬਿੰਦ ਕਉਨ ਕਹੀਜੈ ।੮੯੧।"
"ਕਈ ਕੋਟਿ ਸਾਰ ਸੁਤੀ ਅੰਕ ਬਿਚਾਰੰ ।
ਕਥੈ ਤਾਹਿ ਉਪਮਾ ਨ ਪਾਵੈ ਸੁਮਾਰੰ ।...।੯੩੨।"

(ਇਹਨਾਂ ਪੰਗਤੀਆਂ ਤੋਂ ਕਵੀ ਦਾ ਧਾਰਮਕ ਨਿਸਚਾ ਪਰਗਟ ਹੁੰਦਾ ਹੈ। ਉਹਦੇ ਅੰਦਰ ਪੂਰਨ ਸਿੱਖੀ ਸ਼ਰਧਾ ਹੈ। ਉਹ ਅਕਾਲ ਪੁਰਖ ਤੇ ਗੁਰੂ ਸਾਹਿਬਾਨ ਤੋਂ ਬਿਨਾਂ ਹੋਰ

ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਦਾ।)

(ਮੇਰੇ ਸਾਮ੍ਹਣੇ ਇਸ ਵੇਲੇ "ਸ੍ਰੀ ਗੁਰੂ ਸੋਭਾ" ਦੀਆਂ ਦੋ ਪ੍ਰਤੀਆਂ ਹਨ। ਪਹਿਲੀ ਹੈ ਅਕਾਲੀ ਕੌਰ ਸਿੰਘ ਨਿਹੰਗ ਵੱਲੋਂ ਸੰਪਾਦਿਤ, ਜੋ ਅਗਸਤ, ੧੯੨੫ ਈ. ਵਿਚ ਛਪੀ। ਤੇ ਦੂਸਰੀ ਹੈ, ਸ. ਸ਼ਮਸ਼ੇਰ ਸਿੰਘ 'ਅਸ਼ੋਕ' ਵੱਲੋਂ ਸੰਪਾਦਿਤ ਤੇ ਸ਼੍ਰੋਮਣੀ ਗੁ. ਪ੍ਰਬੰਧਕ ਕਮੇਟੀ ਵੱਲੋਂ ਜੁਲਾਈ, ੧੯੬੭ ਈ. ਵਿਚ ਛਪੀ। ਦੋਹਾਂ ਵਿਚ ਬੜਾ ਮਾਮੂਲੀ ਫ਼ਰਕ ਹੈ। ਪਹਿਲੀ ਵਿਚ ਕੁੱਲ ੯੩੮ ਛੰਦ ਹਨ, ਤੇ ਦੂਸਰੀ ਵਿਚ ੯੩੫। ਹਰ ਅਧਿਆਇ ਦੇ ਛੰਦਾਂ ਦੀ ਗਿਣਤੀ ਵੱਖਰੀ ਵੱਖਰੀ ਵੀ ਦਿੱਤੀ ਹੈ, ਪਰ ਸਾਰੀ ਪੁਸਤਕ ਵਿਚ ਲੜੀਵਾਰ ਗਿਣਤੀ ਵੀ ਹੈ। ਮੈਂ ਛੰਦਾਂ ਦੀ ਲੜੀਵਾਰ ਗਿਣਤੀ ਦੇ ਅੰਕ ਦਿਤੇ ਹਨ, ਤੇ ਉਹ 'ਅਸ਼ੋਕ' ਜੀ ਦੀ ਸੰਪਾਦਿਤ ਪੁਸਤਕ ਅਨੁਸਾਰ ਹਨ।)

# ਗੁਰਬਿਲਾਸ ਛੇਵੀਂ ਪਾਤਸ਼ਾਹੀ

[ਮੇਰੇ ਸਾਮ੍ਹਣੇ ਇਸਦੀ 'ਭਾਸ਼ਾ ਵਿਭਾਗ ਪੰਜਾਬ' ਦੀ ੧੯੭੦ ਈ. ਦੀ ਛਪੀ ਐਡੀਸ਼ਨ ਹੈ। ਇਸ ਤੋਂ ਪਹਿਲਾਂ ਨੱਗਰ ਗੁਰੂ ਕੀ ਵਡਾਲੀ ਵਾਲ਼ੇ ਗਿ. ਇੰਦਰ ਸਿੰਘ ਨੇ ਵੀ ਇਹ ਗ੍ਰੰਥ (ਟੀਕੇ ਸਹਿਤ) ਛਾਪਿਆ ਹੈ। ਮੇਰੇ ਪਾਸ ਇਸ ਦੀ ਇਕ ਹੋਰ ਪੁਰਾਣੀ ਛਾਪ (ਐਡੀਸ਼ਨ) ਵੀ ਹੈ, ਵੱਡੇ ਆਕਾਰ ਤੇ ਮੋਟੇ ਟਾਈਪ ਵਿਚ, ਪਰ ਉਸਦਾ ਪਹਿਲਾ ਵਰਕਾ ਨਹੀਂ। ਇਸ ਲਈ ਛਪਣ ਦੇ ਸੰਮਤ ਤੇ ਛਾਪਣ ਵਾਲੇ ਦੇ ਨਾਮ ਦਾ ਪਤਾ ਨਹੀਂ। ਗ੍ਰੰਥ ਦੇ ਅਖ਼ੀਰ ਵਿਚ ਸੰਪੂਰਨ ਹੋਣ ਦਾ ਸੰਮਤ ਦਿਤਾ ਹੈ, (੧੭੭੫ ਬਿ.)

"ਸਤ੍ਰਾਂ ਸੈ ਬੀਤੇ ਤਬੈ, ਬਰਖ ਪਝੱਤਰ ਜਾਨ।
ਸਾਵਨ ਮਾਸ ਇਕੀਸ ਦਿਨ, ਗਯੋ ਸੁਖਦ ਪਹਿਚਾਨ।੪।"

ਭਾਸ਼ਾ ਵਿਭਾਗ ਦੇ (ਉਸ ਸਮੇਂ ਦੇ) ਡਾਇਰੈਕਟਰ ਗਿ. ਲਾਲ ਸਿੰਘ ਜੀ ਭੂਮਕਾ ਵਿਚ ਲੇਖਕ ਬਾਰੇ ਤਿੰਨ ਨਾਮ ਦੇਂਦੇ ਹਨ : ਮਨੀ ਸਿੰਘ, ਭਗਤ ਸਿੰਘ ਤੇ ਸੋਹਨ ਸਿੰਘ। ਪਰ ਭਾਸ਼ਾ ਵਿਭਾਗ ਦੀ ਛਪੀ ਐਡੀਸ਼ਨ ਵਿਚ ਸੋਹਨ ਸਿੰਘ ਨਾਮ ਕਿਤੇ ਨਹੀਂ ਆਉਂਦਾ। ਮੇਰੇ ਪਾਸ ਜੋ ਪੁਰਾਣੀ ਐਡੀਸ਼ਨ ਹੈ, ਉਸ ਵਿਚ ਵੀ 'ਸੋਹਨ' ਨਾਮ ਕਿਤੇ ਨਹੀਂ। ਪਰ ਅਖ਼ੀਰਲੀ ਇਕ ਪੰਗਤੀ ਤੋਂ ਭੁਲੇਖਾ ਪੈਣ ਦੀ ਸੰਭਾਵਨਾ ਹੈ। ਸਾਰੇ ਗ੍ਰੰਥ ਵਿਚ ਥਾਂ ਥਾਂ ਇਹ ਇਸ਼ਾਰੇ ਮਿਲਦੇ ਹਨ, ਕਿ ਭਗਤ ਸਿੰਘ ਸਵਾਲ ਕਰਦਾ ਹੈ, ਤੇ ਭਾਈ ਮਨੀ ਸਿੰਘ ਉਸਦਾ ਉੱਤਰ ਦੇਂਦੇ ਹਨ। ਬਹੁਤ ਥਾਂਵਾਂ ਤੇ ਇਉਂ ਭਾਸਦਾ ਹੈ, ਕਿ ਇਸ ਗ੍ਰੰਥ ਦਾ ਕਰਤਾ ਭਗਤ ਸਿਘ ਹੀ ਹੈ।

ਅੰਤ ਵਿਚ ਆਉਂਦਾ ਹੈ, "ਅਥ ਗ੍ਰੰਥ ਕਰਤਾ ਕੀ ਬਿਨਯ।

"ਮਨੀ ਸਿੰਘ ਸੁਆਮੀ ਕਾ ਦਾਸ।
ਧਰਮ ਸਿੰਘ ਜੀ ਬੁੱਧ ਪ੍ਰਕਾਸ।
ਤਾਂ ਕਾ ਭਯੋ ਦਾਸ ਹਉਂ ਆਇ।
ਤਿਨ ਮਮ ਕੀਨੀ ਅਧਕ ਸਹਾਇ।...।੧।
ਮਨੀ ਸਿੰਘ ਜਬ ਹੀ ਕਹੀ, ਭਗਤ ਸਿੰਘ ਕੋ ਗਾਥ।
ਧਰਮ ਸਿੰਘ ਜੀ ਕਵਿ ਗੁਰੂ, ਬੈਠ ਤਬੈ ਢਿਗ ਸਾਥ।੨।
ਨਾਮ ਜਾਨ ਸ੍ਰੀ ਗੁਰੂ ਕੋ, ਕਵਿਤਾ ਜਿਹ ਬਲ ਕੀਨ।
ਪੁਰਸੋਤਮ ਜੀ 'ਧਰਮ ਹਰਿ' ਮੋਹਿ ਦਾਸ ਤਿਨ ਚੀਨ।੬।

ਪਰਤੱਖ ਹੋਤ ਗੁਰਦੇਵ ਕੇ, ਸੇਵਕ ਮੋਹਿ ਨਾਂ ਨਾਮ ।
ਤਾਂਤੇ ਜ਼ਾਨੋ ਦਾਸ ਕਵਿ, ਸੰਤ ਪੂਰ ਮਮ ਕਾਮ ।੭।"

ਇਹ ਭਾਸ਼ਾ ਵਿਭਾਗ ਦੀ ਐਡੀਸ਼ਨ ਦਾ ਉਤਾਰਾ ਹੈ । ਮੇਰੇ ਪਾਸ ਪਈ ਪੁਰਾਣੀ ਕਾਪੀ ਵਿਚ ਸਿਰਫ਼ ਏਨਾ ਹੀ ਫ਼ਰਕ ਹੈ,

"ਪਰਤੱਖ ਹੋਤ ਗੁਰਦੇਵ ਕੇ, ਸੇਵਕ ਮੋਹਿ ਨ ਨਾਮ ।"

ਕੇਵਲ ਏਹਾ ਇਕ ਪੰਗਤੀ ਭੁਲੇਖਾ ਪਾਊ ਹੈ । ਗਿ. ਇੰਦਰ ਸਿੰਘ ਦੀ ਪੁਸਤਕ ਵਿਚ 'ਮੋਹਿ ਨਾਂ' ਜਾਂ 'ਮੋਹਿ ਨ' ਦੀ ਥਾਂ 'ਸੋਹਿਨਾ' ਛਪਿਆ ਹੈ । ਏਸੇ ਦੇ ਆਧਾਰ ਉਤੇ ਉਹ ਕਰਤਾ ਦਾ ਨਾਮ 'ਸੋਹਨ' ਮੰਨਦੇ ਹਨ । ਨਹੀਂ ਤਾਂ ਸਾਰੀ ਪੁਸਤਕ ਪੜ੍ਹਨ ਤੋਂ ਏਹਾ ਭੁਲੇਖਾ ਪੈਂਦਾ ਹੈ, ਕਿ ਇਸ ਗ੍ਰੰਥ ਦਾ ਕਰਤਾ ਭਗਤ ਸਿੰਘ ਹੈ, ਜੋ ਭਾਈ ਮਨੀ ਸਿੰਘ ਜੀ ਦਾ ਸ਼ਰਧਾਲੂ ਹੈ, ਤੇ ਉਸ ਦਾ ਕਵਿਤਾ ਦਾ ਉਸਤਾਦ (ਵਿੱਦਿਆ ਗੁਰੂ) ਧਰਮ ਸਿੰਘ ਹੈ ।

ਲੇਖਕ ਬਾਰੇ ਇਕ ਗੱਲ ਸਪਸ਼ਟ ਹੈ, ਕਿ ਉਹ ਸਨਾਤਨੀ ਖ਼ਿਆਲਾਂ ਦਾ ਹੈ । ਦੂਸਰੇ ਸ਼ਬਦਾਂ ਵਿਚ, ਸਿੱਖ ਸਿਧਾਂਤ ਨਾਲੋਂ ਉਹਦੇ ਮਨ 'ਤੇ ਹਿੰਦੂ ਮੱਤ ਦਾ ਵਧੇਰੇ ਪਰਭਾਵ ਹੈ । ਗ੍ਰੰਥ ਇਉਂ ਸ਼ੁਰੂ ਹੁੰਦਾ ਹੈ

"੧ਓ ਸਤਿਗੁਰ ਪ੍ਰਸਾਦਿ ।
"ਸ੍ਰੀ ਭਗਉਤੀ ਜੀ ਸਹਾਇ ।
ਅਥ ਗੁਰਬਿਲਾਸ ਗ੍ਰੰਥ ਲਿਖਯਤੇ ।
"ਪ੍ਰਿਥਮ ਬੰਦੋ ਪਾਰਬ੍ਰਹਮ, ਗੁਰੂ ਨਾਨਕ ਸੁਖ ਸਾਗਰ ।
ਦਸਮ ਗੁਰੂ ਕੇ ਚਰਨ ਕਮਲ ਬੰਦੋ ਗੁਣ ਆਗਰ ।...।੧।"

ਫਿਰ ਦਸਾਂ ਗੁਰੂਆਂ ਨੂੰ ਨਮਸਕਾਰ ਕਰਨ ਪਿਛੋਂ ਕਵੀ ਦੇਵੀ ਦੀ ਅਰਾਧਨਾ ਕਰਦਾ ਹੈ ।

"ਪ੍ਰਿਥਮ ਸਿਮਰ ਸ੍ਰੀ ਚੰਡਕਾ, ਵਰਦਾਤੀ ਸੁਖ ਖਾਨ ।
ਮੰਗਲ ਕਰਨ, ਕਿਲਵਿਖ ਹਰਨ, ਸਭ ਸੰਤਨਿ ਕੇ ਪ੍ਰਾਨ ।੧੧।"

ਦੂਸਰੇ ਧਿਆਇ ਦੇ ਆਰੰਭ ਵਿਚ ਲਿਖਦਾ ਹੈ,

"ਪ੍ਰਿਥਮ ਚਰਨ ਬੰਦੋ ਗੁਰੂ, ਬਹੁਰ ਸਾਰਦਾ ਮਾਇ ।
ਬਾਲ ਬਿਨੈ ਸੁਨ ਕਰਿ ਕ੍ਰਿਪਾ, ਮੋਰੀ ਕਰੋ ਸਹਾਇ ।੧।

ਦਸਵਾਂ ਧਿਆਇ ਸ਼ੁਰੂ ਕਰਨ ਲਗਿਆਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੰਦਨਾ ਕਰਨ ਪਿਛੋਂ ਫਿਰ ਦੇਵੀ ਦੀ ਅਰਾਧਨਾ ਹੈ,

"ਸਾਰਦ ਮਾਤਾ ਬਿਮਲ ਮਤ, ਬਾਰੰਬਾਰ ਪ੍ਰਨਾਮ ।
ਗੁਰ ਜਸ ਸਿੰਧ ਸਮਾਨ ਹੈ, ਤੁਲਹਾ ਤੁਮਾਰੋ ਨਾਮ ।੨।"

ਏਹਾ ਹਾਲ ਬਾਰ੍ਹਵੇਂ ਧਿਆਇ ਦਾ ਹੈ,

"ਨਮੋ ਨਮੋ ਸ੍ਰੀ ਸਤਿਗੁਰੂ, ਬਹੁਰ ਸਾਰਦਾ ਮਾਇ ।
ਬਰਨ ਗੁਰੂ ਜਸ, ਵਿਘਨ ਹਰ, ਮੇਰੀ ਕਰੋ ਸਹਾਇ ।੧।"

ਉਪ੍ਰੋਕਤ ਉਦਾਹਰਣਾਂ ਤੋਂ ਸਿੱਧ ਹੁੰਦਾ ਹੈ, ਕਿ ਲੇਖਕ ਗੁਰੂ ਸਾਹਿਬਾਨ ਨੂੰ ਵੀ ਮੰਨਦਾ ਹੈ, ਪਰ ਨਾਲ ਹੀ ਦੇਵੀ ਦੀ ਵੀ ਅਰਾਧਨਾ ਕਰਦਾ ਹੈ। ਪਰ ਗੁਰਵਾਕ :

"ਮੈਂ ਨ ਗਨੇਸਹਿ ਪ੍ਰਿਥਮ ਮਨਾਊਂ।
ਕਿਸਨ ਬਿਸਨ ਕਬਹੂ ਨਹਿ ਧਿਆਊਂ।"

ਉਤੇ ਲੇਖਕ ਨੂੰ ਪੂਰਾ ਭਰੋਸਾ ਨਹੀਂ।

ਸਨਾਤਨ ਧਰਮ ਨੂੰ ਮੰਨਣ ਵਾਲਿਆਂ ਦਾ ਵਿਸ਼ਵਾਸ ਸੀ, ਕਿ ਕਵਿਤਾ ਦੀ ਦੇਵੀ ਸ੍ਰਸਵਤੀ (ਸੁਰਸਤੀ) ਜਾਂ ਸਾਰਦਾ ਦੇਵੀ ਹੈ। ਰਵਾਇਤਨ ਹੀ, ਜਾਂ ਬਿਨਾਂ ਸੋਚੇ ਸਮਝੇ ਹੀ ਕਵਿਤਾ ਆਰੰਭ ਕਰਨ ਲੱਗੇ ਕਈ ਕਵੀ ਸੁਰਸਤੀ ਦੀ ਅਰਾਧਨਾ ਕਰ ਲੈਂਦੇ ਹਨ। ਚੰਡਿਕਾ ਦੇਵੀ ਹਰ ਕਿਸਮ ਦੀ ਸ਼ਕਤੀ ਦੀ ਦਾਤੀ ਮੰਨੀ ਜਾਂਦੀ ਹੈ। ਪੁਰਾਤਨ ਕਵੀਆਂ ਦਾ ਗਿਆਨ ਵੀ ਵਧੇਰੇ ਹਿੰਦੂ ਮੱਤ ਦੇ ਗ੍ਰੰਥਾਂ 'ਤੇ ਆਧਾਰਤ ਸੀ। ਇਸ ਵਾਸਤੇ ਉਹ ਗੁਰੂ ਸਾਹਿਬਾਨ ਦੇ ਨਾਲ ਨਾਲ ਦੇਵੀ ਦੀ ਉਸਤਤ ਕਰਨੀ ਵੀ ਜ਼ਰੂਰੀ ਸਮਝਦੇ ਸਨ।

ਗੀਤਾ ਵਿਚ ਥਾਂ ਥਾਂ ਆਉਂਦਾ ਹੈ, ਕਿ ਈਸ਼ਵਰ ਆਪ ਕ੍ਰਿਸ਼ਨ ਜੀ ਦਾ ਰੂਪ ਧਾਰ ਕੇ ਪਰਗਟ ਹੋਇਆ। ਗੁਰਬਿਲਾਸ ਦਾ ਕਰਤਾ ਵੀ ਗੁਰੂ ਹਰਿਗੋਬਿੰਦ ਸਾਹਿਬ ਨੂੰ 'ਈਸ਼ਵਰ' ਹੀ ਮੰਨਦਾ ਹੈ।

ਲੇਖਕ ਪਹਿਲੇ ਧਿਆਇ ਵਿਚ ਹੀ ਲਿਖਦਾ ਹੈ, ਕਿ ਦੇਵਤਿਆਂ ਨੇ ਬ੍ਰਹਮਾ ਦੀ ਅਗਵਾਈ ਵਿਚ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ,)

"ਬ੍ਰਹਮਾ ਵਾਚ :

"ਪਦ ਪੰਕਜ ਤੋਹਿ ਨਮੋ ਪ੍ਰਭ ਜੀ,
ਕੋਊ ਪਾਵਤਿ ਨਹ ਕਛੁ ਮਰਮ ਤੁਮਾਰਾ।
ਅਮਰ ਧਰਾ ਮਨ ਦੁੱਖ ਭਯੋ,
ਜਗ ਬੰਸ ਮਲੇਛ ਬਢੀ ਸੁ ਅਪਾਰਾ।
ਪਾਪ ਗੋ-ਘਾਤ ਕਰੈ ਸਦ ਹੀ,
ਸਭ ਛੱਤ੍ਰਨਿ ਕੋ ਨਿਜ ਦੀਨ ਸੁ ਡਾਰਾ।
ਪਾਪ ਪ੍ਰਕਾਸ਼ ਭਯੋ ਜਗ ਮੈਂ,
ਪ੍ਰਭ ਨਾਮ ਮਲੇਛ ਕਰੋ ਕਰਤਾਰਾ।੯੩।"
"ਬ੍ਰਹਮਾ ਕੀ ਬਿਨਤੀ ਸੁਨ ਪਾਈ।
ਕਾਲ ਪੁਰਖ ਬੋਲੇ ਸੁਖਦਾਈ।
ਤੁਮ ਹਿਤ ਧਰੋ ਜਨਮ ਸੁਖ ਪਾਏ।
ਤੁਮਰੇ ਸਤਰੂ ਦੇਊਂ ਖਪਾਏ।
ਮਾਤਾ ਗੰਗਾ ਜਾਚਨ ਕੀਨੋ।
ਹੁਇ ਪ੍ਰਸੰਨ ਬੁੱਢੇ ਵਰ ਦੀਨੋ।
ਸੰਤ ਬਚਨ ਸਦ ਅਟਲ ਪਛਾਨੋ।
ਚਲੈ ਸੁਮੇਰ ਨ ਬਚਨ ਟਲਾਨੋ।

ਸੁਧਾ ਸਰੋਵਰ ਨਿਕਟਿ ਵਡਾਲੀ।
ਧਰੋਂ ਜਨਮ ਤਿਹ ਥਾਂ ਅਰ ਟਾਲੀ।
ਗੁਰ ਅਰਜਨ ਕੇ ਧਾਮ ਮਝਾਰੇ।
ਧਰੋਂ ਰੂਪ ਤੁਮ ਚਿੰਤ ਨਿਵਾਰੋ।
ਅਸ ਕਹਿ ਅੰਤ੍ਰ ਧਿਆਨ ਸੁ ਭਏ।
ਸਭ ਦੇਵਨਿ ਮਨ ਆਨੰਦ ਲਏ।...੯੪।"

[ਇਹਨਾਂ ਪੰਗਤੀਆਂ ਰਾਹੀਂ ਲੇਖਕ ਸਾਬਤ ਕਰਦਾ ਹੈ, ਕਿ ਈਸ਼ਵਰ ਆਪ ਗੁਰੂ ਹਰਿਗੋਬਿੰਦ ਸਾਹਿਬ ਦਾ ਰੂਪ ਧਾਰ ਕੇ ਪਰਗਟ ਹੋਇਆ ਹੈ।

ਇਹ ਵਿਚਾਰ ਸਿੱਖੀ ਸਿਧਾਂਤ ਦੇ ਉਲਟ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਤੂ ਪਾਰਬ੍ਰਹਮ ਪਰਮੇਸਰੁ ਜੋਨਿ ਨ ਆਵਈ।" (ਰਾਗ ਮਾਰੂ)
"ਸੋ ਮੁਖ ਜਲਉ, ਜਿਤ ਕਹਹਿ ਠਾਕੁਰੁ ਜੋਨੀ।" (ਰਾਗ ਭੈਰਉ)

ਇਸ ਮਹਾਂਵਾਕ ਨੂੰ ਮੁੱਖ ਰਖਕੇ ਅਸੀਂ ਕਹਿ ਸਕਦੇ ਹਾਂ, ਕਿ ਕਵੀ ਸਿੱਖ ਸਿਧਾਂਤ ਤੋਂ ਦੂਰ ਜਾ ਰਿਹਾ ਹੈ, ਤੇ ਸਨਾਤਨ ਖ਼ਿਆਲਾਂ ਨੂੰ ਮੰਨਣ ਵਾਲਾ ਹੈ।]

ਹੁਣ ਮੂਲ ਲਿਖਤ ਵੱਲ ਆਓ।

# ਅਧਿਆਇ ਪਹਿਲਾ

"ਮਨੀ ਸਿੰਘ ਬਰਨਨਿ ਕਰੀ, ਜੈਸ ਕਥਾ ਸੁਖ ਖਾਨ।
ਸੋ ਪ੍ਰਸੰਗ ਬਰਨਨ ਕਰੋਂ, ਸੁਨੋ ਸੰਤ ਧਰ ਧਿਆਨ।੧੩।
ਗੁਰ ਨਾਨਕ ਅਸਥਾਨ ਉਦਾਰੇ।
ਨਾਨਕ ਸਰ ਜਿਹ ਨਾਮ ਅਪਾਰੇ।...੧੪।
ਭਗਤ ਸਿੰਘ ਵਾਸੀ ਤਿਹ ਥਾਨ।
ਮਨੀ ਸਿੰਘ ਕਾ ਸੇਵਕ ਜਾਨ।...
ਏਕ ਸਮੇ ਮਨੀ ਸਿੰਘ ਉਦਾਰ।
ਨਾਨਕ ਸਰ ਕੇ ਆਇ ਦੀਦਾਰ।...੧੫।"

ਦੀਵਾਨ ਵਿਚ ਰਾਗੀਆਂ ਨੇ ਭਾਈ ਗੁਰਦਾਸ ਦੀ ਇਹ ਪਉੜੀ ਪੜ੍ਹੀ,

"ਪੰਜ ਪਿਆਲੇ ਪੰਜ ਪੀਰ,
ਛੱਠਮ ਪੀਰ ਬੈਠਾ ਗੁਰ ਭਾਰੀ।"

ਤਾਂ ਭਗਤ ਸਿੰਘ ਨੇ ਭਾਈ ਮਨੀ ਸਿੰਘ ਜੀ ਨੂੰ ਪੁਛਿਆ,

"ਪਾਂਚ ਗੁਰੂ ਸੁਧ ਸਾਂਤ ਰਹਾਏ।
ਛਠਮ ਗੁਰੂ ਕਿਮ ਜੁੱਧ ਕਰਾਏ।੧੯।"

ਭਾਈ ਮਨੀ ਸਿੰਘ ਜੀ ਨੇ ਉਤਰ ਦਿਤਾ,

"ਸੁਨੋ, ਅਬ ਤੋਸੋਂ ਕਥਾ ਉਚਾਰੋਂ ।
ਤੁਮਰੇ ਚਿਤ ਕੋ ਭਰਮ ਨਿਵਾਰੋਂ ।
ਸ੍ਰੀ ਗੋਬਿੰਦ ਮ੍ਰਿਗੇਸ ਕ੍ਰਿਪਾਲਾ ।
ਕਥਾ ਸੁਨਾਈ ਅਨਿਕ ਬਿਸਾਲਾ ।
ਦਯਾ ਸਿੰਘ ਜੀ ਸੁਨੀ ਸ ਪ੍ਰੇਮਾ ।
ਇਕ ਚਿਤ ਦ੍ਰਿੜ ਆਸਨ ਨਿਤ ਨੇਮਾਂ ।
ਤਿਨੈ ਕ੍ਰਿਪਾ ਕਰਿ ਮੋਹਿ ਸੁਨਾਈ ।
ਕਥਾ ਗੁਰਾਂ ਕੀ ਅਤਿ ਸੁਖਦਾਈ ।
ਅਬ ਕਹਹੋਂ ਸੋ ਕਥਾ ਉਚਾਰਾ ।
ਭਗਤਿ ਸਿੰਘ ਸੁਨੀਏ ਨਿਰਧਾਰਾ ।੨੧।"

(ਇਸ ਤਰ੍ਹਾਂ ਇਹ ਗ੍ਰੰਥ ਸ਼ੁਰੂ ਹੁੰਦਾ ਹੈ ।)

ਮਨੀ ਸਿੰਘ ਜੀ ਕਹਿੰਦੇ ਹਨ ।

"ਰਾਮਦਾਸ ਪੂਰਨ ਪੁਰਖੁ ਸਮਾਂ ਅੰਤ ਨਿਜ ਜਾਨ ।
ਨਿਜ ਗੁਰਿਆਈ ਤਬ ਦਈ, ਅਰਜਨ ਗੁਰੂ ਪਛਾਨ ।੨੬।"

ਵਿਸਾਖੀ ਦੇ ਮੇਲੇ ਤੇ ਇਕ ਸਿੱਖ ਸੁੰਦਰ ਤੇਵਰ (ਬਸਤਰ) ਲਿਆਇਆ । ਮਾਤਾ ਗੰਗਾ ਜੀ ਉਹ ਤਿਉਰ ਵੇਖਕੇ ਬੜੇ ਖ਼ੁਸ਼ ਹੋਏ ।

ਬਰਸਾਤ ਵਿਚ ਮਾਤਾ ਗੰਗਾ ਨੇ ਉਹ ਬਸਤਰ ਸੁੱਕਣੇ ਪਾਏ । ਕਰਮੋ ਵੇਖ ਕੇ ਸੜ ਬਲ ਗਈ । ਉਹਨੇ ਪ੍ਰਿਥੀ ਚੰਦ ਨੂੰ ਤਾਹਨੇ ਨਾਲ ਕਿਹਾ,

"ਹੇ ਪਤਿ, ਜੋ ਪਿਤ ਸੇਵ ਕਮਾਵਤਿ ।
ਤਉ ਗੁਰਿਆਈ ਤੁਮ ਘਰ ਆਵਤਿ ।...੩੩।"

ਪ੍ਰਿਥੀਏ ਨੇ ਕਿਹਾ, "ਸਭ ਕੁਛ ਆਪਣਾ ਹੀ ਹੈ । ਗੁਰੂ ਅਰਜਨ ਘਰ ਪੁੱਤਰ ਕੋਈ ਨਹੀਂ ।

ਮਾਤਾ ਗੰਗਾ ਦੀ ਦਾਸੀ ਨੇ ਮਾਤਾ ਜੀ ਨੂੰ ਆ ਦੱਸਿਆ ।

ਮਾਤਾ ਗੰਗਾ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਬੀੜ ਵਿਚ ਬਾਬਾ ਬੁੱਢਾ ਜੀ ਪਾਸ ਬੇਨਤੀ ਕਰਨ ਵਾਸਤੇ ਕਿਹਾ ।

ਬੀੜ ਮਿਲਨ ਦਾ ਕਾਰਨ ਦੱਸਦਾ ਹੈ, ਕਿ ਗੁਰੂ ਅਮਰਦਾਸ ਜੀ ਨੇ ਵਰ ਦਿਤਾ, ਕਿ ਜਦੋਂ ਬਾਵਲੀ ਦਾ ਕੜ ਟੁੱਟੇਗਾ, ਓਦੋਂ ਚਤੌੜ ਦਾ ਗੜ੍ਹ ਫ਼ਤਹਿ ਹੋਵੇਗਾ ।

"ਜਿਹ ਛਿਨ ਬਾਵਲੀ ਕੜ ਤੁਟਿ ਜਾਵੈ ।
ਤਿਹ ਛਿਨ ਸ਼ਾਹ ਫ਼ਤੇ ਗੜ੍ਹ ਪਾਵੇ ।...੪੮।"

(ਪਰ ਇਹ ਤਾਰੀਖ਼ਾਂ ਆਪਸ ਵਿਚ ਨਹੀਂ ਮਿਲਦੀਆਂ । ਬਾਉਲੀ ੧੬੨੧ ਬਿ. ਵਿਚ ਮੁਕੰਮਲ ਹੋ ਗਈ ਸੀ, ਪਰ ਅਕਬਰ ਨੇ ਚਤੌੜ ਦੇ ਕਿਲ੍ਹੇ ਨੂੰ ੧੬੨੪ ਬਿ. ਵਿਚ ਘੇਰਾ ਪਾਇਆ ਸੀ ।)

ਕਵੀ ਲਿਖਦਾ ਹੈ, ਜਿਸ ਵੇਲੇ ਬਾਵਲੀ ਦਾ ਕੜ੍ਹ ਟੁੱਟਾ, ਓਸੇ ਵੇਲੇ ਚਤੌੜ ਦਾ

ਕਿਲ੍ਹਾ ਫਤਹਿ ਹੋਇਆ ।

ਅਕਬਰ ਗੁਰੂ ਜੀ ਦੀ ਸ਼ਰਨ ਆਇਆ, ਤਾਂ ਬੇਨਤੀ ਕੀਤੀ,

"ਹੇ ਸਤਿਗੁਰ, ਮੋਕੋ ਸਿਖ ਕੀਜੈ ।
ਕ੍ਰਿਪਾਧਾਰ ਚਰਣਾਮ੍ਰਿਤ ਦੀਜੈ ।੫੫।
ਅਕਬਰ ਕੀ ਬਿਨਤੀ ਸੁਨੇ ਸਤਿਗੁਰ ਭਏ ਕ੍ਰਿਪਾਲ ।
ਤਾਕੋ ਤਬ ਹੀ ਸਿਖ ਕਿਯੋ ਸਤਿਗੁਰ ਦੀਨ ਦਯਾਲ ।੫੬।
ਅਕਬਰ ਤਬ ਬਿਨਤੀ ਕਰੀ, ਰਾਜ ਦੇਸ ਕਾ ਲੇਹੁ ।
ਤੁਮਰੇ ਦੇਸ ਸਭੈ ਹਮੈਂ, ਗੁਰ ਕ੍ਰਿਪਾਲ ਕਹਯੋ ਏਹੁ ।੫੭।"

ਅਕਬਰ ਨੇ ਲੰਗਰ ਵਾਸਤੇ ਕੁਛ ਪਿੰਡ ਦੇਣੇ ਚਾਹੇ, ਪਰ ਗੁਰੂ ਜੀ ਨਾ ਮੰਨੇ । ਅੰਤ ਅਕਬਰ ਨੇ ਬੀਬੀ (ਭਾਨੀ) ਨੂੰ ਚੁਰਾਸੀ ਪਿੰਡ ਦਿਤੇ । ਓਹਾ ਬੀੜ ਅਖਵਾਉਂਦੇ ਹਨ, ਤੇ ਬਾਬਾ ਬੁਢਾ ਜੀ ਓਥੇ ਰਹਿੰਦੇ ਸਨ ।

ਮਾਤਾ ਗੰਗਾ ਜੀ ਬਾਬਾ ਬੁਢਾ ਜੀ ਪਾਸ ਵਰ ਲੈਣ ਗਏ, ਨਾਲ ਕਈ ਦਾਸ ਦਾਸੀਆਂ ਤੇ ਕੁਛ ਸਹੇਲੀਆਂ ਰਥਾਂ ਤੇ ਗਏ । ਵਾਜ ਸੁਣ ਕੇ ਬਾਬੇ ਬੁਢੇ ਨੇ ਕਿਹਾ,

"ਘੁਘਰੂਆਂ ਰਥ ਸਬਦ ਸੁਨਾਏ ।
ਬੁੱਢਾ ਸਾਹਿਬ ਐਸ ਅਲਾਏ ।
ਰਮਦਾਸ ਪੁਰੇ ਭਾਜੜ ਕਿਨ ਪਾਈ ।
ਸਭੈ ਲੋਕ ਕਿਹ ਓਰ ਸਿਧਾਈ ।੬੧।"

ਬੁਢਾ ਜੀ ਨੇ ਕਿਹਾ, "ਵਰ ਦੇਣ ਯੋਗ ਗੁਰੂ ਜੀ ਹੀ ਹਨ ।"

ਮਾਤਾ ਜੀ ਨੇ ਵਾਪਸ ਆ ਕੇ ਮਹਾਰਾਜ ਨੂੰ ਦੱਸਿਆ, ਕਿ ਬਾਬਾ ਜੀ ਨੇ ਪੁੱਤਰ ਦਾ ਵਰ ਦੇਣ ਦੀ ਥਾਂ ਸਰਾਪ ਦਿਤਾ ਹੈ ।

"ਮਹਾਰਾਜ, ਤੁਮ ਭੇਜੇ ਗਏ ।
ਸੁਤ ਤੋ ਰਹਾ, ਸ੍ਰਾਪ ਤਿਨ ਦਏ ।
ਸੁਤ ਨਹੀ ਦੀਨੋ, ਭਾਜੜ ਦਈ ।
ਸ੍ਰੀ ਗੁਰ ਕਹਾ, ਕੈਸ ਬਿਧਿ ਗਈ ।...੬੭।"

ਗੁਰੂ ਜੀ ਨੇ ਫਿਰ ਜਾਣ ਦੀ ਵਿਧੀ ਦੱਸੀ ।

ਅਗਲੇ ਦਿਨ ਮਾਤਾ ਜੀ ਮਿੱਸੀਆਂ ਰੋਟੀਆਂ, ਮੱਖਣ, ਗੰਢੇ ਤੇ ਲੱਸੀ ਲੈ ਕੇ ਗਏ । ਬਾਬੇ ਬੁਢੇ ਨੇ ਪ੍ਰਸਾਦ ਛਕ ਕੇ ਵਰ ਦਿਤਾ,

"ਐਸ ਸਮੇਂ ਮਨ ਖੁਧਿਆ ਖੋਈ ।
ਇੱਛਾ ਸੁਤ ਤੁਮ ਪੂਰੀ ਹੋਈ ।
ਤੁਮਰੇ ਗ੍ਰਿਹ ਪ੍ਰਗਟੇਗਾ ਜੋਧਾ ।
ਜਾਂਕੋ ਬਲ ਗੁਨ ਕਿਨੂੰ ਨ ਸੋਧਾ ।
ਰੁਪੇ ਛਕੇ ਸੁ ਜੈਸ ਮਰੋਰੇ ।
ਤੁਰਕ ਸੀਸ ਤੈਸੇ ਵਹੁ ਤੋਰੇ ।

ਹਰਿਗੋਬਿੰਦ ਸੁਭ ਨਾਮ ਕਹਾਵੈ ।
ਬਹੁ ਮਲੇਛ ਕੋ ਮਾਰ ਗਿਰਾਵੈ ।
ਮੀਰੀ ਪੀਰੀ ਧਾਰ ਕ੍ਰਿਪਾਲ ।
ਬੈਠੇਗਾ ਸੁਭ ਤਖ਼ਤ ਅਕਾਲ ।...੭੩।"
"ਸੰਮਤ ਸੋਰਹਿ ਸੈ ਤਬੈ ਇਕਵੰਜਾ ਪਰ ਜਾਨ ।
ਅੱਸੂ ਦਿਨ ਇਕੀਸਵੀ, ਬੁਢੇ ਬਚਨ ਬਖਾਨ ।੭੪।"

ਫਿਰ ਗੁਰੂ ਜੀ ਅੰਮ੍ਰਿਤਸਰ ਛੱਡਕੇ ਵਡਾਲੀ ਜਾ ਵੱਸੇ। ਪਿਛੇ ਪ੍ਰਿਥੀਆ ਹੀ ਰਿਹਾ । ਸੁਲਹੀ ਖ਼ਾਨ ਚੜ੍ਹ ਕੇ ਆ ਗਿਆ । ਪ੍ਰਿਥੀਏ ਨੇ ਮਿਲ ਕੇ ਉਸ ਨੂੰ ਕਿਹਾ, ਕਿ ਤੁਹਾਥੋਂ ਡਰ ਕੇ ਗੁਰੂ ਅੰਮ੍ਰਿਤਸਰ ਛੱਡ ਕੇ ਨੱਸ ਗਿਆ ਹੈ । ਸੁਲਹੀ ਖ਼ਾਨ ਦਿੱਲੀ ਚਲਾ ਗਿਆ ।

ਗੁਰੂ ਜੀ ਵਡਾਲੀ ਰਹੇ, ਤੇ ਛੇਹਰਟਾ ਰਚਿਆ ।

"ਰਚਿਓ ਛੇਹਰਟਾ ਅਤਿ ਸੁਖਦਾਈ ।
ਤਿਸ ਕੀ ਮਹਿਮਾ ਅਧਿਕ ਵਧਾਈ ।
ਸ੍ਰੀ ਮੁਖ ਸੋਂ ਅਸ ਬਚਨ ਉਚਾਰੇ ।
ਇਹ ਠਾਂ ਨ੍ਹਾਇ ਸੁ ਸੁਰਗ ਸਿਧਾਰੇ ।੮੬।"
ਪੁਤ੍ਰ ਹੇਤ ਨਾਰੀ ਜੋਉ ਮਾਸ ਮਾਸ ਇਹਾਂ ਨ੍ਹਾਇ ।
ਏਕ ਬਰਸ ਮੈਂ ਸੁਤ ਲਹੈ, ਸ੍ਰੀ ਮੁਖ ਅਸ ਫ਼ੁਰਮਾਇ ।੮੮।"

ਫਿਰ ਅੱਗੇ ਲਿਖਿਆ ਹੈ, ਕਿ ਸਾਰੇ ਦੇਵਤਿਆਂ ਰਲ ਕੇ ਈਸ਼ਵਰ ਅੱਗੇ ਬੇਨਤੀ ਕੀਤੀ, ਤਾਂ ਈਸ਼ਵਰ ਨੇ ਮਾਤਾ ਗੰਗਾ ਜੀ ਦੇ ਘਰ ਜਨਮ ਲਿਆ ।

"ਸੰਮਤ ਸੋਰਹਿ ਸਹਸ ਬਵੰਜਾ ।
ਹਾੜ ਇਕੀ ਨਿਸ ਆਧੀ ਮੰਝਾ ।
ਪੁਖ ਨਿਛੱਤ੍ਰ ਸੁਭ ਗ੍ਰਿਹ ਸੁਖਦਾਈ ।
ਕ੍ਰਿਸ਼ਨ ਪੱਖ ਪ੍ਰਗਟੇ ਪ੍ਰਭ ਆਈ ।
ਮਾਤ ਉਦਰ ਤੇ ਪਵਨ ਨਿਕਸਾਨੀ ।
ਚਤੁਰਭੁਜ ਰੂਪ ਦੇਖ ਹਰਖਾਨੀ ।...੯੭।"

ਮਾਤਾ ਜੀ ਦੇ ਪ੍ਰਸ਼ਨ ਦੇ ਉਤਰ ਵਿਚ ਈਸ਼ਵਰ ਨੇ ਕਿਹਾ, ਮੈਂ ਬ੍ਰਹਮਾ ਦੀ ਬੇਨਤੀ ਸੁਣ ਕੇ ਪ੍ਰਗਟ ਹੋਇਆ ਹਾਂ, ਸਾਰੀ ਦੁਨੀਆਂ ਮੇਰੇ ਅਧੀਨ ਹੈ ।

ਫਿਰ ਮਾਤਾ ਦੀ ਬੇਨਤੀ ਮੰਨ ਕੇ ਪ੍ਰਭੂ ਨੇ ਬਾਲਕ ਰੂਪ ਧਾਰ ਲਿਆ । (ਸਭ ਹਿੰਦੂ ਮੱਤ ਦੇ ਵਿਚਾਰ ਹਨ ।)

ਸਾਹਿਬਜ਼ਾਦੇ ਦੇ ਪ੍ਰਗਟ ਹੋਣ ਉਤੇ ਪੰਜਵੇਂ ਪਾਤਸ਼ਾਹ ਸ਼ਬਦ ਉਚਾਰਿਆ, ਆਸਾ ਮਹਲਾ ੫—

"ਸਤਿਗੁਰ ਸਾਚੈ ਦੀਆ ਭੇਜਿ ।
ਚਿਰੁ ਜੀਵਨੁ ਉਪਜਿਆ ਸੰਜੋਗਿ ।...।"

ਬਿਲਾਵਲ ਰਾਗ ਵਿਚ ਵੀ ਕੁਛ ਸ਼ਬਦ ਉਚਾਰੇ ।

# ਅਧਿਆਇ ਦੂਜਾ

"ਪ੍ਰਿਥਮ ਚਰਨ ਬੰਦੋਂ ਗੁਰੂ, ਬਹੁਰ ਸਾਰਦਾ ਮਾਇ ।
ਬਾਲ ਬਿਨੈ ਸੁਨ ਕਰ ਕ੍ਰਿਪਾ ਮੋਰੀ ਕਰੋ ਸਹਾਇ ।੧।"

ਪ੍ਰਿਥੀਏ ਤੇ ਕਰਮੋ ਵੱਲੋਂ ਸਾਹਿਬਜ਼ਾਦੇ ਦੀ ਜਾਨ ਲੈਣ ਵਾਸਤੇ ਉਪਰਾਲੇ । ਦਾਈ ਨੂੰ ਭੇਜਿਆ, ਜੋ ਥਣਾਂ ਉਤੇ ਜ਼ਹਿਰ ਲਗਾ ਕੇ ਗਈ । ਸਾਹਿਬਜ਼ਾਦਾ ਉਸ ਦਾ ਮੰਮਾ ਮੂੰਹ ਵਿਚ ਨਾ ਪਾਵੇ । ਪਰ ਦਾਈ ਦਾ ਅੰਤ ਸਮਾਂ ਜਾਣ ਕੇ (ਉਸ ਦੀ ਕਲਿਆਣ ਕਰਨ ਵਾਸਤੇ) ਸਾਹਿਬਜ਼ਾਦੇ ਥਣ ਮੂੰਹ ਵਿਚ ਪਾ ਲਿਆ । ਦਾਈ ਮਰ ਗਈ, ਤੇ ਉਹ ਸੁਰਗਾਂ ਨੂੰ ਗਈ ।

"ਅਸ ਕਹਿ ਸੋਇ ਬੈਕੁੰਠ ਸਿਧਾਰੀ ।
ਚੜ੍ਹ ਬਿਬਾਨ ਮਨ ਆਨੰਦ ਧਾਰੀ ।...੧੯।"

ਮਾਤਾ ਗੰਗਾ ਜੀ ਨੇ ਇਸ ਕੌਤਕ ਬਾਰੇ ਪੁਛਿਆ, ਤਾਂ ਸਾਹਿਬਜ਼ਾਦੇ ਨੇ ਦੱਸਿਆ, "ਇਹ ਗੰਧਰਬ ਇਸਤਰੀ ਸੀ । ਇਕ ਸਮੇਂ ਇਹ ਦੇਵਤਿਆਂ ਦੀ ਸਭਾ ਵਿਚ ਗਾ ਰਹੀ ਸੀ । ਬ੍ਰਹਸਪਤਿ ਗੁਰੂ ਸਭਾ ਵਿਚ ਆਏ, ਤਾਂ ਸਭ ਦੇਵਤੇ ਆਦਰ ਵਜੋਂ ਉਠ ਖਲੋ ਹੋਏ, ਪਰ ਗਾਉਣ ਵਾਲੀ ਗੰਧਰਬ ਇਸਤਰੀ ਨਾ ਉਠੀ । ਤਾਂ ਬ੍ਰਿਹਸਪਤਿ ਗੁਰੂ ਨੇ ਸਰਾਪ ਦਿਤਾ, ਕਿ ਤੂੰ ਦਾਈ ਦਾ ਕਰਮ ਕਰਨ ਵਾਸਤੇ ਜਨਮ ਲਵੇਂਗੀ । ਗੁਰੂ ਅਰਜਨ ਦੇਵ ਜੀ ਦਾ ਸਾਹਿਬਜ਼ਾਦਾ ਤੇਰੇ ਥਣ ਨੂੰ ਮੂੰਹ ਵਿਚ ਲਵੇਗਾ, ਤਾਂ ਤੇਰੀ ਕਲਿਆਣ ਹੋਵੇਗੀ ।"

(ਮਹਾਭਾਰਤ ਤੇ ਪੁਰਾਣਾ ਵਿਚ ਆਈਆਂ ਕਥਾਵਾਂ ਦੇ ਆਧਾਰ ਉਤੇ ਕਵੀ ਕਈ ਅਜੇਹੀਆਂ ਮਨਘੜਤ ਕਹਾਣੀਆਂ ਲਿਖਦਾ ਹੈ ।)

ਅੱਗੇ ਲਿਖਦਾ ਹੈ, ਹਰਿਗੋਬਿੰਦ ਜੀ—ਦੋ-ਕੁ ਸਾਲ ਦੇ—ਖੇਡ ਰਹੇ ਸਨ ।ਇਕ ਸੱਪ ਆ ਗਿਆ । ਹਰਿਗੋਬਿੰਦ ਜੀ ਨੇ ਉਸ ਨੂੰ ਪਕੜ ਲਿਆ ਤੇ ਮੂੰਹ ਵਿਚ ਪਾ ਲਿਆ । ਮਾਤਾ ਗੰਗਾ ਜੀ ਦੀ ਨਿਗ੍ਹਾ ਪਈ, ਤਾਂ ਆਪ ਦੌੜ ਕੇ ਆਏ । ਸੱਪ ਮਰ ਗਿਆ । (ਉਸ ਨੇ ਮਾਣਸ ਰੂਪ ਧਾਰ ਕੇ) ਆਪਣੀ ਕਥਾ ਸੁਣਾਈ, "ਮੈਂ ਵਿੱਦਵਾਨ ਪੰਡਤ ਸਾਂ । ਮੈਂ ਨਾਰਦ ਜੀ ਦਾ ਨਿਰਾਦਰ ਕੀਤਾ, ਤਾਂ ਉਹਨਾਂ ਦੇ ਸਰਾਪ ਨਾਲ ਸਰਪ ਜੂਨ ਪਾਈ । ਨਾਰਦ ਨੇ ਕਿਹਾ, ਗੁਰੂ ਹਰਿਗੋਬਿੰਦ ਤੇਰੀ ਮੁਕਤੀ ਕਰਨਗੇ । ਸੋ, ਅੱਜ ਮੈਂ ਮੁਕਤ ਹੋਇਆ ਹਾਂ ।" ਤੇ ਉਹ ਬੰਦਨਾ ਕਰਕੇ ਬਿਬਾਨ 'ਤੇ ਚੜ੍ਹ ਕੇ ਸੁਰਗ ਨੂੰ ਗਿਆ ।

ਮਾਤਾ ਗੰਗਾ ਜੀ ਦੇ ਜ਼ੋਰ ਦੇਣ ਉਤੇ ਗੁਰੂ ਅਰਜਨ ਦੇਵ ਜੀ ਵਾਪਸ ਅੰਮ੍ਰਿਤਸਰ ਆਉਣਾ ਮੰਨ ਗਏ । ਗੁਰੂ ਜੀ ਤੇ ਮਾਤਾ ਗੰਗਾ ਜੀ ਸੌਂ ਗਏ ।

ਰਾਤ ਸਾਰੇ ਦੇਵਤੇ ਰਲ ਕੇ ਹਰਿਗੋਬਿੰਦ ਜੀ ਪਾਸ ਆਏ, ਨਾਰਦ ਤੇ ਜੋਗਨਾਂ ਵੀ ਆਈਆਂ । ਸਭ ਨੇ ਬੇਨਤੀ ਕੀਤੀ, ਕਿ ਆਪ ਧਰਮ ਹੇਤ ਜੁੱਧ ਕਰੋ । ਹਰਿਗੋਬਿੰਦ ਜੀ ਨੇ ਹੁਕਮ ਕੀਤਾ,

"ਹੇ ਨਾਰਦ, ਤੁਮ ਜੁੱਧ ਉਪਾਵੋ ।
**ਸ਼ਿਵ ਗਰ ਮੁੰਡ ਮਾਲ ਪਹਿਰਾਵੋ ।੪੩।**

ਕਲ ਕੋ ਅਸ ਆਗਿਆ ਕਰੀ, ਧਰੋ ਜਨਮ ਤੁਮ ਨਾਰ ।
ਦਿੱਲੀ ਬੀਚ ਚੰਦੂ ਗ੍ਰਹੈ ਲੇਹੁ ਜਾਇ ਅਵਤਾਰ ।੪੪।"

(ਚੰਦੂ ਦੀ ਲੜਕੀ ਨੂੰ 'ਕਲ' ਦਾ ਅਵਤਾਰ ਦੱਸਿਆ ਹੈ ।)

ਮਾਤਾ ਗੰਗਾ ਜੀ ਜਾਗ ਪਏ । ਉਹਨਾਂ ਜਾਂਦਿਆਂ ਦੇਵਤਿਆਂ ਨੂੰ ਵੇਖ ਕੇ ਸਮਝਿਆ, ਕਿ ਮੇਰੇ ਪੁੱਤਰ ਨੂੰ ਚੁੱਕਣ ਵਾਸਤੇ ਚੋਰ ਆਏ ਸਨ ।

ਤਿੰਨ ਸਾਲ ਵਡਾਲੀ ਵਿਚ ਰਹਿ ਕੇ ਗੁਰੂ ਜੀ ਵਾਪਸ ਅੰਮ੍ਰਿਤਸਰ ਆ ਗਏ ।

(ਕਵੀ ਮਾਤਾ ਜੀ ਵੱਲੋਂ ਪੰਡਤਾਂ ਨੂੰ ਦਾਨ ਦੇਣਾ ਵੀ ਲਿਖਦਾ ਹੈ ।)

"ਹਰਿਗੋਬਿੰਦ ਗਰ ਗੋਦੀ ਲੀਨੇ ।
ਦਾਨ ਅਪਾਰ ਦਿਜਨ ਕੌ ਦੀਨੇ ।੪੯।"

ਅੰਮ੍ਰਿਤਸਰ ਆ ਕੇ ਪੰਜਵੇਂ ਗੁਰੂ ਪਹਿਲਾਂ ਹਰਿਮੰਦਰ ਸਾਹਿਬ ਗਏ,ਤੇ ਫਿਰ ਪ੍ਰਿਥੀਏ ਦੇ ਘਰ ਜਾ ਕੇ ਉਸਨੂੰ ਨਮਸਕਾਰ ਕੀਤੀ ਤੇ ਸਾਹਿਬਜ਼ਾਦੇ ਨੇ ਪ੍ਰਿਥੀਏ ਨੂੰ ਮੱਥਾ ਟੇਕਿਆ ।

ਮਾਤਾ ਗੰਗਾ ਜੀ ਨੇ ਕਰਮੋ ਨੂੰ ਮੱਥਾ ਟੇਕਿਆ ।

ਫਿਰ ਗੁਰੂ ਜੀ ਮਹਾਦੇਵ ਨੂੰ ਮਿਲਨ ਗਏ ।

ਹਰਿਗੋਬਿੰਦ ਤਿੰਨ ਸਾਲ ਦੇ ਹੋਏ, ਤਾਂ ਮਾਤਾ ਜੀ ਨੇ ਬ੍ਰਹਮ-ਭੋਜ ਕੀਤਾ । ਤੇ ਪੰਡਤਾਂ ਨੂੰ ਭੋਜਨ ਛਕਾਇਆ ।

ਕਰਮੋ ਦੇ ਕਹਿਣ ਉਤੇ ਪ੍ਰਿਥੀਏ ਨੇ ਸਰਾਪ ਦਿਤਾ;

"ਪ੍ਰਿਥੀਏ ਕਹਾ, ਚਿੰਤ ਨਹਿ ਕਰੋ ।
ਸੀਤਲਾ ਬੜੀ ਹੋਇ, ਚਿਤ ਧਰੋ ।...੬੯।"

(ਭਾਵ, ਪ੍ਰਿਥੀਏ ਦੇ ਸਰਾਪ ਨਾਲ ਮਾਤਾ ਨਿਕਲੀ । ਫਿਰ ਤਾਂ ਪ੍ਰਿਥੀਆ ਵੀ ਬੜਾ ਕਰਨੀ ਵਾਲਾ ਹੋਇਆ ।)

"ਪਾਂਚ ਬਰਸ ਕੇ ਜਬ ਭਏ, ਹਰਿਗੋਬਿੰਦ ਬਲਵਾਨ ।
ਠੰਡੀ ਤਬ ਨਿਕਸਤ ਭਈ, ਅਤਿ ਭਾਰੀ ਸੁਖ ਖਾਨ ।੭੦।
ਤਬ ਗੁਰ ਅਰਜਨ ਦਿਜਨ ਕੋ ਲੀਨੋ ਤੁਰਤ ਬੁਲਾਇ ।
ਦੁਰਗਾ ਭੇਟ ਸਭ ਹੀ ਪੜ੍ਹੋ, ਕਰ ਪੂਜਾ ਮਨ ਲਾਇ ।੭੧।"

(ਕਵੀ ਨੇ ਸਿੱਧ ਕਰਨ ਦਾ ਯਤਨ ਕੀਤਾ ਹੈ, ਕਿ ਗੁਰੂ ਅਰਜਨ ਦੇਵ ਜੀ ਦੁਰਗਾ ਦੇਵੀ ਦੇ ਪੁਜਾਰੀ ਸਨ । ਫਿਰ ਨਿਰੰਕਾਰ ਦੇ ਪੁਜਾਰੀ ਤਾਂ ਨਾ ਹੋਇ ।)

ਫਿਰ ਮਾਤਾ ਜੀ ਦੇਵੀ ਦੀ ਮੰਨਤ ਦੀਆਂ ਸਭ ਰਸਮਾਂ ਕਰਦੇ ਹਨ ।

"ਬ੍ਰਹਮੇਂ ਭੇਟਾ ਦੇਵੀ ਰਰੈਂ ।
ਨਿੱਤ ਨਵੀਨ ਹਵਨ ਕੋ ਕਰੈਂ ।
ਕੰਨਿਆਂ ਕੋ ਭੋਜਨ ਨਿਤ ਦੇਵੈਂ ।
ਭੂਖਨ ਬਸਨ ਦੇਹਿ ਸੁਖ ਲੇਵੈਂ ।੭੩।
ਬ੍ਰਾਹਮਣ ਕੇ ਪ੍ਰਸਾਦਿ ਤੈ ਦੁਰਗਾ ਭਈ ਪ੍ਰਸੰਨ ।
ਸਪਤ ਦਿਵਸ ਬੀਤਤ ਭਏ ਠੰਢੀ ਕਹਿ ਸੁਖ ਮੰਨ ।...੭੪।"

ਪਰ ਗੁਰੂ ਅਰਜਨ ਦੇਵ ਜੀ ਤਾਂ ਫੁਰਮਾਉਂਦੇ ਹਨ,

"ਸੀਤਲਾ ਤੇ ਰਾਖਿਆ ਬਿਹਾਰੀ।
ਪਾਰਬ੍ਰਹਮ ਪ੍ਰਭ ਕਿਰਪਾ ਧਾਰੀ।"

ਫਿਰ ਗੁਰੂ ਜੀ ਦੁਰਗਿਆਣੇ ਦੇਵੀ ਪੂਜਣ ਜਾਂਦੇ ਹਨ।

"ਐਸ ਸਬਦ ਸ੍ਰੀ ਗੁਰ ਕਹਾ ਮਨ ਮੈਂ ਆਨੰਦ ਧਾਰ।
ਪੂਜਨ ਕੀ ਤਿਆਰੀ ਕਰੀ, ਸ੍ਰੀ ਦੁਰਗਾ ਦਰਬਾਰ ।੭੭।
ਸਭ ਪ੍ਰਵਾਰ ਕੋ ਸੰਗ ਲੈ ਗੰਗ ਮਾਤ ਪਰਬੀਨ।
ਕਰਮੋਂ ਕੋ ਨਿਜ ਸੰਗ ਲੈ ਚਲੀ ਹਰਖ ਚਿਤ ਲੀਨ ।੭੮।
ਗੁਰ ਅਰਜਨ ਪ੍ਰਿਥੀਆ ਸੰਗ ਲੀਨੇ।
ਆਨੰਦਧਾਰ ਦਾਨ ਬਹੁ ਦੀਨੇ।
ਬਾਜ ਬਜਾਵਤਿ ਚਲੇ ਅਪਾਰਾ।
ਦੁਰਗਿਆਣੇ ਦੇਵੀ ਦਰਬਾਰਾ।......
ਦੁਰਗਿਆਣੇ ਦੁਰਗਾ ਕਾ ਭਵਣ।
ਦੁਰਗਾ ਨਾਮ ਪੁਜਾਰੀ ਬ੍ਰਹਮਣ।
ਬਾਜ ਬਜਾਵਤ ਗੁਰ ਤਹਿ ਗਏ।
ਦੁਰਗਾ ਭਵਨ ਦੇਖ ਬਿਗਸਏ।......
ਦੇਵੀ ਕੀ ਪਰਿਕ੍ਰਮਾ ਕੀਨੀ।
ਦੇਹੁਰੇ ਕੀ ਅਤਿ ਸੈ ਛਬ ਚੀਨੀ ।੭੯।"

ਫਿਰ ਦੇਵੀ ਮੰਦਰ ਦੀ ਉਸਤਤ ਹੈ।

"ਤਬੈ ਕੜਾਹੀ ਕੀਨ, ਕੰਞਕਾ ਲੀਨ ਬੁਲਾਇ ਬਹੁ।
ਗਹਿਨੇ ਚੁੰਨੀਆਂ ਦੀਨ ਬਜੇ ਬਜੰਤ੍ਰ ਸੁ ਹਰਖ ਸੋ ।੮੨।"

ਕਰਮੋ ਪ੍ਰਿਥੀਏ ਨਾਲ ਲੜੀ, ਤਾਂ ਉਹਨਾਂ ਹਰਿਗੋਬਿੰਦ ਜੀ ਨੂੰ ਜ਼ਹਿਰ ਦੇਣ ਦੀ ਵਿਉਂਤ ਸੋਚੀ। ਹਰਿਗੋਬਿੰਦ ਦੇ ਖਿਡਾਵੇ ਬ੍ਰਹਿਮਣ ਨੂੰ ਧਨ ਦੇ ਕੇ ਆਪਣੇ ਵੱਸ ਕੀਤਾ। ਖਿਡਾਵੇ ਨੇ ਦਹੀਂ ਵਿਚ ਜ਼ਹਿਰ ਮਿਲਾ ਕੇ ਦੇਣਾ ਚਾਹਿਆ। ਹਰਿਗੋਬਿੰਦ ਜੀ ਨੇ ਨਾ ਖਾਧਾ। ਗੁਰੂ ਜੀ ਨੇ ਇਕ 'ਸਰਮਾਂ' ਨਾਮ ਦੇ ਪਿਸਤੇ ਕੁੱਤੇ ਨੂੰ ਦਹੀਂ ਪੀਣ ਵਾਸਤੇ ਕਿਹਾ। ਕੁੱਤੇ ਨੇ ਕਿਹਾ, "ਮਹਾਰਾਜ! ਇਸ ਵਿਚ ਜ਼ਹਿਰ ਹੈ।" ਮਹਾਰਾਜ ਨੇ ਕਿਹਾ, "ਫਿਰ ਵੀ ਤੂੰ ਪੀ ਲੈ।" ਕੁੱਤੇ ਪੀ ਲਿਆ। ਉਹ ਮਰ ਗਿਆ ਤੇ ਬਿਬਾਨਾਂ 'ਤੇ ਚੜ੍ਹ ਕੇ ਸੁਰਗ ਨੂੰ ਗਿਆ।

ਉਸੇ ਵੇਲੇ ਬ੍ਰਹਿਮਣ ਸੂਲ ਨਾਲ ਮਰ ਗਿਆ।

ਗੁਰੂ ਜੀ ਨੇ ਇਸ ਪ੍ਰਥਾਇ ਸਬਦ ਉਚਾਰਿਆ,

"ਲੇਪ ਨ ਲਾਗੋ ਤਿਲਕਾ ਮੂਲ।
ਦੁਸਟਿ ਬ੍ਰਾਹਮਣ ਮੂਆ ਹੁਇ ਕੈ ਸੂਲ।..."

ਫਿਰ ਮਾਤਾ ਗੰਗਾ ਜੀ ਦੇ ਕਹਿਣ ਉਤੇ ਗੁਰੂ ਜੀ ਨੇ ਬ੍ਰਾਹਮਣ ਨੂੰ ਜ਼ਿੰਦਾ ਕਰ

ਦਿਤਾ; ਤਾਂ ਬ੍ਰਾਹਮਣ ਨੇ ਦੱਸਿਆ, ਕਿ ਮੈਥੋਂ ਇਹ ਕਾਰਾ ਪ੍ਰਿਥੀਏ ਨੇ ਕਰਾਇਆ ਸੀ।

ਗੁਰੂ ਜੀ ਨੇ ਸਿੱਖ ਭੇਜ ਕੇ ਪ੍ਰਿਥੀਏ ਨੂੰ ਬੁਲਾ ਲਿਆ। ਪੰਡਤ ਨੇ ਪ੍ਰਿਥੀਏ ਦੇ ਮੂੰਹ 'ਤੇ ਕਹਿ ਦਿਤਾ, ਕਿ ਇਸਨੇ ਮੈਥੋਂ ਜ਼ਹਿਰ ਦੁਆਇਆ ਹੈ।

ਪ੍ਰਿਥੀਆ ਸਗੋਂ ਗੁੱਸੇ ਹੋ ਗਿਆ, ਤੇ ਕਿਹਾ, ਹੁਣ ਮੈਂ ਤੈਨੂੰ ਵੱਸਣ ਨਹੀਂ ਦਿਆਂਗਾ, ਮੈਂ ਜਹਾਂਗੀਰ ਪਾਸ ਜਾਵਾਂਗਾ।

# ਅਧਿਆਇ ਤੀਜਾ

ਮਹਾਦੇਵ ਪ੍ਰਿਥੀਏ ਨੂੰ ਮਿਲਨ ਗਿਆ। ਪ੍ਰਿਥੀਏ ਕਿਹਾ, ਮੈਂ ਜਹਾਂਗੀਰ ਕੋਲ ਸ਼ਕਾਇਤ ਕਰਨ ਚੱਲਿਆ ਹਾਂ, ਕਿ ਗੁਰਿਆਈ ਮੇਰਾ ਹੱਕ ਹੈ। ਮਹਾਦੇਵ ਨੇ ਵਰਜਿਆ, ਪਰ ਪ੍ਰਿਥੀਆ ਨਾ ਮੰਨਿਆਂ। ਪ੍ਰਿਥੀਆ ਬਾਲ ਬੱਚੇ ਸਮੇਤ ਪਿੰਡ 'ਹੇਅਰ' (ਜ਼ਿਲਾ ਲਾਹੌਰ) ਜਾ ਵਸਿਆ।

ਉਸ ਵੇਲੇ ਸੁਲਹੀ ਪਿੰਡ ਹੇਅਰ ਡੇਰੇ ਲਾਈ ਬੈਠਾ ਸੀ, ਮਾਲੀਆ ਵਸੂਲ ਕਰਨ ਵਾਸਤੇ। ਸੁਲਹੀ ਨੇ ਕਿਹਾ, "ਬਾਦਸ਼ਾਹ ਨੇ ਇਹ ਪਿੰਡ ਮੈਨੂੰ ਦਿਤਾ ਸੀ, ਮੇਰੇ ਵੱਲੋਂ ਤੂੰ ਲੈ ਲੈ।"

ਸੁਲਹੀ ਨੇ ਪ੍ਰਿਥੀਏ ਨੂੰ ਪਿੰਡ ਹੇਅਰ ਦਾ ਪਟਾ ਲਿਖ ਦਿਤਾ। ਓਥੇ ਪ੍ਰਿਥੀਏ ਨੇ ਮੰਦਰ ਬਣਵਾ ਲਿਆ।

ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਹੇਅਰ ਭੇਜਿਆ ਪ੍ਰਿਥੀਏ ਨੂੰ ਲੈਣ ਵਾਸਤੇ। ਪਰ ਪ੍ਰਿਥੀਆ ਨਾ ਮੰਨਿਆਂ।

ਪ੍ਰਿਥੀਆ ਦੋ ਸਾਲ ਹੇਅਰੀਂ ਰਿਹਾ। ਫਿਰ ਸੁਲਹੀ ਨਾਲ ਦਿੱਲੀ ਨੂੰ ਗਿਆ। ਉਹਨੇ ਜਹਾਂਗੀਰ ਪਾਸ ਫ਼ਰਯਾਦ ਕੀਤੀ। ਜਹਾਂਗੀਰ ਨੇ ਕਿਹਾ, "ਗੁਰਿਆਈ ਬਾਰੇ ਸਰਕਾਰ ਕੁਛ ਨਹੀਂ ਕਰ ਸਕਦੀ। ਜਿਸਨੂੰ ਗੁਰ ਦੇ ਗਿਆ, ਓਹਾ ਮਾਲਕ ਹੈ।"

ਪ੍ਰਿਥੀਏ ਨੇ ਦੋ ਮੁਸਾਹਿਬ—ਮਖਦੁੱਲਾ ਖ਼ਾਨ ਤੇ ਮੁਹੰਮਦ ਖ਼ਾਨ—ਰਿਸ਼ਵਤ ਦੇ ਕੇ ਸਾਥੀ ਬਣਾ ਲਏ। ਉਹਨਾਂ ਦੀ ਸ਼ਫ਼ਾਰਸ ਉਤੇ ਬਾਦਸ਼ਾਹ ਨੇ ਪ੍ਰਿਥੀਏ ਨੂੰ ਮਾਲਵੇ ਵਿਚ ਇਕ ਪਿੰਡ ਦੇ ਦਿਤਾ, ਜਿਸਦਾ ਨਾਮ ਇਸ ਵੇਲੇ 'ਸੋਢੀਆਂ ਦਾ ਕੋਠਾ' ਪ੍ਰਸਿੱਧ ਹੈ। ਪ੍ਰਿਥੀਆ ਓਥੇ ਜਾ ਵੱਸਿਆ।

ਗੁਰੂ ਅਰਜਨ ਦੇਵ ਜੀ ਅੰਮ੍ਰਿਤ ਸਰੋਵਰ ਦੀ ਪ੍ਰਕਰਮਾ ਕਰ ਰਹੇ ਸਨ। ਰਾਹ ਵਿਚ ਪੰਡਤ ਬੈਠਾ ਸਾਲਗਰਾਮ ਦੀ ਪੂਜਾ ਕਰ ਰਿਹਾ ਸੀ। ਉਹਨੇ ਗੁੱਸਾ ਕੀਤਾ, ਕਿ ਗੁਰੂ ਜੀ ਨੇ ਉਸਨੂੰ ਮੱਥਾ ਕਿਉਂ ਨਹੀਂ ਟੇਕਿਆ।

ਗੁਰੂ ਜੀ ਨੇ ਉਸ ਪੰਡਤ ਬਾਰੇ ਸਬਦ ਉਚਾਰਿਆ, ਤੇ ਗਿਆਨ ਰਾਹੀਂ ਸਮਝਾਇਆ, ਤਾਂ ਪੰਡਤ ਦਾ ਹੰਕਾਰ ਦੂਰ ਹੋਇਆ, ਤੇ ਉਹ ਗੁਰੂ ਕਾ ਸਿੱਖ ਬਣਿਆਂ।

ਹਰਿਗੋਬਿੰਦ ਜੀ ਨੂੰ ਬੁਖ਼ਾਰ ਹੋ ਗਿਆ। ਗੁਰੂ ਜੀ ਨੇ 'ਸਤਿਨਾਮ' ਦਾ ਮੰਤ੍ਰ ਪੜ੍ਹਕੇ ਜਲ ਦਿਤਾ, ਤਾਂ ਸਾਹਿਬਜ਼ਾਦੇ ਦਾ ਤਾਪ ਦੂਰ ਹੋ ਗਿਆ।

ਕਵੀ ਕਹਿੰਦਾ ਹੈ. ਸੋਰਠ ਰਾਗ ਦਾ ਇਹ ਸਬਦ (ਮੇਰਾ ਸਤਿਗੁਰੁ ਰਖਵਾਲਾ ਹੋਆ।) ਪੜ੍ਹਨ ਨਾਲ ਹਰ ਪ੍ਰਕਾਰ ਦਾ ਬੁਖ਼ਾਰ ਦੂਰ ਹੋ ਜਾਂਦਾ ਹੈ।

ਗੁਰੂ ਜੀ ਨੇ ਬਾਬੇ ਬੁੱਢੇ ਨੂੰ ਬੁਲਾ ਕੇ ਹਰਿਗੋਬਿੰਦ ਨੂੰ ਉਹਨਾਂ ਦੇ ਹਵਾਲੇ ਕੀਤਾ ਕਿ ਇਸਨੂੰ ਵਿੱਦਿਆ ਦੇਵੇ। ਬਾਬਾ ਜੀ ਨੇ ਮਾਹਿਬਜ਼ਾਦੇ ਨੂੰ ਸ਼ਾਸਤਰ ਤੇ ਸ਼ਸਤਰ ਵਿੱਦਿਆ ਦਿਤੀ।

# ਅਧਿਆਇ ਚੌਥਾ

ਮੋਹਨ ਜੀ ਪਾਸ ਚਾਰ ਗੁਰੂਆਂ ਦੀ ਬਾਣੀ ਦੀਆਂ ਪੋਥੀਆਂ ਸਨ।

"ਮੋਹਨਿ ਮੋਹਰੀ ਨਾਮ, ਸੁ ਮੋਹਨ ਬਸੈ ਚੁਬਾਰੇ।
ਚਾਰ ਗੁਰੂ ਜੋ ਆਦਿ, ਪੋਥੀਆਂ ਤਿੰਹ ਨਿਕਟਾਰੇ।...੭।"

ਪੋਥੀਆਂ ਲੈਣ ਭਾਈ ਗੁਰਦਾਸ ਗਏ, ਪਰ ਖਾਲੀ ਮੁੜੇ।

ਫਿਰ ਬੁਢਾ ਜੀ ਗਏ। ਉਹ ਚੁਥੀ ਪੁੱਟ ਕੇ ਮੋਹਨ ਦੇ ਅੰਦਰ ਚਲੇ ਗਏ, ਪਰ ਮੋਹਨ ਦੀ ਸਮਾਧੀ ਨਾ ਖੁੱਲ੍ਹੀ। ਸੋ ਬੁਢਾ ਜੀ ਵੀ ਖਾਲੀ ਮੁੜੇ।

ਫਿਰ ਗੁਰੂ ਅਰਜਨ ਦੇਵ ਜੀ ਆਪ ਗਏ। ਉਹਨਾਂ ਨੂੰ ਗੁਰੂ ਅਮਰਦਾਸ ਨੇ ਦਰਸ਼ਨ ਦਿਤਾ, ਤੇ ਕਿਹਾ,

"ਗੁਰੂ ਅਮਰਦਾਸ ਐਸੇ ਕਹਾ, ਮੋਹਨ ਉਪਮ ਉਚਾਰ।
ਸੋਊ ਆਇ ਚਰਨੀ ਲਗੈ, ਪੂਰੈ ਇੱਛ ਤੁਮਾਰ।੧੭।"

ਇਹ ਕਹਿਕੇ ਗੁਰੂ ਅਮਰਦਾਸ ਜੀ ਅੰਤਰ ਧਯਾਨ ਹੋ ਗਏ. (ਲੋਪ ਹੋ ਗਏ।) ਗੁਰ ਅਰਜਨ ਦੇਵ ਜੀ ਨੇ ਓਥੇ ਸਬਦ ਉਚਾਰੇ,

"ਮੋਹਨ, ਤੇਰੇ ਊਚੇ ਮੰਦਰ ਮਹਲ ਅਪਾਰਾ।......"

ਮੋਹਨ ਜੀ ਨੇ ਅੱਗੋਂ ਸਖ਼ਤ ਉਤਰ ਦਿਤਾ,

"ਸੁਨ ਕੈ ਗੁਰੂ ਵਾਕ ਸੁ ਮੋਹਨ ਜੀ,
ਤਬ ਖੋਲ ਬਾਰੀ ਕੁਛ ਬੈਨ ਉਚਾਰੇ।
ਪਾਟਕ ਪਾਇ ਦੀਓ ਅਪਨੇ ਗ੍ਰਿਹ,
ਭ੍ਰਾਤ ਨਿਕਾਸ ਬਡੋ ਸੁਖ ਧਾਰੇ।
ਆਪ ਗੁਰੂ ਬਨ ਹੋਯ ਨਿਲੱਜ,
ਬਡੋ ਤੁਮ ਢੀਠ ਕੋਊ ਜੁ ਨਿਹਾਰੇ।
ਪੋਥੀਆਂ ਲੇਵਨ ਆਏ ਇਹਾਂ ਤੁਮ
ਬੀਥਨ ਮੈਂ ਬੈਠੋ ਡਿੰਭ ਪਸਾਰੇ।੨੧।"

ਪਰ ਸ਼ਾਂਤ ਗੁਰੂ ਜੀ ਨੇ ਦੂਸਰਾ ਸਬਦ ਉਚਾਰਿਆ,

"ਮੋਹਨ, ਤੇਰੇ ਬਚਨ ਅਨੂਪ ਚਾਲ ਨਿਰਾਲੀ।...।"

ਮੋਹਨ ਜੀ ਨੇ ਪ੍ਰਸੰਨ ਹੋ ਕੇ ਪੋਥੀਆਂ ਦੇ ਦਿਤੀਆਂ।

ਮੋਹਨ ਨੇ ਕਿਹ, "ਜਦ ਪਿਤਾ ਜੀ ਨੇ ਰਾਮਦਾਸ ਜੀ ਨੂੰ ਗੁਰਿਆਈ ਦਿੱਤੀ, ਤਾਂ ਸਾਨੂੰ ਬੁਲਾਇਆ। ਮੋਹਰੀ ਜਾ ਕੇ ਰਾਮਦਾਸ ਜੀ ਨੂੰ ਮੱਥਾ ਟੇਕਿਆ, ਪਰ ਮੈਂ ਨਾ ਟੇਕਿਆ।

ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਚਾਨਣ ਪੱਖ ਭਾਦੋਂ, ੧੬੩੧ ਬਿ.।

ਮੋਹਰੀ ਜੀ ਬੇਨਤੀ ਕਰਕੇ ਗੁਰੂ ਜੀ ਨੂੰ ਘਰ ਲੈ ਗਏ।

ਸੁੰਦਰ, ਮੋਹਰੀ ਦਾ ਪੋਤਰਾ ਸੀ।

"ਬਹੁਰ ਨੰਦ ਮੋਹਰੀ ਸੁਤ ਆਯੋ।
ਨਿਜ ਸੁਤ ਸੁੰਦਰ ਸੰਗ ਲਿਆਯੋ।੫੭।"

ਮੋਹਰੀ ਜੀ ਦੇ ਕਹਿਣ ਉਤੇ ਗੁਰੂ ਅਰਜਨ ਦੇਵ ਜੀ ਤਿੰਨ ਦਿਨ ਗੋਇੰਦਵਾਲ ਰਹੇ। ਗੁਰੂ ਜੀ ਨੇ ਸੁੰਦਰ ਪਾਸੋਂ ਗੁਰੂ ਅਮਰਦਾਸ ਦੇ ਜੋਤੀ ਜੋਤਿ ਸਮਾਉਣ ਦੀ ਕਥਾ ਪੁੱਛੀ। ਸੁੰਦਰ ਨੇ ਕਿਹਾ,

"ਰਾਮਦਾਸ ਕੋ ਤਿਲਕ ਜਸ, ਅਮਰਦਾਸ ਗੁਰ ਦੀਨ।
ਮੋਹਰੀ ਸੁਤ ਚਰਨੀ ਲਗੋ, ਕਹੀ ਕਥਾ ਜਿਉਂ ਚੀਨ।੬੪।"

ਸੁੰਦਰ ਨੇ ਸੱਦ ਰਚ ਕੇ ਸੁਣਾਇਆ, ਤਾਂ ਪੰਜਵੇਂ ਗੁਰੂ ਖ਼ੁਸ਼ ਹੋਏ।

ਗੁਰੂ ਜੀ ਗੋਇੰਦਵਾਲ ਤੋਂ ਤੁਰੇ, ਪੋਥੀਆਂ ਪਾਲਕੀ ਵਿਚ ਤੇ ਗੁਰੂ ਜੀ ਨਾਲ ਨੰਗੇ ਪੈਰੀਂ ਗਏ। ਖਡੂਰ ਪੁਜੇ।

ਦਾਤੂ ਜੀ ਬੜੇ ਆਦਰ ਨਾਲ ਗੁਰੂ ਜੀ ਨੂੰ ਮਿਲੇ ਤੇ ਘਰ ਲੈਜਾਕੇ ਸੇਵਾ ਕੀਤੀ। ਫਿਰ ਗੋਇੰਦਵਾਲ ਦੇ ਵੱਸਣ ਦੀ ਸਾਖੀ ਸੁਣਾਈ।

ਗੋਂਦੇ ਨੇ ਆ ਕੇ ਬੇਨਤੀ ਕੀਤੀ, ਕਿ ਮੈਂ ਬਿਆਸਾ ਕੰਢੇ ਨੱਗਰ ਵਸਾਉਂਦਾ ਹਾਂ, ਪਰ ਭੂਤ ਢਾਹ ਦੇਂਦਾ ਹੈ। ਗੁਰੂ ਜੀ ਨੇ ਦਾਸੂ ਤੇ ਦਾਤੂ ਨੂੰ ਗੋਂਦੇ ਨਾਲ ਜਾਣ ਵਾਸਤੇ ਕਿਹਾ, ਪਰ ਉਹ ਭੂਤ ਤੋਂ ਡਰਦੇ ਨਾ ਗਏ। ਫਿਰ ਗੁਰੂ ਅੰਗਦ ਦੇਵ ਜੀ ਨੇ ਆਪਣੀ ਛਟੀ ਦੇ ਕੇ ਅਮਰਦਾਸ ਜੀ ਨੂੰ ਭੇਜਿਆ। ਹਜ਼ੂਰ ਨੇ ਜਲ ਛਿੜਕ ਕੇ ਛਟੀ ਨਾਲ ਲਕੀਰ ਖਿੱਚ ਕੇ ਨੱਗਰ ਵਸਾਇਆ, ਤਾਂ ਭੂਤ ਨੱਸ ਗਿਆ।

ਅਮਰਦਾਸ ਜੀ ਬਿਆਸਾ ਤੋਂ ਜਲ ਲਿਆ ਕੇ ਦੂਸਰੇ ਗੁਰਾਂ ਦਾ ਇਸ਼ਨਾਨ ਕਰਾਉਂਦੇ। ਰਾਹ ਵਿਚ ਜਿੱਥੇ ਗਾਗਰ ਬਦਲ ਦੇ, ਓਥੇ ਦਮਦਮਾ ਸਾਹਿਬ ਹੈ।

ਇਕ ਦਿਨ ਹਨ੍ਹੇਰੀ ਰਾਤ ਨੂੰ ਅਮਰਦਾਸ ਜੀ ਜੁਲਾਹੇ ਦੀ ਖੱਡੀ ਵਿਚ ਡਿੱਗ ਪਏ। ਜੁਲਾਹੇ ਦੇ ਪੁਛਣ ਉਤੇ ਜੁਲਾਹੀ ਨੇ ਕਿਹਾ,

"ਜੁਲਾਹੀ ਤਬ ਪਤਿ ਕੋ ਕਹਾ, ਅਮਰੂ ਹੈ ਨਿਹਥਾਂਵ।
ਜਾਂ ਕੋ ਰੈਨ ਆਰਾਮ ਨਹਿ, ਜਲ ਢੋਵਤ ਦੁਖ ਪਾਵ।੯੪।"

ਅਗਲੇ ਦਿਨ ਗੁਰੂ ਅੰਗਦ ਦੇਵ ਜੀ ਨੇ ਜੁਲਾਹੇ ਨੂੰ ਦੀਵਾਨ ਵਿਚ ਬੁਲਾ ਕੇ ਪੁਛਿਆ, ਤਾਂ ਉਸਨੇ ਸਾਰੀ ਵਾਰਤਾ ਦੱਸੀ।

ਤਾਂ ਗੁਰੂ ਜੀ ਨੇ ਫ਼ੁਰਮਾਇਆ,

"ਸ੍ਰੀ ਮੁਖ ਸੋਂ ਅਸ ਬਚਨ ਬਖਾਨਾਂ।

ਅਮਰਦਾਸ ਜੀ ਮਾਨ ਨਿਮਾਨਾਂ ।੯੯।''

ਗੁਰੂ ਜੀ ਨੇ ਜੁਲਾਹੇ ਨੂੰ ਧਨ ਦੇ ਕੇ ਹੋਰ ਘਰ ਬਨਾਉਣ ਦਾ ਹੁਕਮ ਦਿਤਾ, ਤੇ ਓਥੇ ਗੁਰ ਅਸਥਾਨ ਬਣਾਇਆ। ਉਹ ਕਰੀਰ ਦਾ ਕਿੱਲਾ ਫਿਰ ਹਰਿਆ ਹੋ ਗਿਆ।

ਗੁਰੂ ਅੰਗਦ ਦੇਵ ਜੀ ਨੇ ਦਾਤੂ ਦਾਸੂ ਨੂੰ ਕਿਹਾ, ਕਿ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕੋ, ਪਰ ਉਹਨਾਂ ਨਾ ਟੇਕਿਆ।

ਫਿਰ ਗੁਰੂ ਅੰਗਦ ਦੇਵ ਜੀ ਨੇ ਅਮਰਦਾਸ ਜੀ ਦੇ ਸਾਮ੍ਹਣੇ ਪੰਜ ਪੈਸੇ ਤੇ ਨਲਿਏਰ ਧਰ ਕੇ ਮੱਥਾ ਟੇਕ ਦਿਤਾ।

(ਜੁਲਾਹੀ ਦੇ ਕਮਲੀ ਹੋ ਜਾਣ ਦਾ, ਜਾਂ ਗੁਰੂ ਜੀ ਦੇ ਸਰਾਪ ਦੇਣ ਦਾ ਕੋਈ ਜ਼ਿਕਰ ਨਹੀਂ।)

ਗੁਰੂ ਅੰਗਦ ਦੇਵ ਜੀ ਜੋਤੀ ਜੋਤਿ ਸਮਾਏ,

''ਸੰਮਤ ਸੋਲਾਂ ਸੈ ਗ੍ਰਿਹਿ ਜਾਨੋ।
ਮੱਧ ਮਾਸ ਥਿੱਤ ਚੌਥ ਪ੍ਰਮਾਨੋ।...੧੧੦।''

(ਭਾਵ, ਸੋਲਾਂ ਸੌ ਨੌਂ ਬਿਕ੍ਰਮੀ।)

ਦਾਤੂ ਨੇ ਗੁਰੂ ਅਮਰਦਾਸ ਜੀ ਨੂੰ ਲੱਤ ਮਾਰ ਕੇ ਸਿੰਘਾਸਣ ਤੋਂ ਡੇਗ ਦਿਤਾ, ਤੇ ਕਿਹਾ, ਇਹ ਥਾਂ ਛੱਡ ਕੇ ਚਲੇ ਜਾਉ।

ਗੁਰੂ ਅਮਰਦਾਸ ਜੀ ਓਸੇ ਰਾਤ ਗੋਇੰਦਵਾਲ ਛੱਡ ਕੇ ਬਾਸਰ ਕੇ ਇਕ ਕੋਠੇ ਵਿਚ ਜਾ ਬੈਠੇ, ਤੇ ਉਸਦੇ ਬੂਹੇ ਅੱਗੇ ਲਿਖ ਦਿਤਾ,

''ਇਹ ਦਰ ਜੋ ਨਰ ਆਇ ਉਪਾਰੇ।
ਨਾਂਹਿ ਗੁਰੂ, ਨਹਿ ਸਿੱਖ਼ ਹਮਾਰੇ।
ਲੋਕ ਪ੍ਰਲੋਕ ਦੋਊ ਤਿਹ ਜਾਂਈ।
ਹਮ ਤਿਸ ਕੇ ਨਹਿ ਹੋਇ ਸਹਾਈ।...੧੨੯।''

ਪਿਛੇ ਦਾਤੂ ਸਿੰਘਾਸਣ ਮੱਲ ਬੈਠਾ, ਪਰ ਉਸਦੀ ਪੂਜਾ ਕੋਈ ਨ ਕਰੇ।

''ਗੁਣ ਬਿਨ ਪੂਜ ਨ ਹੋਵਈ,
ਨਹਿ ਵਿੱਦਿਆ ਬਿਨ ਮਾਨ।
ਘੰਟ ਸਹਿਤ ਸੁੰਦਰ ਸੁਰਭ,
ਦੂਧ ਬਿਨਾਂ ਕਿਹ ਕਾਮ।੧੩੦।''

ਦਾਤੂ ਸਾਰਾ ਧਨ ਲੱਦ ਕੇ ਖਡੂਰ ਨੂੰ ਤੁਰ ਪਿਆ, ਰਾਹ ਵਿਚ ਰਾਤ ਪੈ ਗਈ, ਤੇ ਚੋਰ ਸਾਰਾ ਧਨ ਚੁਰਾ ਕੇ ਲੈ ਗਏ।

ਪਿਛੋਂ, ਗੁਰੂ ਬਿਨਾਂ ਉਦਾਸ ਸੰਗਤ ਰਾਮਦਾਸ ਨੱਗਰ ਬਾਬਾ ਬੁਢਾ ਜੀ ਦੇ ਚਰਨੀਂ ਜਾ ਪਈ।

ਬਾਬਾ ਬੁੱਢਾ ਜੀ ਸੰਗਤ ਨਾਲ ਗੋਇੰਦਵਾਲ ਆ ਗਏ।

ਗੁਰੂ ਜੀ ਦੀ ਘੋੜੀ ਦੇ ਮਗਰ ਲੱਗ ਕੇ ਸੰਗਤ ਬਾਸਰਕੇ ਉਸ ਕੋਠੇ ਅੱਗੇ ਜਾ ਖਲੀ।

ਬੁਢਾ ਜੀ ਸੰਨ੍ਹ ਮਾਰ ਕੇ ਅੰਦਰ ਗਏ।

"ਚਰਨ ਬੰਦ ਮਨ ਗੁਰੂ ਕੇ ਬੁਢੇ ਤਬ ਅਸ ਕੀਨ ।
ਸੰਨ੍ਹ ਲਾਇ ਪੂਰਬ ਦਿਸਾ, ਸ੍ਰੀ ਗੁਰ ਦਰਸ਼ਨ ਲੀਨ ।੧੫੭।"

ਸੰਗਤ ਨਾਲ ਗੁਰੂ ਜੀ ਗੋਇੰਦਵਾਲ ਆ ਗਏ ।

ਬੁਢਾ ਜੀ ਫਿਰ ਰਮਦਾਸ ਚਲੇ ਗਏ ।

ਦਾਤੂ ਨੇ ਸਾਰੀ ਕਥਾ ਸੁਣਾਈ, ਤੇ ਕਿਹਾ, ਮੇਰੀ ਲੱਤ ਦਾ ਰੋਗ ਨਹੀਂ ਗਿਆ । ਗੁਰੂ ਅਰਜਨ ਜੀ ਨੇ ਉਸਦੀ ਲੱਤ ਦਾ ਰੋਗ ਦੂਰ ਕੀਤਾ ।

ਫਿਰ ਪੰਜਵੇਂ ਗੁਰੂ ਦਾਸੂ ਪਾਸ ਗਏ, ਜਿਥੇ ਉਹ ਸਮਾਧੀ ਲਾਈ ਤਪ ਕਰ ਰਿਹਾ ਸੀ ।

ਏਥੋਂ ਚੱਲ ਕੇ ਗੁਰੂ ਜੀ ਪੋਥੀਆਂ ਸਮੇਤ ਅੰਮ੍ਰਿਤਸਰ ਪੁੱਜੇ । 'ਰਾਮਸਰ' ਦੀ ਥਾਂ ਪਹਿਲਾਂ ਇਕ ਛਪੜੀ ਸੀ । ਉਸਦੇ ਕੰਢੇ ਤੰਬੂ ਲਾ ਕੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ।

ਗੁਰੂ ਜੀ ਲਿਖਾਉਂਦੇ ਤੇ ਭਾਈ ਗੁਰਦਾਸ ਜੀ ਲਿਖਦੇ ਜਾਂਦੇ ।

ਗੁਰੂ ਜੀ ਨੇ ਏਥੇ ਬਾਵਨ ਅੱਖਰੀ ਰਚੀ, ਤੇ ਏਥੇ ਹੀ 'ਸੁਖਮਨੀ' ਉਚਾਰੀ ।

ਇਕ ਦਿਨ ਭਾਈ ਗੁਰਦਾਸ ਦੇ ਮਨ ਸ਼ੰਕਾ ਪੈਦਾ ਹੋਇਆ, ਕਿ ਮਹਾਰਾਜ ਬਾਣੀ ਆਪ ਉਚਾਰਦੇ ਹਨ, ਪਰ ਭਗਤਾਂ ਦਾ ਐਵੇਂ ਨਾਮ ਲਿਖਾ ਦੇਂਦੇ ਹਨ । ਗੁਰੂ ਜੀ ਨੇ ਭਰਮ ਨਵਿਰਤ ਕਰ ਦਿਤਾ । ਭਾਈ ਜੀ ਨੇ ਵੇਖ ਲਿਆ, ਕਿ ਸਾਰੇ ਭਗਤ ਗੁਰੂ ਜੀ ਦੇ ਤੰਬੂ ਵਿਚੋਂ ਨਿਕਲੇ ਤੇ ਭਾਈ ਗੁਰਦਾਸ ਨੂੰ ਨਮਸਕਾਰ ਕਰਕੇ ਚਲੇ ਗਏ ।

ਅੱਗੇ ਸੱਤੇ ਬਲਵੰਡ ਦੀ ਸਾਖੀ ਹੈ ।

ਬਲਵੰਡ ਵੱਡਾ ਤੇ ਸੱਤਾ ਛੋਟਾ ਭਰਾ ਸੀ । ਸੱਤਾ ਗੁਰੂ ਜੀ ਪਾਸ ਕੀਰਤਨ ਕਰਦਾ ਸੀ, ਤੇ ਬਲਵੰਡ ਪ੍ਰਦੇਸ ਫਿਰਦਾ ਸੀ । ਫਿਰ ਬਲਵੰਡ ਵੀ ਆ ਗਿਆ । ਦੋਵੇਂ ਕੀਰਤਨ ਕਰਦੇ । ਉਹਨਾਂ ਦੀ ਭੈਣ ਦਾ ਵਿਆਹ ਆ ਗਿਆ । ਕਵੀ ਲਿਖਦਾ ਹੈ, "ਨਿਕਾਹਿ ਬਹਿਨ ਕਾ ਪ੍ਰਭ ਜੀ ਆਯੋ ।" (ਭਾਵ, ਉਹ ਮੁਸਲਮਾਨ ਸਨ ।)

ਗੁਰੂ ਜੀ ਨੇ ਕਿਹਾ, ਭਲਕ ਦੀ ਸਾਰੀ ਚੜ੍ਹਤ ਤੁਸਾਂ ਲੈ ਲੈਣੀ ।

ਅਗਲੇ ਦਿਨ ਸਿਰਫ ਇਕ ਸੌ ਰੁਪੈ ਭੇਟਾ ਆਈ, ਤਾਂ ਸੱਤਾ ਬਲਵੰਡ ਰੁੱਸ ਪਏ । ਉਹ ਰੁਪੈ ਤਾਂ ਲੈ ਗਏ, ਪਰ ਅਗਲੇ ਦਿਨ ਕੀਰਤਨ ਕਰਨ ਨਾ ਆਏ । ਗੁਰੂ ਜੀ ਨੇ ਦੋ ਵਾਰ ਸਿੱਖ ਭੇਜੇ, ਫਿਰ ਮਹਾਰਾਜ ਆਪ ਗਏ, ਪਰ ਸੱਤਾ ਬਲਵੰਡ ਨਾ ਮੰਨੇ ।

ਏਥੇ ਕਵੀ ਨੇ ਭਾਈ ਮਰਦਾਨੇ ਤੇ ਦਾਲੇ ਦੀ ਸਾਖੀ ਲਿਖ ਧਰੀ ਹੈ । ਦੋਵੇਂ ਮਸੇਰ ਭਰਾ ਸਨ । ਇਕ ਵਾਰ ਦਾਲੇ ਤੇ ਮਰਦਾਨੇ ਨੇ ਹੰਕਾਰ ਕੀਤਾ, ਕਿ ਅਸੀਂ ਗੁਰੂ ਨਾਨਕ ਅੱਗੇ ਕੀਰਤਨ ਕਰਦੇ ਹਾਂ, ਸਾਰਾ ਅਸਰ ਇਸ ਗੱਲ ਦਾ ਹੈ । ਗੁਰੂ ਨਾਨਕ ਦੇਵ ਜੀ ਨੇ ਕਿਹਾ, ਕਿ ਤੁਸਾਂ ਹੰਕਾਰ ਕੀਤਾ ਹੈ, ਜੋ ਠੀਕ ਨਹੀਂ । ਮਹਾਰਾਜ ਨੇ ਕਿਹਾ, ਕਿ ਸਾਡੇ ਪੰਜਵੇਂ ਜਾਮੇ ਸਮੇਂ ਵੀ ਤੁਸੀਂ ਹੰਕਾਰ ਕਰੋਗੇ । ਸੋ, ਮਰਦਾਨਾ ਸੱਤਾ ਤੇ ਦਾਲਾ ਬਲਵੰਡ ਬਣ ਕੇ ਆਏ । (ਕਵੀ ਏਸੇ ਤਰਾਂ ਪੁਨਰ-ਜਨਮ ਦੀਆਂ ਕਈ ਸਾਖੀਆਂ ਕਹਿੰਦਾ ਹੈ ।)

ਕਵੀ 'ਬਾਲੇ' ਦਾ ਜ਼ਿਕਰ ਵੀ ਕਰਦਾ ਹੈ,

"ਗੁਰ ਨਾਨਕ ਜਗ ਮੈਂ ਭਏ ਬਾਲਾ ਸੰਗ ਸੁਜਾਨ ।
ਮਰਦਾਨੇ ਕੇ ਸਬਦ ਤੇ ਸੋਭਾ ਬਢੀ ਮਹਾਨ ।੨੯੦।"

ਸੱਤੇ ਬਲਵੰਡ ਨੇ ਗੁਰੂ ਨਾਨਕ ਜੀ ਦੇ ਵਿਰੁੱਧ ਕਿਹਾ, ਤਾਂ ਪੰਜਵੇਂ ਗੁਰੂ ਉਠ ਕੇ ਆ ਗਏ । ਹਜ਼ੂਰ ਨੇ ਸਿੱਖਾਂ ਨੂੰ ਕਿਹਾ, ਸਾਜ਼ ਫੜੋ ਤੇ ਕੀਰਤਨ ਕਰੋ । ਸਿੱਖਾਂ ਨੂੰ ਕੀਰਤਨ ਦੀ ਦਾਤ ਬਖ਼ਸ਼ੀ ।

ਇਕ ਵਾਰ ਪਟਨੇ ਦੀ ਸੰਗਤ ਆਈ । ਉਹਨਾਂ ਸੱਤੇ ਬਲਵੰਡ ਬਾਰੇ ਪੁਛਿਆ, ਤਾਂ ਹਜ਼ੂਰ ਨੇ ਕਿਹਾ,

"ਸ੍ਰੀ ਗੁਰੂ ਇਹ ਬਾਤ ਉਚਾਰੀ ।
ਵਹਿ ਫਿਟ ਗਏ ਮਾਨ ਮਦ ਧਾਰੀ ।
ਅਬ ਤਿਨ ਕੇ ਜੋ ਮਸਤਕਿ ਲਾਗੇ ।
ਤਿਨ ਕੋ ਦੁਖ ਹੋਵੈ ਬਡ ਆਗੇ ।
ਤਿਨ ਕੀ ਅਰਜ ਜੋਊ ਸਿੱਖ ਕਰੈ ।
ਤਾਂਹ ਸਜਾਇ ਐਸ ਹਮ ਧਰੈਂ ।
ਮੂੰਹ ਕਾਲਾ ਕਰ ਸੀਸ ਮੁੰਡਾਵੈਂ ।
ਗਰਧਬ ਚਾੜ੍ਹ ਸੁ ਨਗਰ ਫਿਰਾਵੈਂ ।...੨੯੪।"
"ਸ੍ਰੀ ਗੁਰ ਕੇ ਇਹ ਬਚਨ ਸੁਨ,
ਤਿਨ ਮੁਖ ਲਗੈ ਨ ਲੋਗ ।
ਤਬ ਹੀ ਤਿਨ ਤਨ ਫਿਟ ਗਏ,
ਸੂਵਯੋ ਤਾਂਹਿ ਬਡ ਰੋਗ ।੨੯੫।"

ਸੱਤਾ ਬਲਵੰਡ ਲਾਹੌਰ ਭਾਈ ਲੱਧਾ ਪਰਉਪਕਾਰੀ ਪਾਸ ਗਏ । ਉਹਨੇ ਮਦਦ ਕੀਤੀ ।

"ਪ੍ਰਥਮੇ ਲੱਧੇ ਮੂੰਡ ਮੁੰਡਾਯੋ ।
ਮੂੰਹ ਕਾਲਾ ਕਰ ਗੁਰੁ ਮਨ ਧਯਾਯੋ ।੩੦੪।
ਗਰਧਬ ਏਕ ਮੰਗਾਇਕੈ, ਚੜਿਓ ਸੁ ਗੁਰੂ ਚਿਤਾਰ ।
ਪਾਛੈ ਢੋਲ ਬਜਾਇਓ ਦੇਖੈ ਲੋਕ ਹਜ਼ਾਰ ।੩੦੫।"

(ਸਿਰ ਮੁਨਾਉਣ ਵਾਲੀ ਕਵੀ ਦੀ ਕਲਪਨਾ ਜਾਪਦੀ ਹੈ ।)

ਲੱਧੇ ਦਾ ਇਹ ਪਰਉਪਕਾਰ ਵੇਖ ਕੇ ਗੁਰੂ ਜੀ ਨੇ ਸੱਤੇ ਬਲਵੰਡ ਨੂੰ ਬਖ਼ਸ਼ ਦਿਤਾ, ਤੇ ਉਹਨਾਂ ਗੁਰੂ ਸਾਹਿਬਾਨ ਦੀ ਉਪਮਾ ਵਿਚ ਵਾਰ ਉਚਾਰੀ, ਜੋ ਰਾਗ ਰਾਮਕਲੀ ਵਿਚ ਦਰਜ ਹੈ ।

ਫਿਰ ਕਵੀ ਸ਼ੰਕਾ ਪਰਗਟ ਕਰਦਾ ਹੈ, ਕਿ ਕੋਈ ਕਹਿੰਦਾ ਹੈ, ਇਹ ਵਾਰ ਗੁਰੂ ਅਮਰਦਾਸ ਸਾਮ੍ਹਣੇ ਉਚਾਰੀ ਹੈ, ਕੋਈ ਗੁਰੂ ਰਾਮਦਾਸ ਸਾਮ੍ਹਣੇ ਦਸਦਾ ਹੈ, ਪਰ ਵਾਰ ਵਿਚ ਗੁਰੂ ਅਰਜਨ ਦੇਵ ਜੀ ਦਾ ਜ਼ਿਕਰ ਹੈ, ਸੋ ਗੁਰੂ ਅਰਜਨ ਦੇਵ ਸਾਮ੍ਹਣੇ ਹੀ ਕਹੀ ਹੈ ।

ਬਸਤ ਦੀ ਵਾਰ ਬਾਰੇ ਕਵੀ ਲਿਖਦਾ ਹੈ, ਕਿ ਗੁਰੂ ਜੀ ਨੇ ਤਿੰਨ ਪੌੜੀਆਂ ਕਹੀਆਂ ਸਨ, ਜਾਂ ਲਾਂਗਰੀ ਨੇ ਆ ਕਿਹਾ, 'ਮਹਾਰਾਜ ! ਪਰਸਾਦ ਤਿਆਰ ਹੈ।' ਗੁਰੂ ਜੀ ਛੱਡ ਕੇ ਚਲੇ ਗਏ। ਪਿਛੋਂ ਦੋ ਪੌੜੀਆਂ ਭਾਈ ਗੁਰਦਾਸ ਨੇ ਰਚ ਕੇ ਰਲਾ ਦਿਤੀਆਂ। ਪਰ ਨਾਲ ਹੀ ਕਵੀ ਲਿਖ ਦੇਂਦਾ ਹੈ,

"ਬਹੁਰ ਗੁਰੂ ਕੀ ਗੁਰ ਹੀ ਜਾਨੈ।
ਕੌਨ ਸੰਦੇਹਿ ਚਿਤ ਮਹਿ ਠਾਨੈ।...੩੩੦।"

ਉਸ ਸਮੇਂ ਲਾਹੌਰ ਵਿਚ ਚਾਰ ਭਗਤ ਰਹਿੰਦੇ ਸਨ, ਜਿਨ੍ਹਾਂ ਨੂੰ ਭਗਤੀ ਦਾ ਮਾਣ ਸੀ।

"ਚਾਰ ਭਗਤ ਤਿਹ ਠਾਂ ਰਹੈਂ, ਕਾਨ੍ਹਾ, ਛੱਜੂ ਜਾਨ।
ਸ਼ਾਹ ਹੁਸੈਨ, ਪੀਲੋ ਭਗਤ, ਮਨ ਮੈਂ ਭਗਤਿ ਗੁਮਾਨ।੩੩੧।"

ਗੁਰੂ ਗ੍ਰੰਥ ਸਾਹਿਬ ਦੀ ਰਚਨਾ ਬਾਰੇ ਸੁਣ ਕੇ ਉਹ ਚਾਰੇ ਰੋਸ ਭਰੇ ਅੰਮ੍ਰਿਤਸਰ ਆਏ। ਗੁਰੂ ਜੀ ਨੇ ਆਦਰ ਨਾਲ ਬਿਠਾਏ।

ਉਹਨਾਂ ਭਗਤਾਂ ਕਿਹਾ, "ਤੁਸੀਂ ਸੁਰਗਵਾਸ ਹੋ ਚੁਕੇ ਭਗਤਾਂ ਦੀ ਬਾਣੀ ਗ੍ਰੰਥ ਸਾਹਿਬ ਵਿਚ ਚੜ੍ਹਾ ਰਹੇ ਹੋ, ਪਰ ਸਾਡੀ ਬਾਣੀ ਕਿਉਂ ਨਹੀਂ ਚੜ੍ਹਾਉਂਦੇ।"

ਗੁਰੂ ਜੀ ਦੇ ਕਹਿਣ 'ਤੇ ਕਾਹਨੇ ਨੇ ਬਾਣੀ ਕਹੀ,

"ਕਾਨ੍ਹੇ ਮੁਖ ਅਸ ਬਾਨੀ ਕਹੀ।
ਓਹੀ ਰੇ, ਮੈਂ ਓਹੀ ਸਹੀ।
ਸ੍ਰੀ ਗੁਰੁ ਕਹਾ, ਪ੍ਰਮਾਨ ਨ ਬੈਨਾਂ।
ਭਗਤਿ ਪੰਥ ਇਹ ਜਗ ਸੁਖ ਦੈਨਾਂ।
ਕਾਨ੍ਹੇ ਕਹਾ, ਹਮ ਬੈਨ ਹਟਾਏ।
ਯਾਂ ਤੇ ਤੁਮ ਬਡ ਲਹੋ ਸਜਾਏ।
ਸ੍ਰੀ ਗੁਰੁ ਕਹਾ, ਦੇਹ ਥਿਰ ਨਾਂਹੀ।
ਤੁਮ ਭੀ ਮਰੋ ਪੈਂਡ ਕੇ ਮਾਂਹੀ।੩੩੬।"

(ਭਾਵ, ਕਾਹਨੇ ਨੇ ਗੁਰੂ ਜੀ ਨੂੰ ਸਰਾਪ ਦਿਤਾ ਤੇ ਗੁਰੂ ਜੀ ਨੇ ਕਾਹਨੇ ਨੂੰ।)

ਪੀਲੋ ਨੇ ਆਪਣੀ ਬਾਣੀ ਕਹੀ,

"ਅਸਾਂ ਨਾਲੋਂ ਸੇ ਭਲੇ, ਜਨਮਤ ਹੀ ਮਰ ਜਾਤ।
ਬਿਖੈ ਕੀਚ ਆਲੂਦ ਨਹਿ, ਕਈ ਨ ਜਗ ਕੀ ਤਾਂਤ।੩੩੯।"

ਫਿਰ ਛੱਜੂ ਨੇ ਉਚਾਰਿਆ,

"ਕਾਗਦ ਕੀ ਜੋ ਹੋਵੈ ਨਾਰੀ।
ਵਿਸ ਗੰਦਲ ਅਰ ਜਾਨ ਕਟਾਰੀ।...੩੪੧।"

ਸ਼ਾਹ ਹੁਸੈਨ ਨੇ ਕਿਹਾ,

"ਬੋਲਣ ਦੀ ਇਹ ਠਾਂ ਜਾ ਨਾਹੀ।
ਚੱਪ ਵੇ ਅੜਿਆ, ਚੁੱਪ ਕਰ ਜਾਇ।...੩੪੧।"

ਗੁਰੂ ਜੀ ਨੇ ਚੋਹਾਂ ਦੀ ਬਾਣੀ ਪਰਵਾਨ ਨਾ ਕੀਤੀ।

ਰਾਹ ਵਿਚ ਕਾਹਨਾਂ ਰਥ ਤੋਂ ਡਿੱਗ ਕੇ ਮਰ ਗਿਆ।

ਫਿਰ ਰਾਗਾਂ ਦੇ ਨਾਮ ਲਿਖੇ ਹਨ, ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਭਗਤ ਸਿੰਘ ਨੇ ਪੁਛਿਆ, "ਮਹਾਰਾਜ ਨੇ ਸੰਸਕ੍ਰਿਤ ਸਲੋਕ ਕਿਉਂ ਲਿਖੇ?"

ਭਾਈ ਮਨੀ ਸਿੰਘ ਜੀ ਨੇ ਉਤਰ ਵਿਚ ਕਿਹਾ, ਕਿ ਇਕਵਾਰ ਕਾਂਸ਼ੀ ਦੇ ਦੋ ਪੰਡਤ ਕ੍ਰਿਸ਼ਨ ਲਾਲ ਤੇ ਹਰਿ ਲਾਲ ਆਏ। ਉਹਨਾਂ ਕਿਹਾ, ਗੁਰੂ ਨਾਨਕ ਜੀ ਕਾਂਸ਼ੀ ਵਿਚ ਸਾਡੇ ਦਾਦੇ ਨੂੰ ਮਿਲੇ ਸਨ, ਤੇ ਉਹਨਾਂ "ਪੜ ਪੁਸਤਕ ਸੰਧਿਆ ਬਾਦੰ" ਆਦਿ ਸਲੋਕ ਉਚਾਰੇ ਸਨ। ਗੁਰੂ ਅਰਜਨ ਦੇਵ ਜੀ ਨੇ ਇਸ ਵਾਸਤੇ ਉਹਨਾਂ ਪੰਡਤਾਂ ਹਿਤ ਸੰਸਕ੍ਰਿਤੀ ਸਲੋਕ ਉਚਾਰੇ। ਪੰਡਤਾਂ ਨੇ ਸੁਣ ਕੇ ਮਹਾਰਾਜ ਦੀ ਬੜੀ ਉਸਤਤ ਕੀਤੀ।

ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਕਿਹਾ, "ਤੁਸੀਂ ਵੀ ਆਪਣੀ ਬਾਣੀ ਗੁਰੂ ਗ੍ਰੰਥ ਵਿਚ ਚੜ੍ਹਾਵੋ।"

ਭਾਈ ਗੁਰਦਾਸ ਜੀ ਨੇ ਕਿਹਾ, "ਮਹਾਰਾਜ! ਮੇਰੀ ਬਾਣੀ ਤਾਂ ਬੜੀ ਤੁੱਛ ਹੈ, ਇਹ ਗ੍ਰੰਥ ਸਾਹਿਬ ਵਿਚ ਚੜ੍ਹਾਉਣ ਯੋਗ ਨਹੀਂ।" ਮਹਾਰਾਜ ਨੇ ਵਰ ਦਿਤਾ, ਕਿ ਤੁਹਾਡੀ ਬਾਣੀ ਤਾਂ ਗ੍ਰੰਥ ਸਾਹਿਬ ਦਾ ਟੀਕਾ ਹੈ।

ਫਿਰ ਚਾਰੇ ਬੇਦ ਪੰਡਤਾਂ ਦਾ ਰੂਪ ਧਾਰ ਕੇ ਆਏ। ਕਿਉਂਕਿ ਕਾਂਸ਼ੀ ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ, ਤੁਸੀਂ ਦੇਹ ਧਾਰ ਕੇ ਆਉਗੇ।"

(ਭੱਟਾਂ ਵਿਚੋਂ) ਭਿੱਖੇ ਦਾ ਰੂਪ ਧਾਰ ਕੇ ਬ੍ਰਹਮਾ ਆਇਆ।

ਬਾਕੀ ਵੇਦਾਂ ਨੇ ਚਾਰ ਚਾਰ ਭੱਟਾਂ ਦੇ ਰੂਪ ਧਾਰ ਲਏ। ਸਾਮ ਬੇਦ ਨੇ ਮਥਰਾ, ਹਰਿਬੰਸ, ਜਾਲਪ ਤੇ ਬਲ ਦੇ ਰੂਪ ਧਾਰੇ। ਰਿੱਗ ਬੇਦ ਨੇ ਕਲ, ਸਹਾਰ, ਜੱਲਣ ਤੇ ਨਲ ਦੇ ਰੂਪ ਧਾਰੇ। ਜਜਰ ਬੇਦ ਨੇ ਕੀਰਤ, ਗਇੰਦ, ਦਾਸ ਤੇ ਸਦਰੰਗ ਦੇ ਰੂਪ ਧਾਰੇ। ਅਥਰਬਣ ਬੇਦ ਨੇ ਭਿਖੇ ਆਦਿ ਦੇ ਰੂਪ ਧਾਰੇ। ਉਹ ਖੋਜਦੇ ਖੋਜਦੇ ਗੁਰੂ ਜੀ ਪਾਸ ਆਏ, ਤਾਂ ਸ਼ਾਂਤ ਹੋਏ। ਉਹਨਾਂ ਮਹਾਰਾਜ ਦੀ ਉਸਤਤ ਕੀਤੀ। ਉਹਨਾਂ ਭੱਟਾਂ ਵੇਖਿਆ, ਕਿ ਦੇਵੀ ਮਾਤਾ ਗੁਰੂ ਜੀ ਦੇ ਚਰਨ ਦਬਾ ਰਹੀ ਸੀ।

"ਮਹਾਂ ਮਾਇ ਦੇਖੀ। ਪਲੈ ਪਾਦ ਲੇਖੀ।...੩੭੪।"

ਭੱਟਾਂ ਨੇ ਬੇਨਤੀ ਕੀਤੀ, ਕਿ ਸਾਨੂੰ ਸਿੱਖ ਬਣਾ ਲਵੋ।

"ਭਿੱਖੇ ਤਬ ਅਸ ਬੈਨ ਉਚਾਰੇ।
ਸਬ ਕੀ ਇੱਛਾ ਇਹੀ ਮੁਰਾਰੇ।
ਇਨ ਸਭ ਕੋ ਪ੍ਰਭ ਸਿੱਖ ਕਰੀਜੈ।
ਗੁਰੁ ਦੀਖਯਾ ਦੈ ਸ਼ਾਂਤਿ ਮਨ ਕੀਜੈ।...੩੮੧।"

ਗੁਰੂ ਜੀ ਨੇ ਉਹਨਾਂ ਨੂੰ ਸਿੱਖ ਬਣਾ ਲਿਆ। ਉਹਨਾਂ ਪੰਜਾਂ ਗੁਰੂਆਂ ਦੀ ਉਸਤਤ ਕੀਤੀ ਤੇ ਫਿਰ ਚਲੇ ਗਏ।

ਗੁਰੂ ਗ੍ਰੰਥ ਸਾਹਿਬ ਦਾ ਭੋਗ ਮੁੰਦਾਵਣੀ 'ਤੇ ਪਾ ਦਿਤਾ।

"ਵਾਰ ਵਧੀਕ ਸਲੋਕ ਲਿਖ, ਮੁੰਦਾਵਣੀ ਔਰ ਲਿਖਾਇ।

ਤਤਕਰਾ ਲਿਖ ਸਭ ਗ੍ਰੰਥ ਕਾ, ਭੋਗ ਗ੍ਰੰਥ ਜੀ ਪਾਇ ।੩੯੬।"

ਫਿਰ ਸਾਰੇ ਰਾਗ ਆ ਗਏ । ਉਹਨਾਂ ਦੀ ਬੇਨਤੀ ਮੰਨ ਕੇ ਮਹਾਰਾਜ ਨੇ ਰਾਗ ਮਾਲਾ ਲਿਖੀ ।

"ਰਾਗਨਿ ਕੀ ਬਿਨਤੀ ਸੁਨੀ, ਗੁਰ ਅਰਜਨ ਸੁਖ ਖਾਂਨ ।
ਰਾਗ ਮਾਲ ਤਬ ਹੀ ਲਿਖੀ, ਭੋਗ ਤਾਂਹਿ ਪਰ ਠਾਨ ।੩੯੯।"

ਫੇਰ ਕਲਿਜੁਗ ਨੇ ਆ ਬੇਨਤੀ ਕੀਤੀ, "ਮਹਾਰਾਜ ! ਮੈਨੂੰ ਵੀ ਸੰਗਤ ਵਿਚ ਆਉਣ ਦੀ ਆਗਿਆ ਦੇਵੋ ।" ਤਾਂ ਗੁਰੂ ਜੀ ਨੇ ਕਿਹਾ,

"ਜਬ ਕੜਾਹ ਸੰਗਤ ਮੈਂ ਆਵੈ ।
ਤਿਹ ਛਿਨ ਤੁਮ ਭੀ ਦਰਸ਼ਨ ਪਾਵੈ ।
ਜਬ ਲਗ ਵਰਤਤ ਰਹੈ ਕੜਾਹਿ ।
ਤਬ ਲੌ ਵਾਸ ਕਰੋ ਤੁਮ ਤਾਂਹਿ ।...੩੯੩।"

ਮਾਂਗਟ ਦੇ ਰਹਿਣ ਵਾਲਾ ਭਾਈ ਬੰਨੋ ਆਇਆ । ਗੁਰੂ ਜੀ ਨੇ ਉਸਨੂੰ ਭੇਜਿਆ, ਕਿ ਲਾਹੌਰ ਜਾ ਕੇ ਗੁਰੂ ਗ੍ਰੰਥ ਸਾਹਿਬ ਦੀ ਜਿਲਦ ਕਰਾ ਕੇ ਲਿਆਓ । ਬੰਨੋ ਨੇ ਰਾਹ ਵਿਚ ਬੀੜ ਦਾ ਉਤਾਰਾ ਕਰ ਲਿਆ, ਤੇ ਕੁਛ ਬਾਣੀ ਵਾਧੂ ਵਿਚ ਦਰਜ ਕਰ ਦਿਤੀ ।

"ਬਾਣੀ ਕਛੁਕ ਵਧੀਕ ਲਿਖਾਈ ।
ਸਿੱਖਨਿ ਤੇ ਸੋ ਪੋਥੀ ਪਾਈ ।
ਸਾਰੰਗ ਸਬਦ ਸੂਰ ਕਾ ਗਾਯੋ ।
ਤਹਿੰ ਤੁਕ ਏਕ, ਸਾਰਾ ਇਹਾਂ ਪਾਯੋ ।੯੦੨।"

ਕੁਛ ਹੋਰ ਸਬਦ ਮੀਰਾਂ ਬਾਈ ਦੇ ਤੇ ਰਤਨ ਮਾਲ ਆਦਿ ਲਿਖ ਦਿਤੇ ।
ਸੋਲ਼ਾਂ ਸੌ ਇਕਾਹਠ ਬਿਕ੍ਰਮੀ, ਭਾਦੋਂ ਸੁਦੀ ਏਕਮ ਨੂੰ ਸੰਪੂਰਨ ਹੋਆ ।
ਗੁਰੂ ਜੀ ਨੇ ਫ਼ੁਰਮਾਇਆ,

"ਮਮ ਆਗਿਆ ਸਬ ਹੀ ਸੁਨੋ, ਸੱਤ ਬਾਤ ਨਿਰਧਾਰ ।
ਗ੍ਰੰਥ ਗੁਰੂ ਸਮ ਮਾਨੀਓ, ਭੇਦ ਨ ਕੋਊ ਬਿਚਾਰ ।੪੦੯।"

ਗੁਰੂ ਜੀ ਨੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਨੂੰ ਕਿਹਾ, "ਤੁਸਾਂ ਬਾਣੀ ਨਹੀਂ ਰਚਣੀ, ਪਰ ਵਾਰਾਂ ਉਤੇ ਧੁਨਾ ਚੜ੍ਹਾਉਣੀਆਂ ।"

"ਗੁਰ ਗ੍ਰੰਥ ਕਲਜੁਗ ਭਯੋ, ਸ੍ਰੀ ਗੁਰ ਰੂਪ ਮਹਾਨ ।
ਦਸ ਪਤਿਸਾਹੀਆਂ ਰੂਪ ਇਹ, ਗੁਰੂ ਗ੍ਰੰਥ ਜੀ ਜਾਨ ।੪੧੨।"

ਪਹਿਲਾਂ ਮਿਰਤਕ ਪਿਛੋਂ ਗਰੜ ਪੁਰਾਣ ਪੜ੍ਹਦੇ ਹੁੰਦੇ ਸੀ । ਮਹਾਰਾਜ ਨੇ ਫ਼ੁਰ-ਮਾਇਆ, ਹੁਣ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਿਆ ਕਰਨਾ । ਭੋਗ ਵੇਲੇ ਰਾਗਮਾਲਾ ਪਿਛੋਂ ਜਪੁਜੀ ਪੜ੍ਹਨਾ ।

"ਧਾਰ ਪ੍ਰੇਮ ਗੁਰੁ ਗ੍ਰੰਥ ਕਾ, ਪਾਠ ਕਰੈ ਮਨ ਲਾਇ ।
ਰਾਗਮਾਲ ਪੜ੍ਹ ਪ੍ਰੇਮ ਸੋਂ, ਭੋਗ ਜਪੁਜੀ ਤੇ ਪਾਇ ।੪੧੫।"

# ਅਧਿਆਇ ਪੰਜਵਾਂ

ਗੁ. ਰਾਮਸਰ ਤੋਂ ਬਾਬਾ ਬੁੱਢਾ ਜੀ ਗੁਰੂ ਗ੍ਰੰਥ ਸਾਹਿਬ ਸਿਰ 'ਤੇ ਉਠਾ ਕੇ ਲਿਆਏ, ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ, ਤੇ ਬਾਬਾ ਬੁਢਾ ਜੀ ਨੇ ਵਾਕ ਲਿਆ। ਵਾਕ ਨਿਕਲਿਆ,

"ਸੰਤਾ ਕੇ ਕਾਰਜ ਆਪ ਖਲੋਇਆ...।"

ਇਸ ਸਬਦ ਦਾ ਅਰਥ ਕਰਦਿਆਂ ਕਵੀ ਲਿਖਦਾ ਹੈ, ਭਗਤ ਸਿੰਘ ਨੇ ਪੁਛਿਆ, ਤੇ ਮਨੀ ਸਿੰਘ ਨੇ ਉਤਰ ਦਿਤਾ, ਕਿ ਵਿਸ਼ਨੂ ਤੇ ਲੱਛਮੀ ਆਪ ਆਏ ਮਜ਼ਦੂਰ ਦਾ ਰੂਪ ਧਾਰ ਕੇ। ਉਹਨਾਂ ਸਰੋਵਰ ਵਿਚੋਂ ਕਾਰ ਕੱਢੀ। ਗੁਰੂ ਅਰਜਨ ਜੀ ਨੇ ਉਹਨਾਂ ਨੂੰ ਪਛਾਣ ਕੇ ਇਹ ਸਬਦ ਉਚਾਰਿਆ ਸੀ। ਸਿਹ ਸੁਣ ਕੇ ਵਿਸ਼ਨੂੰ ਨੇ ਚਤਰਭੁਜ (ਚਾਰ ਬਾਂਹਵਾਂ ਵਾਲਾ) ਰੂਪ ਧਾਰ ਕੇ ਗੁਰੂ ਅਰਜਨ ਨੂੰ ਗਲ ਲਾਇਆ। ਤੇ ਦੱਸਿਆ, ਕਿ ਹਰਿਮੰਦਰ ਇਉਂ ਬਨਾਉਣਾ ਹੈ। ਚਾਰ ਬੂਹੇ ਰੱਖਣੇ ਹਨ ਤੇ ਪੁਲ ਬਨਾਉਣਾ ਹੈ। ਫਿਰ ਲਛਮੀ ਨੂੰ ਹੁਕਮ ਦਿਤਾ, ਤੂੰ ਏਥੇ ਵੱਸਣਾ ਹੈ।

ਫਿਰ ਵਿਸ਼ਨੂੰ ਨੇ ਗੁਰੂ ਜੀ ਨੂੰ ਕਿਹਾ, ਕਿ ਤੁਹਾਡਾ ਪੁੱਤਰ ਇਸਦੇ ਸਾਮ੍ਹਣੇ ਮੇਰਾ ਤਖ਼ਤ ਬਣਾਏਗਾ।

ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ।

ਬਾਬਾ ਬੁੱਢਾ ਜੀ ਨੇ ਗੁਰੂ ਜੀ ਨੂੰ ਪੁਛਿਆ, ਕਿ ਰਾਤ ਗੁਰੂ ਗ੍ਰੰਥ ਸਾਹਿਬ ਸੁਖ-ਆਸਣ ਕਿੱਥੇ ਕਰਨਾ ਹੈ, ਗੁਰੂ ਜੀ ਨੇ ਕਿਹਾ,

"ਗੁਰੂ ਅਰਜਨ ਸ੍ਰੀ ਮੁਖ ਕਹਾ, ਸੁਨੋ ਰੀਤ ਹਿਤ ਧਾਰ।
ਅਚੁੱਤ ਗੁਰ ਦਰਬਾਰ ਇਹ ਗ੍ਰੰਥ ਸਰੂਪ ਮੁਰਾਰ ।੩੪।
ਡੇਢ ਜਾਮ ਨਿਸ ਜਾਇ ਜਬ, ਸੋਹਿਲਾ ਪੜ੍ਹਿ ਚਿਤ ਲਾਇ।
ਗ੍ਰੰਥ ਵਜੈ ਜਿਹ ਠਾਂ ਵਿਖੇ, ਸੋਊ ਸੁਨੋ ਸੁਖ ਦਾਇ ।੩੫।
ਸ੍ਰੀ ਭਗਵਤ ਕੀ ਆਗਿਆ ਪਾਏ।
ਰਚੀ ਕੋਠੜੀ ਹਮ ਅਪਨਾਏ।
ਤਹਿ ਨਿਵਾਸ ਗੁਰੂ ਗ੍ਰੰਥਹਿ ਕਰੋ।
ਸਗਰੀ ਰੀਤ ਇਹੋ ਚਿਤ ਧਰੋ।
ਸ੍ਰੀ ਦਰਬਾਰ ਕਰਾਇ ਇਸਨਾਨਾਂ।
ਨਵੀਨ ਪੁਸ਼ਾਕ ਸਿੰਘਾਸਨ ਥਾਨਾ।
ਸਦਾ ਘ੍ਰਿਤ ਕੀ ਜੋਤ ਜਗਾਵੇ।
ਇਹ ਬਿਧਿ ਕਰ ਸੇਵਾ ਫਲ ਪਾਵੋ।
ਏਕ ਜਾਮ ਨਿਸ ਜਬ ਰਹਿ ਜਾਏ।
ਰਾਗੀ ਆਇ ਵਾਰ ਈਹਾਂ ਲਾਏ।
ਜੁਗਲ ਘੜੀ ਜਬ ਨਿਸ ਰਹਿ ਜਾਵੈ।

ਗੁਰੂ ਗ੍ਰੰਥ ਜੀ ਪੁਨਿ ਹਿਆਂ ਆਵੈ।
ਲੈ ਅਵਾਜ਼ ਜਪੁਜੀ ਕਾ ਪਾਠ।
ਹਜਾਰੇ ਸ਼ਬਦ ਗੁਰੂ ਸੋ ਗਾਂਠ।
ਸਾਰੋ ਦਿਵਸ ਸੁ ਕੀਰਤਨ ਹੋਵੈ।
ਕਬਹੂੰ ਕਥਾ ਸੰਤ ਸੰਗ ਜੋਵੈ।੩੬।"

(ਇਹ ਮਰਯਾਦਾ ਕਵੀ ਦੇ ਸਮੇਂ ਪਰਚਲਤ ਹੋਵੇਗੀ।)

ਗੁਰੂ ਜੀ ਗੁਰੂ ਗ੍ਰੰਥ ਸਾਹਿਬ ਦੇ ਪਲੰਘ ਲਾਗੇ ਆਪ ਭੋਇੰ 'ਤੇ ਸੌਂਦੇ ਸਨ।

ਹਰਿਗੋਬਿੰਦ ਜੀ ਨੌਂ ਸਾਲ ਦੇ ਸਨ, ਜਾਂ ਵਿਆਹ ਦੀ ਗੱਲ ਚੱਲੀ। ਕਵੀ, ਚੰਦੂ ਦੀ ਲੜਕੀ ਨੂੰ 'ਕਲ' ਲਿਖਦਾ ਹੈ, ਜੋ ਗੁਰੂ ਦੀ ਆਗਿਆ ਨਾਲ ਚੰਦੂ ਘਰ ਜਨਮੀ।

"ਸੋ ਕਲ ਸ੍ਰੀ ਗੁਰੂ ਆਗਯਾ ਪਾਏ।
ਚੰਦੂ ਕੇ ਗ੍ਰਿਹ ਜਨਮੀ ਜਾਏ।...੪੮।"

ਚੰਦੂ ਦੀ ਲੜਕੀ ਦੀ ਉਮਰ ਉਸ ਵੇਲੇ ਸੱਤ ਸਾਲ ਸੀ।

ਚੰਦੂ 'ਦੀਵਾਨ' ਸੀ, "ਮੈਂ ਦੀਵਾਨ ਪਤਸ਼ਾਹੀ ਭਾਰਾ।"

ਚੰਦੂ ਦੇ ਲਾਗੀ ਪੰਡਤ ਤੇ ਨਾਈ ਅੰਮ੍ਰਿਤਸਰ ਆਏ।

ਦੀਵਾਨ ਵਿਚ ਗੁਰੂ ਜੀ ਦੇ ਪਾਸ ਬੈਠੇ ਹਰਿਗੋਬਿੰਦ ਜੀ ਨੂੰ ਪਸੰਦ ਕਰਕੇ ਲਾਗੀ ਦਿੱਲੀ ਨੂੰ ਚਲੇ ਗਏ। (ਰਿਸ਼ਤੇ ਦੀ ਗੱਲ ਗੁਰੂ ਜੀ ਨਾਲ ਨਹੀਂ ਕੀਤੀ।)

ਲਾਗੀਆਂ ਨੇ ਚੰਦੂ ਪਾਸ ਹਰਿਗੋਬਿੰਦ ਜੀ ਦੀ ਤਾਰੀਫ਼ ਕੀਤੀ, ਪਰ ਚੰਦੂ ਨੇ ਅੱਗੋਂ ਨਾਰਾਜ਼ਗੀ ਨਾਲ ਕਿਹਾ,

"ਇੱਟ ਚੁਬਾਰੇ ਮੋਰੀ ਲਾਈ।
ਕਹਾਂ ਭਯੋ ਜੋ ਪੂਜ ਕਹਾਈ।
ਦੇਸ ਮੁਲਖ ਨਹਿ ਰਾਜ ਦਿਵਾਨ।
ਫਕਰ ਪੂਜ ਆਈ ਹਰਖਾਨ।੬੨।"

ਫਿਰ ਚੰਦੂ ਨੇ ਕਿਹਾ,

"ਜਗਤ ਰੀਤ ਸਭ ਹੀ ਨਰ ਕਹੇ।
ਗ੍ਰਿਸਤੀ ਬਿੱਪ੍ਰ ਅਧੀਨੇ ਅਹੇ।......
ਚੁਬਾਰੇ ਇੱਟ ਮੋਰੀ ਨਹਿ ਸੋਹੈ।
ਜੋ ਤੁਮ ਕਰਹੁ, ਮਨੀ ਹਮ ਓਹੈ।
ਇਹੁ ਕਹਿ ਸਗਨ ਤਾਂਹਿ ਕਰ ਦੀਨੋ।
ਬਹੁਤ ਦਰਬ ਦੈ ਬਿਦਿਆ ਕੀਨੋ।...੬੫।"

ਚੰਦੂ ਦੇ ਇਸ ਹੰਕਾਰ ਦਾ ਦਿੱਲੀ ਦੀ ਸੰਗਤ ਨੂੰ ਪਤਾ ਲਗਾ, ਤਾਂ ਉਹਨਾਂ ਗੁਰੂ ਜੀ ਵੱਲ ਚਿੱਠੀ ਲਿਖ ਭੇਜੀ,

"ਮਹਾਰਾਜ, ਹਮ ਭਾਖੇ ਬੈਨਾਂ।
ਇਸ ਪਾਪੀ ਕਾ ਸਾਕ ਨ ਲੈਨਾ।...੬੮।"

ਚੰਦੂ ਦੇ ਲਾਗੀ ਅੰਮ੍ਰਿਤਸਰ ਪੁੱਜੇ। ਗੁਰੂ ਜੀ ਨੇ ਬੜਾ ਆਦਰ ਕੀਤਾ। ਅਗਲੇ ਦਿਨ ਸਗਨ ਦੀ ਤਿਆਰੀ ਹੋਈ। ਪੰਡਤ ਨੇ ਚੌਕ ਪੂਰਿਆ। ਹਰਿਗੋਬਿੰਦ ਜੀ ਸਗਨ ਲੈਣ ਵਾਸਤੇ ਆ ਬੈਠੇ। ਉਸ ਸਮੇਂ ਦਿੱਲੀ ਦੇ ਦੂਤ ਨੇ ਗੁਰੂ ਜੀ ਨੂੰ ਪਾਸੇ ਬੁਲਾ ਕੇ ਦਿੱਲੀ ਦੀ ਸੰਗਤ ਦੀ ਚਿੱਠੀ ਦਿਤੀ। ਗੁਰੂ ਜੀ ਨੇ ਚਿੱਠੀ ਪੜ੍ਹਕੇ ਚੰਦੂ ਦੇ ਲਾਗੀਆਂ ਨੂੰ ਜਵਾਬ ਦੇ ਦਿਤਾ,

"ਸਗਾਈ ਨਹੀਂ ਇਹੁ ਜੋਗ ਹਮਾਰੇ।
ਚੁਬਾਰੇ ਕੀ ਇੱਟ ਚਹੀਐ ਚੁਬਾਰੇ।...੯੩।"

ਓਸੇ ਵੇਲੇ ਡੱਲਾ ਨਿਵਾਸੀ ਨਾਰਾਇਣ ਦਾਸ ਨੇ ਬੇਨਤੀ ਕੀਤੀ, "ਗੁਰਦੇਵ! ਮੇਰੀ ਸੱਤ ਸਾਲ ਦੀ ਕੰਨਿਆਂ ਹੈ, ਉਸਦਾ ਰਿਸ਼ਤਾ ਪਰਵਾਨ ਕਰੋ।"

ਗੁਰੂ ਜੀ ਨੇ ਪਰਵਾਨ ਕੀਤਾ, ਤੇ ਗਨਕ ਨੂੰ ਹੁਕਮ ਦਿਤਾ, ਕਿ ਸਗਨ ਲਾਓ।

"ਗੁਰ ਨਿਦੇਸ ਸੁਨ ਬਿਪ੍ਰ ਤਬ, ਸੁਭ ਜੰਞੂ ਕਰ ਧਾਰ।
ਕਰ ਪੂਜਾ ਗੁਰੁ ਪੁਤ੍ਰ ਗਤ ਲਾਗੋ ਪ੍ਰੋਹਤ ਡਾਰ।੯੦।
ਹਰਿਗੋਬਿੰਦ ਕਹਯੋ ਹਮ ਗਰੈ, ਜੰਞੂ ਹਰਿ ਅਸ ਪਾਇ।
ਕੁਲ ਪ੍ਰੋਹਤ ਕੁਲ ਰੀਤ ਕਹਿ ਪਾਯੋ ਗਰ ਹਰਖਾਇ। ।
ਗ੍ਰਿਹ ਪੂਜਾ ਕਰਵਾਇਕੈ ਜਗਤ ਰੀਤ ਸੁਖ ਪਾਇ।
ਝੋਲੀ ਸਗਨ ਪਾਯੋ ਤਬੈ, ਵਧਾਈ ਗੁਰਹਿ ਸੁਨਾਇ। ।"

(ਗੁਰੂ ਨਾਨਕ ਦੇਵ ਜੀ ਤਾਂ ਜੰਞੂ ਪਾਉਣ ਤੋਂ ਇਨਕਾਰ ਕਰਦੇ ਹਨ, ਪਰ ਏਥੇ ਗੁਰੂ ਅਰਜਨ ਦੇਵ ਜੀ ਦੇ ਸਾਮ੍ਹਣੇ ਹੀ ਹਰਿਗੋਬਿੰਦ ਜੀ ਨੂੰ ਪੰਡਤ ਜੰਞੂ ਪਾ ਦੇਂਦਾ ਹੈ। ਇਹ ਕਵੀ ਦੀ ਕਲਪਨਾ ਹੀ ਜਾਪਦੀ ਹੈ, ਸਚਾਈ ਨਹੀਂ।)

ਓਸੇ ਵੇਲੇ ਰਮਦਾਸ ਪੁਰ ਦੇ ਲੰਮੇ ਖਤ੍ਰੀ ਹਰੀਚੰਦ ਨੇ ਵੀ ਆਪਣੀ ਕੰਨਿਆਂ ਦਾ ਹਰਿਗੋਬਿੰਦ ਜੀ ਨੂੰ ਸਗਨ ਲਾ ਦਿਤਾ। ਇਕ ਦੀ ਥਾਂ ਦੋ ਸਗਨ ਲੱਗ ਗਏ।

ਨਾਰਾਇਣ ਦਾਸ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਪੰਡਤ ਨੂੰ ਕਿਹਾ,

"ਸ੍ਰੀ ਗੁਰੁ ਦਿਜ ਕੋ ਕਹਾ ਸੁਨਾਇ।
ਸੋਧਹੁ ਸਾਹਾ ਅਬੈ ਬਨਾਇ।...੧੦੧।"

ਪੰਡਤ ਨੇ ਮਾਘ ਦਾ ਸਾਹਾ ਦੱਸਿਆ।

(ਗੁਰੂ ਜੀ ਵੀ ਪੰਡਤਾਂ ਤੋਂ ਸਾਹਾ ਸੁਧਾਉਂਦੇ ਹਨ, ਕਵੀ ਦੀ ਪੰਡਤ ਪੂਜਾ ਵਿਚ ਸ਼ਰਧਾ ਹੈ।)

ਲਾਗੀਆਂ ਨੇ ਜਾ ਕੇ ਚੰਦੂ ਨੂੰ ਸਾਰਾ ਹਾਲ ਦੱਸਿਆ। ਉਹਨੇ ਪਹਿਲਾਂ ਬੜੀ ਨਰਮੀ ਨਾਲ ਚਿੱਠੀ ਲਿਖੀ ਗੁਰੂ ਜੀ ਵੱਲ,

"ਬਿਪ੍ਰ ਬੈਨ ਸੁਨ ਮਨ ਖੁਨਸਾਯੋ।
ਪਾਤੀ ਦੈ ਤਬ ਦੂਤ ਪਠਾਯੋ।
ਪ੍ਰਿਥਮ ਅਧੀਨਗੀ ਬੈਨ ਲਿਖਾਏ।
ਬਡੇ ਲੋਕ ਬਹੁ ਬਿਆਹ ਕਰਾਏ।

ਭਏ ਦੋਇ, ਤੁਮ ਇਹ ਭੀ ਕੀਜੈ ।
ਭੂਮ ਗ੍ਰਾਮ ਕਛੁ ਹਮ ਤੇ ਲੀਜੈ ।
ਤੁਮ ਤੇ ਮੁੜਯੋ ਕੋ ਸਾਕ ਨ ਲੇਵੈ ।
ਇਹ ਕਾਰਜ ਹਮ ਅਰਜ ਕਰੇਵੈ । ।
ਨਾ ਤਰ ਹਮੈਂ ਕੂਕਰ ਕਹਿਓ, ਤੁਮਰੇ ਸਿੱਖ ਸੁਨਾਇ ।
ਕੂਕਰ ਹੁਇ ਤੁਮ ਕੋ ਮਿਲੋਂ, ਸਮਾਂ ਬਿਤੇ ਪਛਤਾਇ ।੧੧੧।"

ਗੁਰੂ ਜੀ ਨੇ ਉਤਰ ਦਿਤਾ, ਕਿ ਸਿੱਖਾਂ ਦਾ ਫ਼ੈਸਲਾ ਅਸੀਂ ਨਹੀਂ ਬਦਲ ਸਕਦੇ ।

ਪ੍ਰਿਥੀ ਚੰਦ ਉਸ ਵੇਲੇ ਮਾਲਵੇ ਵਿਚ ਪਿੰਡ 'ਕੋਠੇ' ਰਹਿੰਦਾ ਸੀ । ਗੁਰੂ ਜੀ ਨੇ ਵਿਆਹ ਉਤੇ ਉਸ ਕੋਲ ਭਾਜੀ ਦੇ ਕੇ ਲਾਗੀ ਭੇਜਿਆ, ਪਰ ਪ੍ਰਿਥੀ ਚੰਦ ਨੇ ਭਾਜੀ ਮੋੜ ਦਿਤੀ ।

ਖਡੂਰ ਤੋਂ ਦਾਤੂ ਜੀ ਤੇ ਗੋਇੰਦਵਾਲ ਤੋਂ ਮੋਹਰੀ ਜੀ ਆਏ ।

ਮਓ (ਮਉਕਾ) ਤੋਂ ਕ੍ਰਿਸ਼ਨ ਚੰਦ ਤੇ ਧਨਵੰਤੀ ਜੀ ਆਏ (ਮਾਤਾ ਗੰਗਾ ਜੀ ਦੇ ਮਾਤਾ ਪਿਤਾ ।)

(ਕਵੀ ਦੀ ਕਲਪਣਾ) ਲਛਮੀ ਕੰਨਿਆਂ ਦਾ ਰੂਪ ਧਾਰ ਕੇ ਨਾਰਾਇਣ ਦਾਸ ਦੇ ਘਰ ਜਨਮੀ (ਜੋ ਗੁਰੂ ਜੀ ਨਾਲ ਵਿਆਹੀ) ।

ਹਰਿਗੋਬਿੰਦ ਜੀ ਦੇ ਫੇਰੇ ਵੇਦੀ ਨਾਲ ਹੋਏ ।

"ਜਗ ਮ੍ਰਿਜਾਦ ਕਰਕੈ ਤਬੈ, ਬੇਦੀ ਧਰੀ ਬਨਾਇ ।
ਬਿੱਪ੍ਰ ਬੰਦ ਬੈਠਤਿ ਭਏ. ਸ੍ਰੀ ਗੁਰ ਮਨ ਸੁਖ ਪਾਇ ।੧੭੯।"

ਪਰਸਾਦ ਛਕਣ ਵੇਲੇ ਸਿੱਠਣੀਆਂ ਦਾ ਜ਼ਿਕਰ ਵੀ ਕਰਦਾ ਹੈ ।

ਸੰਗਤ ਦੇ ਕਹਿਣ ਉਤੇ ਗੁਰੂ ਜੀ ਨੇ ਡੱਲੇ ਪਿੰਡ ਵਿਚ ਬਾਉਲੀ ਲੁਆਈ, ਦਮੋਦਰੀ ਜੀ ਦੇ ਵਿਆਹ ਦੀ ਯਾਦ ਵਿਚ । ਬਾਉਲੀ ਦੀ ਸੇਵਾ ਭਾਈ ਸਾਲੋ ਨੂੰ ਬਖਸ਼ੀ ।

ਨਾਰਾਇਣ ਦਾਸ ਦਾਜ ਦਿਤਾ ਇਕਵੰਜਾ ਗਾਈਂ, ਇਕਵੰਜਾ ਮਹੀਂ, ਹੋਰ ਬਸਤਰ, ਬਰਤਨ ਤੇ ਪੰਜ ਸੌ ਮੋਹਰ ।

ਡੋਲੇ ਉਤੇ ਸੁੱਟ ਵੀ ਕੀਤੀ ।

ਵਾਪਸੀ ਸਮੇਂ ਸੁਲਤਾਨਪੁਰ, ਗੋਇੰਦਵਾਲ, ਖਡੂਰ ਸਾਹਿਬ ਰਾਤਾਂ ਗੁਜ਼ਾਰਦੇ ਅੰਮ੍ਰਿਤਸਰ ਪੁੱਜੇ ।

ਮਾਤਾ ਗੰਗਾ ਨੇ ਨੋਂਹ ਪੁੱਤ ਤੋਂ ਪਾਣੀ ਵਾਰ ਕੇ ਪੀਤਾ ।

ਮੋਹਨ ਕੋਲੋਂ ਜੋ ਪੋਥੀਆਂ ਲਿਆਂਦੀਆਂ ਸਨ, ਗੁਰੂ ਜੀ ਨੇ ਉਹ ਵਾਪਸ ਕਰ ਦਿਤੀਆਂ ।

"ਪਾਛੇ ਮੋਹਨ ਸੋਂ ਗੁਰੂ ਅਧਕ ਹੇਤ ਉਪਜਾਇ ।
ਗੁਰ ਬਾਣੀ ਕੀ ਪੋਥੀਆਂ ਮੋਹਨ ਕੋ ਸੌਂਪਾਇ ।੨੩੯।"

# ਅਧਿਆਇ ਛੇਵਾਂ

ਪ੍ਰਿਥੀ ਚੰਦ ਨੇ ਸਾਰਾ ਹਾਲ ਸੁਲਹੀ ਖ਼ਾਨ ਨੂੰ ਦਿੱਲੀ ਵਿਚ ਲਿਖ ਭੇਜਿਆ। ਸੁਲਹੀ ਨੇ ਵਾਪਸ ਸੁਨੇਹਾ ਭੇਜਿਆ, ਕਿ ਮੈਂ ਗੁਰੂ ਅਰਜਨ ਨੂੰ ਮਾਰ ਕੇ ਪ੍ਰਿਥੀਏ ਨੂੰ ਗੱਦੀ ਦੁਆਵਾਂਗਾ। ਦਿੱਲੀ ਦੀ ਸੰਗਤ ਨੇ ਇਹ ਹਾਲ ਮਹਾਰਾਜ ਨੂੰ ਲਿਖ ਭੇਜੇ।

ਸੁਲਹੀ ਪ੍ਰਿਥੀਏ ਕੋਲ ਆਇਆ। ਉਹ ਆਵੇ ਵੇਖਣ ਗਏ, ਤਾਂ ਸੁਲਹੀ (ਸਣੇ ਸਾਥੀਆਂ) ਆਵੇ ਵਿਚ ਸੜ ਕੇ ਮਰ ਗਿਆ।

ਖ਼ਬਰ ਸੁਣ ਕੇ ਗੁਰੂ ਜੀ ਨੇ ਸਬਦ ਉਚਾਰਿਆ,

"ਸੁਲਹੀ ਤੇ ਨਾਰਾਇਣ ਰਾਖ।...।"

ਚੰਦੂ ਨੇ ਆਪਣਾ ਦੂਤ ਭੇਜ ਕੇ ਪ੍ਰਿਥੀਏ ਨਾਲ ਮੇਲ ਕਰ ਲਿਆ। ਚੰਦੂ ਨੇ ਪ੍ਰਿਥੀਏ ਨੂੰ ਧਨ ਵੀ ਦਿਤਾ। ਫਿਰ ਪ੍ਰਿਥੀਆ ਜਾ ਕੇ ਚੰਦੂ ਨੂੰ ਮਿਲਿਆ।

ਅੱਗੇ ਸਿੱਖਾਂ ਦੀਆਂ ਸਾਖੀਆਂ ਹਨ।

ਭਾਈ ਗੁਰਮੁਖ ਨੇ ਕਿਹਾ, ਕੋਈ ਪੂਰਨ ਸਿੱਖ ਦਿਖਾਵੋ। ਗੁਰੂ ਜੀ ਨੇ ਗੁਜਰਾਤ ਦੇ ਭਿਖਾਰੀ ਦਾ ਨਾਮ ਲਿਆ। ਗੁਰਮੁਖ ਗੁਜਰਾਤ ਗਿਆ। ਅੱਗੇ ਭਿਖਾਰੀ ਦੇ ਪੁੱਤਰ ਦਾ ਵਿਆਹ ਸੀ। ਭਿਖਾਰੀ ਨੇ ਵਿਆਹ ਦਾ ਸਾਰਾ ਸਾਮਾਨ ਵੀ ਦਿਖਾਇਆ ਤੇ ਕਫ਼ਨ ਆਦਿ ਵੀ ਤਿਆਰ ਵਿਖਾਇਆ।

ਭਿਖਾਰੀ ਪੁੱਤ ਨੂੰ ਵਿਆਹ ਕੇ ਵਾਪਸ ਮੁੜਿਆ, ਤਾਂ ਨੀਂਗਰ ਚੰਦ ਪੇਟ ਸੂਲ ਨਾਲ ਮਰ ਗਿਆ। ਪੁੱਤਰ ਦਾ ਸਸਕਾਰ ਕਰਨ ਵੇਲੇ 'ਸੋਹਿਲਾ' ਪੜ੍ਹ ਕੇ ਪ੍ਰਸਾਦ ਵਰਤਾਇਆ।

ਭਾਈ ਗੁਰਮੁਖ ਨੇ ਭਿਖਾਰੀ ਜੀ ਤੋਂ ਇਹ ਭੇਤ ਪੁੱਛਿਆ, ਤਾਂ ਉਹਨੇ ਦੱਸਿਆ, ਮੇਰਾ ਪੁੱਤਰ ਪਿਛਲੇ ਜਨਮ ਇਕ ਤਪਸਵੀ ਸੀ, ਤੇ ਇਹ ਕੰਨਿਆਂ ਵੇਸਵਾ ਸੀ। ਇਕ ਦੂਸਰੇ ਨੂੰ ਵੇਖ ਕੇ ਮੋਹਤ ਹੋ ਗਏ, ਪਰ ਸ਼ਰਮ ਮਾਰੇ ਮਿਲ ਨਾ ਸੱਕੇ। ਅਗਲੇ ਦਿਨ ਦੋਵੇਂ ਆਪਣੇ ਆਪਣੇ ਸਥਾਨ 'ਤੇ ਮਰੇ ਪਾਏ ਗਏ। ਹੁਣ ਉਹ ਤਪੀਆ (ਭਿਖਾਰੀ ਦਾ ਪੁੱਤਰ) ਮੁਕਤ ਹੋ ਗਿਆ ਹੈ, ਤੇ ਇਹ ਕੰਨਿਆਂ (ਪਿਛਲਾ ਜਨਮ ਵੇਸਵਾ) ਗੁਰ ਸੰਗਤ ਦੀ ਸੇਵਾ ਕਰ ਕੇ ਮੁਕਤ ਹੋਵੇਗੀ।

(ਕਵੀ ਪਿਛਲੇ ਜਨਮ ਨਾਲ ਆਮ ਸਾਖੀਆਂ ਜੋੜਦਾ ਹੈ।)

ਸ਼ਕਰਗੜ੍ਹ (ਦੁਆਬਾ) ਵਿਚ ਇਕ ਜੋਗੀ ਸੀ। ਉਸ ਨੇ ਸ਼ਿਵ ਦੀ ਪੂਜਾ ਕਰ ਕੇ, ਤੇ ਸਿੱਧ ਕਰ ਕੇ ਵਰ ਮੰਗਿਆ, ਕਿ ਜੋ ਮੇਰਾ ਦਰਸ਼ਨ ਕਰੇ, ਉਹ ਇਕ ਸਾਲ ਸੁਰਗ ਭੋਗੇ।

"ਜੋ ਨਰ ਹਮਰਾ ਦਰਸ਼ਨ ਪਾਵੈ।
ਏਕ ਬਰਸ ਵਹੁ ਸੁਰਗ ਭੁਗਾਵੈ।
ਤਥਾਸਤ ਬੈਨ ਸ਼ਿਵ ਮੁਖੋਂ ਅਲਾਏ।
ਭਏ ਲੋਪ, ਵਰ ਜੋਗੀ ਪਾਏ।੯੪।"

ਇਲਾਕੇ ਦੇ ਲੋਕ ਆ ਆ ਦਰਸ਼ਨ ਕਰਦੇ, ਤੇ ਇਕ ਸਾਲ ਦਾ ਸੁਰਗ ਦਾ ਵਰ ਪਾਉਂਦੇ। ਸ਼ੰਕਰਗੜ੍ਹ ਵਿਚ ਹੀ ਇਕ ਖੱਤਰੀ ਸਿੱਖ 'ਤਿਲਕ' ਰਹਿੰਦਾ ਸੀ। ਉਹ ਜੋਗੀ ਦੇ ਦਰਸ਼ਨ ਕਰਨ ਨਹੀਂ ਗਿਆ।

ਜੋਗੀ ਨੂੰ ਪਤਾ ਲੱਗਾ, ਤਾਂ ਉਹਨੇ ਭਾਈ ਤਿਲਕ ਨੂੰ ਬੁਲਾਉਣ ਵਾਸਤੇ ਆਦਮੀ ਭੇਜੇ। ਅੱਗੋਂ ਤਿਲਕ ਨੇ ਕਿਹਾ,

"ਸੁਰਗ ਇੱਛ ਹਮਰੇ ਮਨ ਨਾਹੀਂ।
ਕਿਹ ਕਾਰਣ ਹਮ ਤਿਸ ਪਹਿ ਜਾਂਹੀ।੯੦।"

ਜੋਗੀ ਨੇ ਤਿੰਨ ਵਾਰ ਬੰਦੇ ਭੇਜੇ, ਪਰ ਤਿਲਕ ਨਾ ਭਰਮਿਆਂ। ਤਾਂ ਜੋਗੀ ਆਪ ਚੱਲ ਕੇ ਆਇਆ। ਉਸ ਦਾ ਆਉਣਾ ਸੁਣ ਕੇ ਸਿੱਖ ਨੇ ਹੱਟੀ ਦਾ ਬੂਹਾ ਬੰਦ ਕਰ ਲਿਆ।

ਜੋਗੀ ਦੇ ਪੁਛਣ ਤੇ ਸਿੱਖ ਨੇ ਕਿਹਾ, "ਮੇਰਾ ਗੁਰੂ ਨਾਨਕ ਹੈ, ਮੈਂ ਹੋਰ ਕਿਸੇ ਦੇ ਦਰਸ਼ਨ ਨਹੀਂ ਕਰਦਾ।"

ਜੋਗੀ ਨੇ ਬੇਨਤੀ ਕੀਤੀ, ਕਿ ਤੁਸੀਂ ਮੈਨੂੰ ਦਰਸ਼ਨ ਦਿਹੋ, ਤੇ ਆਪਣੇ ਗੁਰੂ ਦੇ ਦਰਸ਼ਨ ਕਰਾਵੋ। ਸਿੱਖ ਨੇ ਬੂਹਾ ਖੁਹਲ ਦਿਤਾ। ਫਿਰ ਜੋਗੀ ਨੂੰ ਨਾਲ ਲੈ ਕੇ ਗੁਰੂ ਅਰਜਨ ਜੀ ਦੇ ਦਰਸ਼ਨ ਹਿੱਤ ਅੰਮ੍ਰਿਤਸਰ ਗਏ।

ਰਸਤੇ ਵਿਚ ਜੋਗੀ ਨੇ ਪੁਛਿਆ, 'ਗੁਰੂ ਅਰਜਨ ਦੇਵ ਜੀ ਦੀ ਉਮਰ ਕਿੰਨੀ ਹੈ।' ਸਿੱਖ ਨੇ ਬਵੰਜਾ ਸਾਲ ਦੱਸਿਆ। ਸੁਣ ਕੇ ਜੋਗੀ ਦੇ ਮਨ ਵਿਚ ਹਉਮੈਂ ਆ ਗਈ,

"ਸਾਢੇ ਤਿੰਨ ਸੈ ਬਰਖ ਕੀ ਉਮਰਾ ਮੋਹਿ ਸੁਹਾਇ।
ਬਾਲਕ ਆਗੇ ਜਾਇ ਹਮ, ਕੈਸੇ ਸੀਸ ਨਿਵਾਏ।੧੦੫।"

(ਇਹ ਵੀ ਕਵੀ ਦੀ ਕਲਪਨਾ ਹੈ। ਉਸ ਸਮੇਂ ਸਾਢੇ ਤਿੰਨ ਸੌ ਸਾਲ ਉਮਰ ਅਸੰਭਵ ਹੈ।)

ਗੁਰੂ ਜੀ ਨੇ ਜੋਗੀ ਨੂੰ ਇਕ ਕਨਾਤ ਵਿਚ ਬਿਠਾ ਦਿਤਾ ਤੇ ਆਪ ਬਾਹਰ ਬੈਠ ਗਏ। ਗੁਰੂ ਜੀ ਨੇ ਪੁਛਿਆ, "ਜੋਗੀ ਜੀ! ਤੁਹਾਡੇ ਕੰਨ ਦਾ ਮੁੰਦਰਾ ਕਿਵੇਂ ਕੱਟਿਆ ਗਿਆ।" ਜੋਗੀ ਸੁਣ ਕੇ ਹੈਰਾਨ ਰਹਿ ਗਿਆ, ਤੇ ਉਸ ਨੇ ਕਿਹਾ, "ਇਕ ਵਾਰ ਮੈਂ ਜਹਾਜ਼ ਵਿਚ ਸਫ਼ਰ ਕਰ ਰਿਹਾ ਸਾਂ। ਜਹਾਜ਼ ਅਟਕ ਗਿਆ। ਜੋਤਸ਼ੀ ਨੇ ਦੱਸਿਆ, ਕਿਸੇ ਆਦਮੀ ਦੀ ਬਲੀ ਦਿਹੋ, ਤਾਂ ਜਹਾਜ਼ ਚੱਲੇਗਾ। ਉਹਨਾਂ ਮੈਨੂੰ ਚੁਕ ਕੇ ਸਮੁੰਦਰ ਵਿਚ ਸੁੱਟ ਦਿਤਾ। ਮੱਛ ਨੇ ਮੇਰਾ ਮੁੰਦਰੇ ਸਮੇਤ ਕੰਨ ਕੱਟ ਲਿਆ, ਤੇ ਪ੍ਰਭੂ ਨੇ ਮੈਨੂੰ ਚੁਕ ਕੇ ਫਿਰ ਜਹਾਜ਼ ਵਿਚ ਸੁੱਟ ਦਿਤਾ।"

ਗੁਰੂ ਜੀ ਨੇ ਆਪਣੀ ਕਨਾਤ ਵਿਚੋਂ ਹੱਥ ਬਾਹਰ ਕੱਢ ਕੇ ਕਿਹਾ, "ਜੋਗੀ ਜੀ, ਪਛਾਣੋ, ਇਹ ਮੁੰਦਰਾ ਤੁਹਾਡਾ ਹੈ?"

ਜੋਗੀ ਪਛਾਣ ਕੇ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ। ਜੋਗੀ ਗੁਰੂ ਕਾ ਸਿੱਖ ਹੋਇਆ, ਤੇ ਵਾਪਸ ਘਰ ਚਲਾ ਗਿਆ।

ਕਾਂਸ਼ੀ ਦਾ ਪੰਡਤ ਗੁਪਾਲ ਰਾਇ ਅੰਮ੍ਰਿਤਸਰ ਆਇਆ। ਗੁਰੂ ਜੀ ਨੇ ਉਸ ਤੋਂ

ਬ੍ਰਹਮ ਪੁਰਾਣ ਦੀ ਕਥਾ ਸੁਣੀ, ਤੇ ਬਹੁਤ ਸਾਰਾ ਧਨ ਦਿਤਾ। ਫਿਰ ਗੁਰੂ ਜੀ ਨੇ ਕਿਹਾ, ਕਿ ਵੇਦਾਂਤ ਮੰਗਵਾ ਕੇ ਉਸਦੀ ਕਥਾ ਸੁਣਾਵੋ। ਪੰਡਤ ਸ਼ੁਭ ਮਹੂਰਤ ਵਿਚ ਤੁਰਿਆ, ਪਰ ਗਧੇ ਦੀ ਵਾਜ ਸੁਣ ਕੇ ਅਪਸ਼ਗਨ ਮੰਨ ਕੇ ਮੁੜ ਆਇਆ।

ਪੰਡਤ ਦੇ ਮੁੜ ਆਉਣ ਦਾ ਕਾਰਨ ਸੁਣ ਕੇ ਗਰੂ ਜੀ ਨੇ ਕਿਹਾ, "ਫਿਰ ਤੂੰ ਤਾਂ ਆਪਣੇ ਲਗਨਾਂ ਨਾਲੋਂ ਗਧੇ ਦੀ ਵਾਜ ਨੂੰ ਸੱਤ ਮੰਨਿਆਂ।"

ਮਹਾਰਾਜ ਨੇ ਭਾਈ ਪੈੜੇ ਨੂੰ ਰਾਹ ਖ਼ਰਚ ਵਜੋਂ ਪੰਜ ਪੈਸੇ ਦੇ ਕੇ ਸੰਗਲਾ ਦੀਪ (ਲੰਕਾ) ਤੋਂ ਗਰੂ ਨਾਨਕ ਜੀ ਦੀ ਉਚਾਰੀ 'ਪ੍ਰਾਣ ਸੰਗਲੀ' ਲੈਣ ਰਵਾਨਾ ਕੀਤਾ।

ਪੰਡਤ ਨੇ ਰਾਹ ਖ਼ਰਚ ਵਾਸਤੇ ਪੰਜ ਸੌ ਰੁਪੈ ਲਏ ਸੀ, ਪਰ ਭਾਈ ਪੈੜਾ ਪੰਜ ਪੈਸੇ ਲੈ ਕੇ ਹੀ ਤੁਰ ਪਿਆ। ਲੰਕਾ ਵਿਚ ਉਸ ਵੇਲੇ ਇਸਤਰੀ ਦਾ ਰਾਜ ਸੀ।

ਪੈੜਾ ਲੰਕਾ ਪੁੱਜਾ, ਤਾਂ ਉਸ ਇਸਤਰੀ ਨੇ ਜੰਤਰ ਮੰਤਰ ਨਾਲ ਪੈੜੇ ਨੂੰ ਵੱਸ ਕਰਨਾ ਚਾਹਿਆ, ਪਰ ਪੈੜਾ ਅਡੋਲ ਰਿਹਾ। ਅੰਤ ਰਾਣੀ ਚਰਨੀ ਲੱਗੀ। ਉਹਨੇ ਪ੍ਰਾਣ ਸੰਗਲੀ ਤੇ ਬਹੁਤ ਸਾਰਾ ਧਨ ਦੇ ਕੇ ਪੈੜੇ ਨੂੰ ਵਿਦਿਆ ਕੀਤਾ। ਵਾਪਸੀ ਸਮੇਂ ਪੈੜਾ ਇਕ ਪਲ ਵਿਚ ਆ ਗਿਆ।

"ਲੈ ਪੋਥੀ ਬਹੁ ਦਰਬ ਕੈ ਪੈੜੇ ਧਯਾਨ ਲਗਾਇ।
ਗੁਰੁ ਨਾਨਕ ਸਿਮਰਨਿ ਕੀਓ ਛਿਨ ਮੈਂ ਪਹੁੰਚਿਓ ਆਇ।੧੪੫।"

ਗੁਰੂ ਜੀ ਨੇ ਵੇਖਿਆ, ਕਿ ਉਸ ਪੋਥੀ ਵਿਚ ਜੋਗ ਸਾਧਨਾ ਦੀ ਵਿਧੀ ਲਿਖੀ ਸੀ। ਸੋ ਗਰੂ ਜੀ ਨੇ ਉਹ ਪੋਥੀ ਸਰੋਵਰ ਵਿਚ ਡੋਬ ਦਿਤੀ।

# ਅਧਿਆਇ ਸੱਤਵਾਂ

ਮਹਾਂਦੇਵ ਤੇ ਗਰੂ ਅਰਜਨ ਦੇਵ ਜੀ ਗੋਇੰਦਵਾਲ ਸਰਾਧ ਸਮੇਂ ਗਏ। ਗਰੂ ਜੀ ਬਾਉਲੀ ਦੇ ਇਸ਼ਨਾਨ ਦਾ ਮਹਾਤਮ ਦਸਦੇ ਹਨ।

"ਚੋਰਾਸੀ ਪਾਠ ਜਪੁਜੀ ਕਰੈ, ਜੋ ਨਰ ਕਰ ਇਸ਼ਨਾਨ।
ਗੁਰੁ ਨਾਨਕ ਪਰ ਜਾਇ ਹੈ, ਯਾ ਮੈਂ ਸੰਸ ਨ ਠਾਨ।੧੭।"

ਮਹਾਂਦੇਵ ਨੇ ਚੋਰਾਸੀ ਪਾਠ ਕਰਕੇ ਆਖ਼ਰੀ ਪੌੜੀਂ ਤੇ ਪ੍ਰਾਣ ਤਿਆਗੇ। ਤਾਂ ਉਸਨੂੰ ਲੈਣ ਵਾਸਤੇ ਚਾਰੇ ਗਰੂ ਆਏ।

"ਅੰਤ ਸਮੈਂ ਗਰੁ ਚਾਰੋਂ ਆਏ।
ਗਰੁ ਨਾਨਕ ਤੇ ਆਦਿ ਸੁਹਾਏ।੨੦।
ਮਹਾਂਦੇਵ ਕੋ ਸੰਗ ਲੈ ਗੁਰੁ ਨਾਨਕ ਕਰਤਾਰ।
ਆਪਨਿ ਧਾਂਮ ਜਾਵਤਿ ਭਏ, ਜਪੁਜੀ ਬਲ ਸੁਖਸਾਰ।੨੧।

(ਇਹ ਗੱਲ ਗੁਰੂ ਸਿਧਾਂਤ ਦੇ ਉਲਟ ਹੈ। ਇਸਦਾ ਅਰਥ ਹੈ, ਕਿ ਪਹਿਲੇ ਗਰੂ ਅਜੇ ਜੋਤਿ ਵਿਚ ਜੋਤਿ ਨਹੀਂ ਸਨ ਮਿਲੇ।)

ਮਹਾਂਦੇਵ ਜੀ ਦਾ ਸਸੰਕਾਰ ਬਿਆਸਾ ਕੰਢੇ ਕੀਤਾ, ਦੂਸਰੇ ਦਿਨ ਫੁੱਲ ਚੁਣੇ ਤੇ

ਭਸਮ ਬਿਆਸਾ ਵਿਚ ਪਾ ਦਿਤੀ।

ਕਵੀ ਮਹਾਂਦੇਵ ਬਾਰੇ ਲਿਖਦਾ ਹੈ,

"ਸੰਮਤ ਸੋਲਾਂ ਸੈ ਰਿਖ ਜਨਮੰ।
ਹਾੜ ਚੌਥ, ਜਾਨੋ ਇਹੁ ਮਨਮੰ।
ਸਸ ਖਟੁ ਰੁਤ ਨੈਨ ਮਹਿ ਜਾਨੋ।
ਭਾਦੋ ਚੌਥ ਚਲਾਣਾ ਠਾਨੋ।
ਪਚਵੰਜਾ ਬਰਸ ਮਾਸ ਦੋਇ ਪਰ।
ਉਮਰਾ ਮਹਾਂਦੇਵ ਭੋਗੀ ਧਰ।੩੩।"

(ਜਨਮ ੧੬੦੬ ਬਿ. ਤੇ ਦੇਹਾਂਤ ੧੬੬੨ ਬਿ.)

ਚੰਦੂ ਨੇ ਬਾਦਸ਼ਾਹ ਨੂੰ ਪ੍ਰੇਰਿਆ, ਕਿ ਕਸ਼ਮੀਰ ਚੱਲ ਕੇ ਹੋਲੀ ਖੇਡੋ। (ਹੋਲੀ ਖੇਡਣਾ ਇਸਲਾਮੀ ਸ਼ਰ੍ਹਾ ਦੇ ਉਲਟ ਹੈ।)

ਚੰਦੂ ਨੂੰ ਨਾਲ ਲੈ ਕੇ ਬਾਦਸ਼ਾਹ ਤੁਰ ਪਿਆ। ਬਿਆਸਾ ਕੰਢੇ ਬਾਦਸ਼ਾਹ ਘੋੜੇ ਤੋਂ ਡਿੱਗ ਪਿਆ, ਤੇ ਪੈਰ ਨੂੰ ਮੋਚ ਆ ਗਈ। ਬਾਦਸ਼ਾਹ ਨੇ ਚੰਦੂ ਨੂੰ ਕਿਹਾ, 'ਮੇਰੀ ਜਨਮ ਪੱਤਰੀ (ਜਨਮ ਕਤਾਬ) ਵੇਖੋ, ਮੈਨੂੰ ਇਹ ਚੋਟ ਕਿਉਂ ਲੱਗੀ ਹੈ।' ਚੰਦੂ ਨੇ ਕਿਹਾ, ਕਿ ਕਤਾਬ ਚੋਰ ਲੈ ਗਏ ਹਨ। ਗੁਰੂ ਅਰਜਨ ਆਪਣੇ ਪਾਸ ਚੋਰ ਰਖਦਾ ਹੈ, ਤੇ ਉਹ ਰੋਜ਼ ਚੋਰੀ ਕਰਾਉਂਦਾ ਹੈ। ਉਹ ਕਤਾਬ ਵੀ ਤੇ ਬਹੁਤ ਸਾਰਾ ਧਨ ਵੀ ਚੁਰਾ ਕੇ ਲੈ ਗਏ ਹਨ

ਬਾਦਸ਼ਾਹ ਨੇ ਕਿਹਾ, ਐਸਾ ਨਹੀਂ ਹੋ ਸਕਦਾ।

"ਸਾਤ ਮੁਸ਼ਟਿ ਭਾਂਗ ਕੀ ਲੀਨੀ।
ਗੁਰੂ ਨਾਨਕ ਪਾਤਸ਼ਾਹੀ ਦੀਨੀ।
ਅਸ ਬਖ਼ਸ਼ੀਸ਼ ਜਿਸੁ ਘਰ ਤੇ ਹੋਈ।
ਤਿਸ ਚੋਰੀ ਕਹਿ ਪਾਪੀ ਹੋਈ।੪੯।"

ਚੰਦੂ ਨੇ ਕਿਹਾ, ਗੁਰੂ ਅਰਜਨ ਬੜਾ ਕਪਟੀ ਹੈ,

"ਇਹ ਮੈਂ ਈਰਖ ਕਪਟਿ ਘਨੇਰਾ।
ਬਡੋ ਭ੍ਰਾਤ ਕਾਢਯੋ ਤੁਮ ਹੇਰਾ।...੫੧।"

ਬਾਦਸ਼ਾਹ ਨੇ ਕਿਹਾ, "ਗੁਰੂ ਜੀ ਨੂੰ ਬੁਲਾਉ, ਚੌਰਾਸੀ ਪਿੰਡ ਅੱਗ ਜਾਗੀਰ ਹੈ, ਮੈਂ ਹੋਰ ਦੇ ਦੇਂਦਾ ਹਾਂ।"

ਇਹ ਕਹਿਕੇ ਜਹਾਂਗੀਰ ਲਾਹੌਰ ਚਲਾ ਗਿਆ, ਤੇ ਸੁਲਭੀ ਗੁਰੂ ਜੀ ਵੱਲ ਤੁਰ ਪਿਆ। ਰਾਹ ਵਿਚ ਇਕ ਪੁਰਾਣੇ ਨੌਕਰ ਸੱਯਦ ਨੇ ਸੁਲਭੀ ਨੂੰ ਕਤਲ ਕਰ ਦਿਤਾ।

ਚੰਦੂ ਨੇ ਪ੍ਰਿਥੀਏ ਨੂੰ ਲਾਹੌਰ ਬੁਲਾ ਭੇਜਿਆ।

ਪ੍ਰਿਥੀਆ ਲਾਹੌਰ ਨੂੰ ਜਾਂਦਾ ਰਾਹ ਵਿਚ ਪਿੰਡ 'ਹੇਹਰ' (ਜ਼ਿਲਾ ਲਾਹੌਰ) ਪੁੱਜਾ, ਤਾਂ ਰਾਤ ਸੂਲ ਸ਼ੁਰੂ ਹੋ ਗਿਆ। ਪ੍ਰਿਥੀਆ ਮਰ ਗਿਆ। ਦੂਤ ਉਸਨੂੰ ਗੁਰੂ ਜੀ ਦਾ ਪੁੱਤਰ ਜਾਣ ਕੇ ਗੁਰੂ ਨਾਨਕ ਦੇ ਦਰਬਾਰ ਲੈ ਗਏ। (ਕਵੀ ਦੀ ਕਲਪਨਾ ਵੇਖੋ)

"ਲਗੋ ਦੀਵਾਨ ਅਧਿਕ ਵਿਸਥਾਰਾ।

ਚਾਰ ਗੁਰੂ ਬੈਠੇ ਸੁਖ ਧਾਰਾ ।
ਸ੍ਰੀ ਚੰਦ ਅਰੁ ਲਖਮੀ ਦਾਸ ।
ਦਾਸੂ, ਮਹਾਂਦੇਵ ਗੁਰ ਪਾਸ ।...੮੫।"

(ਸਮਝ ਨਹੀਂ ਪੈਂਦੀ, ਕਿ ਕਵੀ ਸਿੱਖ ਇਤਿਹਾਸ ਲਿਖ ਰਿਹਾ ਹੈ, ਜਾਂ ਕਿਸੇ ਪੁਰਾਣ ਦੀ ਕਹਾਣੀ ਦੁਹਰਾ ਰਿਹਾ ਹੈ ।)

ਖ਼ੈਰ, ਮਹਾਂਦੇਵ ਦੀ ਸਿਫ਼ਾਰਸ਼ 'ਤੇ ਗੁਰੂ ਨਾਨਕ ਜੀ ਨੇ ਕਿਹਾ, ਕਿ ਪ੍ਰਿਥੀਆ ਦੋ ਜਨਮ ਹੋਰ ਪਾਵੇਗਾ, ਤਾਂ ਫਿਰ ਬਖ਼ਸ਼ਿਆ ਜਾਵੇਗਾ । ਤੇ ਉਹ ਦੋ ਜਨਮ ਧਾਰੇ ਧੀਰਮੱਲ ਤੇ ਰਾਮਰਾਏ । (ਇਹ ਇਤਿਹਾਸਕ ਭੁੱਲ ਹੈ, ਧੀਰ ਮੱਲ ਤੇ ਰਾਮ ਰਾਏ ਸਮਕਾਲੀ ਸਨ । ਇਕੋ ਰੂਹ ਦੋਹਾਂ ਵਿਚ ਇਕੋ ਸਮੇਂ ਕਿਵੇਂ ਆ ਗਈ ।)

ਪ੍ਰਿਥੀਏ ਦੇ ਮਰਨ ਉਤੇ ਮੇਹਰਵਾਨ ਨੇ ਗਰੜ ਪੁਰਾਣ ਦੀ ਕਥਾ ਕਰਾਈ । ਪ੍ਰਿਥੀਏ ਦੀ ਉਮਰ ਬਾਰੇ ਲਿਖਿਆ ਹੈ,

"ਸੰਮਤ ਸੋਰਾਂ ਸੈ ਭਏ ਬਰਸ ਪਾਂਚ ਪੁਨ ਗਾਇ ।
ਸਪ੍ਤ ਦਿਵਸ ਅੱਸੂ ਗਏ ਜਨਮ ਸੁ ਪ੍ਰਿਥੀਏ ਪਾਇ ।੯੫।
ਸੰਮਤ ਸਸ ਖਟ ਰੁੱਤ ਮੈਂ ਤੀਨ ਬਰਸ ਪੁਨ ਜਾਨ ।
ਦਿਨ ਵਿਸਾਖ ਬਿੰਸੇਕ ਮੈਂ ਮਰਣਾ ਪ੍ਰਿਥੀਏ ਠਾਨ ।੯੬।"

(ਵਿਸਾਖ ੨੧, ੧੬੬੩ ਬਿ.)

ਚੰਦੂ ਨੇ ਇਕ ਦਿਨ ਫਿਰ ਬਾਦਸ਼ਾਹ ਨੂੰ ਕਿਹਾ, ਕਿ ਗੁਰੂ ਅਰਜਨ ਨਹੀਂ ਆਏ । ਬਾਦਸ਼ਾਹ ਨੇ ਕਿਹਾ, ਕਿ ਉਹ ਜ਼ਰੂਰ ਆਉਣਗੇ ।

ਓਧਰ ਗੁਰੂ ਜੀ ਆਪੇ ਤਿਆਰ ਹੋ ਪਏ । ਬਾਬੇ ਬੁਢੇ ਨੂੰ ਬੁਲਾ ਕੇ ਕਿਹਾ, ਹਰਿ-ਗੋਬਿੰਦ ਨੂੰ ਤਿਲਕ ਦਿਹੋ ।

"ਗੁਰੁ ਅਰਜਨ ਅਸ ਰੀਤ ਕਰਾਈ ।
ਪੈਸੇ ਪਾਂਚ ਨਲੇਰ ਮੰਗਾਈ ।
ਬੁਢੇ ਕੋ ਗੁਰੁ ਕਹਾ ਸੁਨਾਇ ।
ਹਰਿਗੋਬਿੰਦ ਕੋ ਤਿਲਕ ਲਗਾਇ ।...੧੦੧।"

ਬੁੱਢਾ ਜੀ ਨੇ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਕਿਹਾ, ਕਿ ਅਸੀਂ ਲਾਹੌਰ ਸੀਸ ਦੇਣ ਚੱਲੇ ਹਾਂ । ਭਾਈ ਗੁਰਦਾਸ ਨੇ ਪੁਛਿਆ, ਸੀਸ ਕਿਉਂ ਦੇਣਾ ਹੈ, ਤਾਂ ਗੁਰੂ ਜੀ ਨੇ ਇਹ ਕਾਰਨ ਦੱਸਿਆ, "ਗੁਰੂ ਨਾਨਕ ਜੀ ਮੱਕੇ ਤੋਂ ਵਾਪਸ ਕਾਬਲ ਪੁੱਜੇ, ਤਾਂ ਭੰਗ ਦੀ ਤੋਟ ਆ ਗਈ ।"

(ਗੁਰੂ ਨਾਨਕ ਦੇਵ ਜੀ ਨੂੰ ਭੰਗ ਪੀਣ ਦੇ ਆਦੀ ਦੱਸਿਆ ਹੈ । ਕਵੀ ਆਪ ਭੰਗ ਪੀਣ ਦਾ ਆਦੀ ਹੋਣਾ ਹੈ ।)

"ਪੀਵਤ ਭਾਂਗ ਸਦਾ ਸੁਖ ਸਾਗਰ ।
ਦੁਇ ਦਿਨ ਪਾਈ ਨਾਹੀ ਉਜਾਗਰ ।
ਨਿਜ ਇੱਛਾ ਬਿਚਰੰਤ ਮਨ ਮਾਹੀਂ ।

ਮਰਦਾਨਾ ਬਾਲਾ ਸੰਗ ਸੁਰਾਹੀਂ ।੧੦੭।"

ਤਿਮਰ ਨਾਮ ਦਾ ਅਜਾਲੀ ਇੱਜੜ ਚਾਰਦਾ ਮਿਲਿਆ। ਗੁਰੂ ਜੀ ਨੇ ਉਸਨੂੰ ਬੁਲਾ ਕੇ ਕਿਹਾ,

"ਕਛੂ ਭਾਂਗ ਹਮ ਕੋ ਲਿਆ ਦੇਵੋ ।
ਪਾਛੇ ਜੋ ਮਾਂਗੋ ਸੋ ਲੇਵੋ ।...੧੧੧।"

ਤਿਮਰ ਨੇ ਸ਼ਹਿਰੋਂ ਲਿਆ ਕੇ ਭੰਗ ਦਿਤੀ। ਉਸਨੇ ਸੱਤ ਮੁੱਠਾਂ ਭੰਗ ਦੀਆਂ ਦਿਤੀਆਂ, ਤੇ ਗੁਰੂ ਜੀ ਨੇ ਸੱਤ ਪਾਤਸ਼ਾਹੀਆਂ ਦਾ ਵਰ ਦਿਤਾ।

"ਐਸੇ ਮੁਸ਼ਟਾਂ ਭਾਂਗ ਕੀ ਤਿਮਰ ਸਾਤ ਜਬ ਪਾਇ ।
ਸੱਤ ਪਾਤਸ਼ਾਹੀ ਸਾਥ ਹੀ ਸ੍ਰੀ ਗੁਰੁ ਮੁਖੋਂ ਅਲਾਇ ।੧੧੪।"

ਗੁਰੂ ਜੀ ਨੇ ਕਿਹਾ, ਥੇਹ ਉਤੇ ਵਾੜਾ ਬਣਾ ਲੈ, ਓਥੋਂ ਬੇਅੰਤ ਧਨ ਮਿਲੇਗਾ।

ਫਿਰ ਬਾਲੇ ਨੇ ਕਿਹਾ, "ਮਹਾਰਾਜ ! ਆਪ ਤਾਂ ਕਹਿੰਦੇ ਸੀ, ਕਿ ਅਸਾਂ ਦਸ ਅਵਤਾਰ ਧਾਰ ਕੇ ਸਿੱਖਾਂ ਨੂੰ ਪਾਤਸ਼ਾਹੀ ਦੇਣੀ ਹੈ, ਪਰ ਤੁਸਾਂ ਤਾਂ ਇਸ ਨੂੰ ਸੱਤ ਪਾਤ-ਸ਼ਾਹੀਆਂ ਦੇ ਦਿਤੀਆਂ ਹਨ।"

ਗੁਰੂ ਜੀ ਨੇ ਕਿਹਾ, "ਭਲੀ ਬਾਤ ਤੁਮ ਯਾਦ ਕਰਾਈ।" ਪਰ ਹੁਣ ਵਾਕ ਤਾਂ ਮੁੜ ਨਹੀਂ ਸਕਦਾ।

"ਸਾਤ ਮੁਸ਼ਟਿ ਭਾਂਗ ਇਨ ਦੇ ਕੈ ।
ਸਤ ਪਤਿਸ਼ਾਹੀ ਲੀਨੀ ਸੁਖ ਹਯੈ ਕੈ ।
ਤੈਸੇ ਸਾਤ ਸੀਸ ਨਿਜ ਦੇਵੋਂ ।
ਤੋ ਪਤਿਸ਼ਾਹੀ ਦਿਨ ਤੇ ਲੇਵੋਂ ।...੧੨੩।"

ਮਰਦਾਨੇ ਪੁਛਿਆ, ਕਿ ਕਿਹੜਾ ਕਿਹੜਾ ਸੀਸ ਦੇਵੋਗੇ। ਤਾਂ ਗੁਰੂ ਜੀ ਨੇ ਫ਼ੁਰਮਾਇਆ,

"ਸ੍ਰੀ ਗੁਰੂ ਕਹਿ, ਪੰਚਮ ਬਪ ਲੇਵੋ ।
ਪ੍ਰਿਥਮ ਸੀਸ ਇਸ ਹੀ ਹਿਤ ਦੇਵੋਂ ।੧੨੩।
ਅਸ਼ਟਮ ਗ੍ਰਹਿ ਪੁਨ ਧਾਰ ਬਪ ਦੇਵੋਂ ਸੀਸ ਉਤਾਰ ।
ਦਸਮ ਰੂਪ ਕੇ ਚਾਰ ਸੁਤ ਦੇਵੋਂ ਇਹ ਹਿਤ ਵਾਰ ।੧੨੪।"

(ਇਸਦਾ ਮਤਲਿਬ, ਕਿ ਇਹ ਸਾਰੀਆਂ ਕੁਰਬਾਨੀਆਂ ਗੁਰੂ ਨਾਨਕ ਦੇਵ ਜੀ ਦਾ ਭੰਗ ਦਾ ਕਰਜ਼ਾ ਲਾਹੁਣ ਵਾਸਤੇ ਹੀ ਹੋਈਆਂ।)

ਇਕ ਦਿਨ ਤਿਮਰ, ਗੁਰੂ ਜੀ ਦੇ ਸਾਮ੍ਹਣੇ ਗੋਡੇ ਤੇ ਲੱਤ ਧਰ ਕੇ ਬਹਿ ਗਿਆ। ਬਾਲੇ ਨੇ ਸੋਟੀ ਮਾਰੀ ਤੇ ਤਿਮਰ ਲੰਙਾ ਹੋ ਗਿਆ। ਇਸ ਤੋਂ ਤਿਮਰਲੰਙ ਨਾਮ ਪਿਆ।

ਇਹ ਸਾਖੀ ਸੁਣਾ ਕੇ ਪੰਜਵੇਂ ਗੁਰੂ ਜੀ ਨੇ ਕਿਹਾ, "ਇਸ ਵਾਸਤੇ ਅਸੀਂ ਲਾਹੌਰ ਸ਼ਹੀਦੀ ਦੇਣ ਚੱਲੇ ਹਾਂ।'"

ਹਰਿਗੋਬਿੰਦ ਜੀ ਨੂੰ ਗੁਰਿਆਈ ਦੇ ਕੇ ਪੰਜਵੇਂ ਗੁਰੂ ਲਾਹੌਰ ਨੂੰ ਤੁਰ ਪਏ। ਨਾਲ ਪੰਜ ਸਿੱਖ, ਬਿਧੀਆ, ਪੈੜਾ, ਜੇਠਾ, ਲੰਗਾਹ ਤੇ ਪਿਰਾਣਾ ਲਏ।

ਲਾਹੌਰ ਵਿਚ ਗੁਰੂ ਜੀ ਸੱਧੂ ਪਰਜਾਪਤ ਦੇ ਘਰ ਉਤਰੇ। ਉਹਨਾਂ ਦੋਹਾਂ ਜੀਆਂ ਗੁਰੂ ਜੀ ਦੀ ਬੜੀ ਸੇਵਾ ਕੀਤੀ। ਪਤਨੀ ਨੇ ਦਿਲ 'ਚ ਅਰਦਾਸ ਕੀਤੀ, ਕਿ ਸਾਡਾ ਆਵਾ ਪੱਕ ਜਾਵੇ।

ਅਗਲੇ ਦਿਨ ਸੱਧੂ (ਹੋਰ ਇਤਿਹਾਸਾਂ ਵਿਚ ਨਾਮ ਬੁੱਧੂ ਪ੍ਰਸਿਧ ਹੈ) ਨੇ ਸੰਗਤ ਦਾ ਲੰਗਰ ਕੀਤਾ। ਸਾਰੀ ਸੰਗਤ ਅੰਦਰ ਬੈਠੀ, ਪਰ ਲੱਖੂ ਨੂੰ ਥਾਂ ਨਾ ਮਿਲੀ, ਉਹ ਬਾਹਰ ਬੈਠ ਗਿਆ।

ਅੰਦਰ ਸੰਗਤ ਨੇ ਪ੍ਰਸਾਦ ਛਕ ਕੇ ਅਰਦਾਸ ਕੀਤੀ, ਕਿ ਸੱਧੂ ਦਾ ਆਵਾ ਪੱਕ ਜਾਏ। ਬਾਹਰ ਲੱਖੂ ਕਹੀ ਜਾਵੇ, ਆਵਾ ਕੱਚਾ ਰਹੇਗਾ।

ਫਿਰ ਲੱਖੂ ਨੂੰ ਅੰਦਰ ਬੁਲਾ ਕੇ ਆਦਰ ਨਾਲ ਪ੍ਰਸਾਦ ਛਕਾਇਆ, ਤਾਂ ਉਸਨੇ ਕਿਹਾ, "ਆਵਾ ਰਹੇਗਾ ਤਾਂ ਕੱਚਾ ਹੀ, ਪਰ ਬਰਸਾਤ ਦੇ ਕਾਰਨ ਪਿੱਲੀ ਇੱਟ ਵੀ ਪੱਕੀ ਦੇ ਭੌਂ ਵਿਕ ਜਾਵੇਗੀ।"

ਏਥੇ ਭੀਲਣੀ ਤੇ ਰਾਮ ਜੀ ਦੀ ਮਿਸਾਲ ਹੈ। ਭੀਲਣੀ ਦੇ ਪੈਰ ਧੋ ਕੇ ਪਾਉਣ ਨਾਲ ਸਰੋਵਰ ਦਾ ਜਲ ਸਾਫ਼ ਹੋਇਆ।

(ਕਵੀ, ਗੁਰੂ ਅਰਜਨ ਦੇਵ ਜੀ ਨੂੰ ਵੀ ਭੰਗ ਪਿਆ ਦੇਂਦਾ ਹੈ।)

"ਤਬ ਲੌ ਰਹਿਓ ਜਾਮ ਦਿਨ ਆਈ।
ਘੋਟਿ ਭਾਂਗ ਗੁਰੁ ਪਾਨ ਕਰਾਈ।...੧੭੯।"

ਚੰਦੂ ਨੂੰ ਪਤਾ ਲੱਗਾ, ਤਾਂ ਉਹਨੇ ਵਜ਼ੀਰ ਖ਼ਾਂ ਨੂੰ ਭੇਜ ਕੇ ਗੁਰੂ ਜੀ ਨੂੰ ਬੁਲਾ ਲਿਆ, ਕਿ ਬਾਦਸ਼ਾਹ ਯਾਦ ਕਰਦਾ ਹੈ।

ਬਾਦਸ਼ਾਹ ਨੂੰ ਪਤਾ ਲੱਗਾ, ਕਿ ਗੁਰੂ ਜੀ ਆ ਰਹੇ ਹਨ, ਤਾਂ ਉਹ ਆਦਰ ਵਜੋਂ ਤਖ਼ਤ ਤੋਂ ਉਠ ਬੈਠਾ।

"ਆਵਤ ਗੁਰੁ ਦਿਖ ਉਠਿਓ ਸ਼ਾਹਾ।
ਉਠਿਓ ਨ ਚੰਦੂ ਗਰਬੈ ਮਾਹਾ।...੧੮੭।"

ਬਾਦਸ਼ਾਹ ਨੇ ਗੁਰੂ ਜੀ ਨੂੰ ਆਦਰ ਨਾਲ ਉੱਚੇ ਸਿੰਘਾਸਣ 'ਤੇ ਬਿਠਾ ਕੇ ਪੁਛਿਆ,

"ਬਡਾ ਰਾਮ ਹੈ, ਅਹੋ ਖੁਦਾਇ।
ਮੱਕਾ ਬਡਾ, ਕਿ ਤੀਰਥ ਗਾਇ।
ਪੂਜਾ ਬਡੀ, ਕਿ ਬਡੀ ਨਿਮਾਜ਼।
ਬੜੀ ਕਤੇਬ, ਕਿ ਬੇਦ ਅਵਾਜ਼।
ਨੀਲ ਸੁਪੇਦ ਦੋਇ, ਭਲ ਕੌਨ।
ਹਿੰਦੂ ਤੁਰਕ ਮੁਖਯ ਕੋ ਗੌਨ।੧੯੯।"

ਇਸਦੇ ਉਤਰ ਵਿਚ ਗੁਰੂ ਜੀ ਨੇ ਸ਼ਬਦ ਕਿਹਾ,

"ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ।
ਕੋਈ ਸੇਵੈ ਗੁਸਈਆ ਕੋਈ ਅਲਾਹਿ।...।"

ਇਹ ਸੁਣ ਕੇ ਬਾਦਸ਼ਾਹ ਗੁਰੂ ਜੀ ਦੇ ਚਰਨੀ ਲੱਗਾ। ਬਾਦਸ਼ਾਹ ਤੋਂ ਪੁਛ ਕੇ ਚੰਦੂ

ਗੁਰੂ ਜੀ ਨੂੰ ਘਰ ਲੈ ਗਿਆ ।

ਚੰਦੂ ਨੇ ਗੁਰੂ ਜੀ ਨੂੰ ਦੇਗ 'ਚ ਬਿਠਾਇਆ, ਤਾਂ ਜਲ ਠੰਢਾ ਹੋ ਗਿਆ ।

"ਰਹੇ ਮੋਨ ਗੁਰੁ ਜਲ ਪੈਠਾਏ ।
ਸੀਤਲ ਗੰਗਾ ਸਮ ਸੋ ਪਾਏ ।੧੯੯ ।"

ਅੱਠ ਪਹਿਰ ਦੇਗ ਵਿਚ ਬਿਠਾਏ, ਪਰ ਗੁਰੂ ਜੀ ਚੁੱਪ ਰਹੇ ।

ਦੂਸਰੇ ਦਿਨ ਸੜਦੀ ਰੇਤ ਉਪਰ ਪਾਈ, ਤਾਂ ਠੰਢੀ ਹੋ ਗਈ ।

"ਬਾਰੂ ਸੀਤਲ ਹੋਇ ਹੈ, ਗੁਰੁ ਤਨ ਜਬੈ ਲਗਾਇ ।
ਆਠ ਪਹਿਰ ਐਸੇ ਕੀਓ, ਪਾਪੀ ਜਤਨ ਬਨਾਇ ।੨੦੨।"

ਤੀਸਰੇ ਦਿਨ ਗੁਰੂ ਜੀ ਨੂੰ ਤਪਦੀ ਲੋਹ 'ਤੇ ਬਿਠਾਇਆ, ਤਾਂ

"ਸ਼ੀਲ ਲੋਹ ਤਬੈ ਹੋਇ ਆਈ ।
ਬਾਰ ਨ ਬਾਕਨ ਗੁਰ ਕੋ ਪਾਈ ।...੨੦੫।"

ਚੌਥੇ ਦਿਨ ਚੰਦੂ ਨੇ ਗਾਂ ਦਾ ਕੱਚਾ ਚਮੜਾ ਮਹਾਰਾਜ ਸਾਮ੍ਹਣੇ ਲਿਆ ਧਰਿਆ, ਤੇ ਕਿਹਾ,"ਅਜੇ ਵੀ ਮੇਰੀ ਕੰਨਿਆਂ ਦਾ ਸ਼ਾਕ ਮੰਨ ਲਵੋ ।" ਫਿਰ ਗੁਰੂ ਜੀ ਬੋਲੇ, "ਸਾਡੇ ਨਾਲ ਪੰਜ ਸਿੱਖ ਭੇਜੋ, ਪਹਿਲਾਂ ਅਸੀਂ ਇਸ਼ਨਾਨ ਕਰ ਆਈਏ ।"

ਰਾਵੀ 'ਤੇ ਜਾ ਕੇ ਗੁਰੂ ਜੀ ਨੇ ਇਸ਼ਨਾਨ ਕਰਕੇ ਪਾਠ ਕੀਤਾ, ਤੇ ਸਿੱਖਾਂ ਨੂੰ ਕਿਹਾ, "ਹੁਣ ਅਸੀਂ ਸਰੀਰ ਛਡਣ ਲੱਗੇ ਹਾਂ, ਸਾਡਾ ਸਾਰੀਰ ਜਲਪਰਵਾਹ ਕਰ ਦੇਣਾ ।"

ਏਨੇ ਤਕ ਪੰਜਵੇਂ ਗੁਰੂ ਨੂੰ ਲੈਣ ਪਹਿਲੇ ਚਾਰੇ ਗੁਰੂ ਆ ਗਏ ।

"ਗੁਰ ਅਰਜਨ ਨਿਜ ਦੇਹ ਤਜਾਇ ।
ਚਾਰੋਂ ਗੁਰ ਕੇ ਸੰਗ ਸਿਧਾਏ ।...੨੧੬।"

ਗੁਰੂ ਜੀ ਦੇ ਹੁਕਮ ਅਨਸਾਰ ਸਿੱਖਾਂ ਨੇ ਗੁਰੂ ਜੀ ਦਾ ਸਰੀਰ ਉਠਾ ਲਿਆ ਤੇ ਜਪੁਜੀ ਦਾ ਪਾਠ ਕਰਦੇ ਰਾਵੀ ਦੇ ਨਾਲ ਨਾਲ ਤੁਰ ਪਏ । ਜਿੱਥੇ ਪਾਠ ਸੰਪੂਰਨ ਹੋਇਆ, ਓਥੇ ਹਜ਼ੂਰ ਦਾ ਸਰੀਰ ਜਲ ਵਿਚ ਪਰਵਾਹ ਦਿਤਾ । ਸੰਮਤ ਹੈ,

"ਭਗਤਿ ਸਿਘ ਸੰਮਤ ਸੁਨੋ ਸੋਲਹਿ ਸੈ ਸਠ ਜਾਨ ।
ਤੀਨ ਔਰ ਪੰਰ, ਜਠ ਸੁਦਿ ਚੌਥ ਥਿਤ ਪ੍ਰਮਾਨ ।੨੨੧।

(ਭਾਵ, ੧੬੬੩ ਬਿਕ੍ਰਮੀ ।)

ਅੰਮ੍ਰਿਤਸਰ ਆ ਕੇ ਸਿੱਖਾਂ ਨੇ ਸਾਰੀ ਵਾਰਤਾ ਦੱਸੀ, ਤਾਂ ਮਾਤਾ ਗੰਗਾ ਜੀ ਤੇ ਗੁਰੂ ਹਰਿਗੋਬਿੰਦ ਜੀ ਰੋ ਪਏ ।

"ਹਰਿਗੋਬਿੰਦ ਪੁਨ ਰੋਇ ਸੁਨਾਯੋ ।
ਹੇ ਪਿਤ, ਹਮ ਕੋ ਤਿਆਗ ਸਿਧਾਯੋ ।...੨੨੫।"

ਅਕਾਲ ਪੁਰਖ ਨੇ ਆਪ ਪਰਗਟ ਹੋ ਕੇ ਸਭ ਨੂੰ ਸਮਝਾਇਆ ਤੇ ਅਕਾਲ ਤਖ਼ਤ ਬਨਾਉਣ ਦਾ ਹੁਕਮ ਦਿਤਾ ।

(ਪਤਾ ਨਹੀਂ, ਕਵੀ ਨੇ ਸਚਾਈ ਵੱਲੋਂ ਅੱਖਾਂ ਬੰਦ ਕਰਕੇ ਇਸ ਪ੍ਰਸੰਗ ਨੂੰ ਇਸ ਬਨਾਉਟੀ ਢੰਗ ਨਾਲ ਕਿਉਂ ਵਰਨਣ ਕੀਤਾ ਹੈ । 'ਤੁਜ਼ਕਿ ਜਹਾਂਗੀਰੀ' ਵਿਚ ਜਹਾਂਗੀਰ

ਆਪ ਲਿਖਦਾ ਹੈ, ਕਿ ਬਾਗ਼ੀ ਖ਼ੁਸਰੋ ਦੀ ਮਦਦ ਕਰਨ ਦੇ ਕਾਰਨ ਮੈਂ ਹੁਕਮ ਦਿਤਾ, ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਤੇ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਏ। ਵਿਸਥਾਰ ਵਾਸਤੇ ਵੇਖੋ 'ਗੁਰ ਇਤਿਹਾਸ, ਦਸ ਪਾਤਸ਼ਾਹੀਆਂ।')

# ਅਧਿਆਇ ਅੱਠਵਾਂ

ਗੁਰੂ ਅਰਜਨ ਦੇਵ ਜੀ ਦਾ ਅੰਤਮ ਪਾਠ ਕੀਤਾ, ਸਭ ਸੰਬੰਧੀ ਆਏ ਤੇ ਭੋਗ ਰਾਗ ਮਾਲਾ 'ਤੇ ਪਾਇਆ। ਮਸੰਦਾਂ ਨੇ ਛੇਵੇਂ ਗੁਰੂ ਅੱਗੇ ਭੇਟਾ ਧਰੀ,

"ਗੁਰੂ ਮੰਤ੍ਰ ਪੋਥੀ ਜੋਊ ਸੇਲੀ ਟੋਪੀ ਸਾਥ।
ਮਾਲਾ ਮੰਜੀ ਪਾਂਚ ਏ, ਧਰ ਤਿਨ ਨਵਾਯੋ ਮਾਥ।੧੧।"

ਗੁਰੂ ਜੀ ਨੇ ਕਿਹਾ, "ਇਹ ਸਭ ਤੋਸ਼ੇਖ਼ਾਨੇ ਰੱਖ ਦਿਹੋ। ਅਸੀਂ ਸ਼ਸਤਰ ਪਹਿਨਾਂਗੇ।"

ਪੰਚਮੀ ਹਾੜ ਨੂੰ 'ਅਕਾਲ ਤਖ਼ਤ' ਬਨਾਉਣਾ ਸ਼ੁਰੂ ਕੀਤਾ, ਨੀਂਵ ਰੱਖੀ। ਤਖ਼ਤ ਬਣ ਗਿਆ। ਸੋਲਾਂ ਹਾੜ ਨੂੰ ਛੇਵੇਂ ਗੁਰੂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਤਖ਼ਤ 'ਤੇ ਬੈਠੇ। ਬਾਬੇ ਬੁਢੇ ਤਿਲਕ ਦਿਤਾ।

ਸੁਰ ਸਿੰਘ ਦੇ ਢਾਡੀ ਮੀਰ ਅਬਦੁਲ ਤੇ ਨੱਥਾ ਬੁਲਾਏ। ਉਹਨਾਂ ਵਾਰ ਗਾਵੀਂ, ਗੁਰੂ ਜੱਸ ਗਾਇਆ। ਗੁਰੂ ਜੀ ਨੇ ਢਾਡੀ ਕੋਲ ਰੱਖ ਲਏ।

ਬਵੰਜਾ ਬੀਰ ਵੀ ਦੇਹ ਧਾਰ ਕੇ ਗੁਰੂ ਜੀ ਦੀ ਸ਼ਰਣ ਆਏ।

ਗੁਰੂ ਜੀ ਦੀ ਫ਼ੌਜ ਦੇ ਸੈਨਾਪਤੀ ਬਿਧੀਆ, ਪੈੜਾ, ਪਿਰਾਣਾ ਤੇ ਜੇਠਾ ਆਦਿ।

ਛੇਵੇਂ ਪਾਤਸ਼ਾਹ ਪਹਿਲਾਂ ਕੀਰਤਨ ਤੇ ਪਾਠ ਸੁਣਦੇ, ਤੇ ਪਿਛਲੇ ਪਹਿਰ ਭੰਗ ਪੀਂਦੇ, ਫਿਰ ਸ਼ਕਾਰ ਖੇਡਣ ਜਾਂਦੇ।

"ਚਾਰ ਘੜੀ ਬਿਸਰਾਮ ਕਰੁ, ਪੁਨ 'ਬਿਜੀਆ' ਕਰ ਪਾਨ।
ਡੇਢ ਜਾਮ ਦਿਨ ਕੇ ਰਹੈ, ਸਤਿਗੁਰ ਚੜ੍ਹ ਕੈ ਜਾਨ।੬੩।"

ਭਗਤ ਸਿੰਘ ਨੇ ਪੁਛਿਆ, 'ਪਹਿਲੇ ਗੁਰੂ ਸ਼ਕਾਰ ਨਹੀਂ ਸਨ ਖੇਡਦੇ, ਫਿਰ ਛੇਵੇਂ ਕਿਉਂ ਖੇਡਦੇ ਸਨ ?' ਮਨੀ ਸਿੰਘ ਜੀ ਨੇ ਉਤਰ ਦਿਤਾ,

"ਪਾਂਚ ਗੁਰੂ ਕੇ ਸਿਖ ਜੋ, ਜਿਨੈ ਗਯਾਨ ਨਹਿ ਆਇ।
ਬਹੁਰ ਤਿਨੈਂ ਨਿੰਦਾ ਕਰੀ, ਮ੍ਰਿਗ ਪੰਖੀ ਤਨ ਪਾਇ।੬੫।
ਸਸਤ੍ਰ ਸਾਥ ਤਿਹ ਪ੍ਰਾਨਨਿ ਹਾਨ।
ਹਰਿਗੋਬਿੰਦ ਗੁਰੁ ਕਰੈਂ ਕਲਿਆਨ।...੬੬।"

(ਕਵੀ ਕਈ ਥਾਂਵਾਂ 'ਤੇ ਲਿਖਦਾ ਹੈ, ਈਸ਼ਵਰ ਨੇ ਪਰਗਟ ਹੋ ਕੇ ਇਹ ਹੁਕਮ ਦਿਤਾ, "ਇਤਨੇ ਮੈਂ ਪ੍ਰਭ ਜੀ ਪ੍ਰਗਟਾਇਓ...੭੪।")

ਗੁਰੂ ਜੀ ਨੇ ਪਿਤਾ ਹਿਤ ਪੁਸ਼ਾਕ ਤੇ ਪ੍ਰਸਾਦ ਆਦਿ ਹਰਿਮੰਦਰ ਤੇ ਅਕਾਲ ਤਖ਼ਤ ਚੜ੍ਹਾਇਆ, ਤੇ ਢਾਡੀ (ਅਬਦੁੱਲਾ) ਨੂੰ ਹਾਥੀ ਦਿਤਾ।

"ਹਸਤੀ ਢਾਡੀ ਕੋ ਦੀਓ, ਭਾਈ ਜੀ ਜੁਤ ਸਾਜ।...੭੬।"

ਗੁਰੂ ਕਾ ਸਿੱਖ ਤਿਲੋਕਾ ਗ਼ਜ਼ਨੀ ਵਿਚ ਮੁਗ਼ਲ ਹਾਕਮ ਦਾ ਨੌਕਰ ਸੀ। ਸ਼ਕਾਰ ਖੇਡਦਿਆਂ ਉਸ ਹਰਨੀ ਮਾਰੀ, ਜਿਸਦੇ ਪੇਟ ਵਿਚੋਂ ਦੋ ਬੱਚੇ ਨਿਕਲੇ। ਤਿਲੋਕੇ ਨੇ ਫਿਰ ਲੱਕੜੀ ਦੀ ਤਲਵਾਰ ਪਹਿਨ ਲਈ। ਕਿਸੇ ਚੁਗ਼ਲ ਨੇ ਚੁਗਲੀ ਲਾ ਦਿਤੀ। ਹਾਕਮ ਨੇ ਤਲਵਾਰਾਂ ਵੇਖੀਆਂ। ਤਿਲੋਕੇ ਨੇ ਗੁਰੂ ਧਿਆਇਆ, ਤਾਂ ਤਲਵਾਰ ਫ਼ੌਲਾਦ ਦੀ ਹੋ ਗਈ ਹਾਕਮ ਨੇ ਚੁਗਲ ਨੂੰ ਕਢ ਦਿਤਾ, ਤੇ ਤਿਲੋਕੇ ਦੀ ਤਨਖ਼ਾਹ ਦੂਣੀ (ਸੌ ਰੁਪੈ ਰੋਜ਼) ਕਰ ਦਿਤੀ। ਸ਼ਰਧਾ ਵਜੋਂ ਤਲੋਕਾ ਗੁਰੂ ਦਰਸ਼ਨ ਨੂੰ ਆਇਆ।

ਭਾਈ ਕਟਾਰੂ ਕਾਬਲ ਦੇ ਹਾਕਮ ਦਾ ਧੜਵਾਈ ਸੀ। ਉਸਦੇ ਵੱਟੇ ਪੰਜ ਪੈਸੇ ਭਰ ਘੱਟ ਸਨ। ਕਿਸੇ ਚੁਗਲੀ ਲਾ ਦਿਤੀ। ਵੱਟਿਆਂ ਦੀ ਪ੍ਰੀਖਿਆ ਸਮੇਂ ਕਟਾਰੂ ਨੇ ਗੁਰੂ ਨੂੰ ਧਿਆਇਆ। ਉਸ ਵੇਲੇ ਛੇਵੇਂ ਗੁਰੂ ਜੀ ਅੱਗੇ ਕਿਸੇ ਨੇ ਪੰਜ ਪੈਸੇ ਧਰੇ। ਗੁਰੂ ਜੀ ਕਦੇ ਉਹ ਪੈਸੇ ਖੱਬੇ ਹੱਥ ਵਿਚ ਲੈਣ ਕਦੇ ਸੱਜੇ ਹੱਥ ਵਿਚ। ਇਸ ਕਰਾਮਾਤ ਨਾਲ ਭਾਈ ਕਟਾਰੂ ਦੇ ਵੱਟੇ ਪੂਰੇ ਕਰ ਦਿਤੇ।

(ਪਰ ਗੁਰਬਾਣੀ ਤਾਂ ਕਹਿੰਦੀ ਹੈ 'ਚੋਰ ਕੀ ਹਾਮਾ ਭਰੇ ਨ ਕੋਇ।')

ਗੁਰੂ ਜੀ ਨੇ ਅਬਦੁੱਲਾ ਢਾਡੀ ਨੂੰ ਫ਼ੁਰਮਾਇਆ, ਕਿ ਗੁਰਬਾਣੀ ਵਿਚ ਆਈਆਂ ਵਾਰਾਂ ਦੀਆਂ ਧੁਨੀਆਂ ਤਿਆਰ ਕਰੋ।

"ਸੱਤ ਬਚਨ ਢਾਡੀ ਕਹੇ ਨੱਥੂ ਢਢ ਬਜਾਇ।
ਅਬਦੁੱਲ ਹੱਥ ਰਬਾਬ ਲੈ ਠਾਢਾ ਗੁਰ ਸਮੁਹਾਇ।੧੨੩।"

ਗੁਰੂ ਜੀ ਨੇ ਸੁਣ ਕੇ ਨੌ ਵਾਰਾਂ ਉਤੇ ਧੁਨੀਆਂ ਚੜ੍ਹਾਈਆਂ।

(ਅੱਗੇ ਕਿਹੜੇ ਰਾਗ ਦੀ ਵਾਰ ਉਤੇ ਕਿਹੜੀ ਧੁਨ ਚੜ੍ਹਾਈ, ਦਰਜ ਹੈ।)

ਚੰਦੂ ਨੇ ਦਿੱਲੀ ਤੋਂ ਗੁਰੂ ਜੀ ਨੂੰ ਧਮਕੀ ਭਰੀ ਚਿੱਠੀ ਲਿਖੀ, ਕਿ ਪੰਜਵੇਂ ਗੁਰੂ ਨੇ ਮੈਨੂੰ ਕੂਕਰ ਕਿਹਾ ਸੀ, ਸੋ ਉਸਦਾ ਫਲ ਪਾ ਗਏ ਹਨ। ਆਪ ਮੇਰੀ ਕੰਨਿਆਂ ਦਾ ਰਿਸ਼ਤਾ ਮੰਨ ਲਵੇ, ਨਹੀਂ ਤਾਂ ਦੁੱਖ ਪਾਉਗੇ।

ਅੱਗੋਂ ਗੁਰੂ ਜੀ ਨੇ ਉਤਰ ਦਿਤਾ, ਕਿ ਅਸੀਂ ਭੌਂਕਣ ਵਾਲੇ ਕੁੱਤੇ ਨੂੰ ਡੰਡੇ ਨਾਲ ਚੁੱਪ ਕਰਾ ਦਿਆਂਗੇ।

ਜਹਾਂਗੀਰ ਕੋਲ ਚੰਦੂ ਨੇ ਛੇਵੇਂ ਗੁਰੂ ਦੀ ਸ਼ਕਾਇਤ ਕਰਦਿਆਂ ਇਹ ਵੀ ਦੱਸਿਆ, ਕਿ ਪੰਜਵੇਂ ਗੁਰੂ ਪਾਣੀ ਵਿਚ ਸਰੀਰ ਤਿਆਗ ਗਏ ਸਨ। ਇਹ ਸੁਣ ਕੇ ਜਹਾਂਗੀਰ ਨੂੰ ਬਹੁਤ ਅਫ਼ਸੋਸ ਹੋਇਆ।

"ਜਹਾਂਗੀਰ ਜਬ ਹੀ ਸੁਨਾ, ਗੁਰ ਅਰਜਨ ਤਨ ਤਿਆਗ।
ਮੁਖ ਡਾਰ ਅੰਗੁਲ ਆਪਨੇ ਕੀਨੋ ਬਹੁਤ ਵੈਰਾਗ।੧੫੫।"

ਚੰਦੂ ਨੇ ਸ਼ਕਾਇਤ ਕੀਤੀ, ਕਿ ਛੇਵੇਂ ਗੁਰੂ ਨੇ ਤਖ਼ਤ ਬਣਾ ਲਿਆ ਹੈ, ਤੇ ਫ਼ੌਜ ਰਖ ਲਈ ਹੈ, ਤੇ ਕਹਿੰਦਾ ਹੈ, ਮੈਂ ਪਿਤਾ ਦਾ ਵੈਰ ਲੈਣਾ ਹੈ,

ਬਾਦਸ਼ਾਹ ਨੇ ਉਤਰ ਦਿਤਾ, ਮੈਂ ਤਾਂ ਨਿਰਦੋਸ਼ ਹਾਂ, ਦੋਸ਼ ਤੇਰਾ ਹੈ।

ਏਥੇ ਚੰਦੂ ਪ੍ਰਮਾਣ ਦੇਂਦਾ ਹੈ, ਕਿ ਹੋਣੀ ਨੇ ਸਭ ਮਾਰ ਦਿਤੇ, ਏਥੋਂ ਤਕ,

"ਬ੍ਰਹਮਾ, ਬਿਸ਼ਨ, ਸ਼ਿਵ, ਹੋਣੀ ਹਾਥ।

ਹੋਣੀ ਜਾਨ ਸਭਨ ਕੇ ਸਾਥ ।...੧੬ ।"

(ਏਥੇ ਕਵੀ ਵੈਦਕ ਧਰਮ ਦੇ ਵਿਚਾਰਾਂ ਦੇ ਉਲਟ ਕਹਿੰਦਾ ਹੈ । ਵਿਸ਼ਨੂੰ ਹੀ ਰੱਬ ਹੈ, ਜੋ ਰਿਜ਼ਕ ਦਾਤਾ ਹੈ, ਬ੍ਰਹਮਾ ਉਤਪਤੀ ਕਰਦਾ ਹੈ ਤੇ ਸ਼ਿਵ ਮੌਤ ਦਾ ਦੇਵਤਾ ਹੈ । ਇਹ ਤਿੰਨੇ ਸਦੀਵੀ ਮੰਨੇ ਜਾਂਦੇ ਹਨ ।)

ਬਾਦਸ਼ਾਹ ਨੇ ਵਜ਼ੀਰ ਖ਼ਾਂ ਤੇ ਕਿਚ ਬੇਗ ਨੂੰ ਅੰਮ੍ਰਿਤਸਰ ਭੇਜਿਆ, ਕਿ ਛੇਵੇਂ ਗੁਰੂ ਆ ਕੇ ਦਰਸ਼ਨ ਦੇਣ ।

ਗੁਰੂ ਜੀ ਨੇ ਦਿੱਲੀ ਦੀ ਤਿਆਰੀ ਕਰ ਲਈ । ਹਰਿਮੰਦਰ ਸਾਹਿਬ ਦੀ ਸੇਵਾ ਬਾਬਾ ਬੁੱਢਾ ਜੀ ਦੇ ਹਵਾਲੇ ਤੇ ਅਕਾਲ ਤਖ਼ਤ ਦੀ ਭਾਈ ਗੁਰਦਾਸ ਨੂੰ ਸੌਂਪੀ ਗਈ ।

ਗੁਰੂ ਜੀ ਦੋ ਮਾਘ ਨੂੰ ਅੰਮ੍ਰਿਤਸਰੋਂ ਤੁਰੇ । ਤਿੰਨ ਸੌ ਫ਼ੌਜ ਸਾਥ ਲੈ ਕੇ ਗੁਰੂ ਜੀ ਦਿੱਲੀ ਨੂੰ ਤੁਰੇ ।

ਗੁਰੂ ਜੀ ਦਿੱਲੀ ਵਿਚ ਮਜਨੂੰ ਨਾਮ ਦੇ ਸ਼ਰਧਾਲੂ ਪਾਸ ਟਿਕੇ, ਜਿੱਥੇ ਇਸ ਵੇਲੇ 'ਮਜਨੂੰ ਟਿੱਲਾ' ਅਸਥਾਨ ਹੈ । ਵਜ਼ੀਰ ਖ਼ਾਂ ਨੇ ਜਾ ਕੇ ਬਾਦਸ਼ਾਹ ਨੂੰ ਖ਼ਬਰ ਪੁਚਾਈ ।

ਜਹਾਂਗੀਰ ਦੇ ਭੇਜੇ ਵਜ਼ੀਰ ਖ਼ਾਂ ਨਾਲ ਗੁਰੂ ਜੀ ਸ਼ਾਹੀ ਦਰਬਾਰ ਵਿਚ ਗਏ, ਤਾਂ ਜਹਾਂਗੀਰ ਨੇ ਬੜਾ ਆਦਰ ਕੀਤਾ ।

ਬਿਧੀਏ ਤੇ ਜੇਠੇ ਨੇ ਕਿਹਾ, 'ਮਹਾਰਾਜ, ਆਪ ਵੀ ਬਾਣੀ ਉਚਾਰੋ ।' ਤਾਂ ਗੁਰੂ ਜੀ ਨੇ ਫ਼ੁਰਮਾਇਆ, 'ਦਸਵੇਂ ਜਾਮੇ ਵਿਚ ਉਚਾਰਾਂਗੇ ।'

ਫਿਰ ਗੁਰੂ ਜੀ ਦਸਦੇ ਹਨ, ਕਿ ਸਾਡੇ ਪਿਛੋਂ ਕੌਣ ਕੌਣ ਗੁਰੂ ਹੋਵੇਗਾ । ਤੇ ਤੇਗ਼ ਬਹਾਦਰ ਜੀ ਬਾਣੀ ਉਚਾਰਨਗੇ । ਔਰੰਗਜ਼ੇਬ ਬਹੁਤ ਜ਼ੁਲਮ ਕਰੇਗਾ, ਕਸ਼ਮੀਰ ਵਿਚ ਸਵਾ ਮਣ ਜੰਵੂ ਉਤਾਰੇਗਾ ।

ਰਾਮ ਰਾਏ ਔਰੰਗਜ਼ੇਬ ਨੂੰ ਕਰਾਮਾਤਾਂ ਵਿਖਾਵੇਗਾ ।

ਰਾਮ ਰਾਏ ਗੁਰੂ ਤੇਗ਼ ਬਹਾਦਰ ਵਿਰੁੱਧ ਬਾਦਸ਼ਾਹ ਕੋਲ ਚੁਗ਼ਲੀ ਕਰੇਗਾ । ਬਾਦਸ਼ਾਹ ਤੇਗ਼ ਬਹਾਦਰ ਜੀ ਨੂੰ ਕੈਦ ਕਰ ਦੇਵੇਗਾ । ਨੌਂਵੇਂ ਗੁਰੂ ਬੰਦੀਖ਼ਾਨੇ ਵਿਚ ਸਲੋਕ ਉਚਾਰਨਗੇ । ਫਿਰ ਨਿਰਕਾਰ ਆਪ ਆ ਕੇ ਦਰਸ਼ਨ ਦੇਵਗਾ । ਗੁਰੂ ਜੀ ਦੇ ਹੁਕਮ ਨਾਲ ਚਾਰ ਸਿੱਖ ਚਲੇ ਜਾਣਗੇ, ਪਰ ਇਕ ਨਹੀਂ ਜਾਏਗਾ । ਗੁਰੂ ਜੀ ਉਸਨੂੰ ਹੁਕਮ ਦੇਣਗੇ, ਕਿ ਤਲਵਾਰ ਨਾਲ ਸਾਡਾ ਸੀਸ ਉਤਾਰ ਦਿਹੋ ।

"ਇਹ ਭਾਖ ਗੁਰੁ ਸੀਸ ਨਿਵਾਏ ।<br>
ਸੁਨ ਬਿਧੀਆ, ਸਿੱਖ ਤੇਗ਼ ਚਲਾਏ ।੨੬੫।<br>
ਜੋ ਗੁਰ ਕੇ ਪਹਿਰੂ ਹੁਤੇ, ਤਿਨ ਕੀ ਤੇਗ਼ ਗਹਾਇ ।<br>
ਗੁਰੁ ਕੋ ਹਤ, ਨਿਜ ਪ੍ਰਾਨ ਤਜ, ਗੁਰੁ ਹੀ ਸੰਗ ਸਿਧਾਇ ।੨੬੬।"

ਸ਼ਹੀਦੀ ਦਾ ਦਿਨ ਹੋਵੇਗਾ,

"ਸਤਾਰਾਂ ਸੈ ਬਤੀਸ ਪ੍ਰਮਾਨੋ ।<br>
ਮੰਘਰ ਸੁਦੀ ਪੰਚਮੀ ਜਾਨੋ ।...੨੬੮।"

ਇਹ ਸਭ ਕੁਛ ਛੇਵੇਂ ਗੁਰੂ ਦੱਸ ਰਹੇ ਹਨ । ਸੀਸ ਉਡ ਕੇ ਦਿੱਲੀ ਵਿਚ ਇਕ

ਸਿੱਖ ਆਗਿਆ ਰਾਮ ਦੇ ਘਰ ਜਾ ਪਵੇਗਾ। ਉਸਨੂੰ ਅਕਾਸ਼ ਬਾਣੀ ਹੋਵੇਗੀ, ਕਿ ਇਹ ਗੁਰੂ ਜੀ ਦਾ ਸੀਸ ਹੈ, ਸੰਭਾਲ ਕੇ ਰੱਖੋ, ਸਾਡਾ ਸਿੱਖ ਆਵੇਗਾ, ਤਾਂ ਉਸਨੂੰ ਦੇਣਾ। ਫਿਰ ਦਸਮੇਸ਼ ਜੀ ਦਾ ਭੇਜਿਆ ਸਿੱਖ ਆਇਆ ਤੇ ਆਗਿਆ ਰਾਮ ਦੇ ਘਰੋਂ ਸੀਸ ਲੈ ਕੇ ਅਨੰਦਪੁਰ ਗਿਆ, ਤੇ ਸਸਕਾਰਿਆ ਗਿਆ। ਸੀਸ ਲੈ ਜਾਣ ਵਾਲੇ ਸਿੱਖ ਨੇ ਦੱਸਿਆ, ਕਿ ਗੁਰੂ ਜੀ ਦਾ ਸਰੀਰ ਤਿੰਨ ਦਿਨ ਪਿਆ ਰਿਹਾ, ਤੇ ਤੀਸਰੇ ਦਿਨ ਰਾਮ ਰਾਏ ਨੇ ਉਸਦਾ ਦਾਹ ਸੰਸਕਾਰ ਕੀਤਾ। ਹੋਰ ਸਭ ਸਿੱਖ ਭੈ ਕਾਰਨ ਚੁੱਪ ਰਹੇ। ਤਾਂ ਦਸਮੇਸ਼ ਕਹਿਣ ਲੱਗੇ, "ਮੈਂ ਐਸਾ ਪੰਥ ਰਚਾਂਗਾ, ਜੋ ਲੁਕਾਇਆ ਨਾ ਲੁਕੇ।"

"ਐਸਾ ਪੰਥ ਅਬੈ ਪ੍ਰਗਟਾਵੋਂ।
ਸਹਸ੍ਰਨ ਮੈਂ ਨਹੀਂ ਏਕ ਲੁਕਾਵੋਂ।
ਐਸੀ ਮੋਹਰ ਸੀਸ ਤਿਨ ਧਾਰੋਂ।
ਜਯੋਂ ਸਿਆਰਨ ਮੈਂ ਸਿੰਘ ਵਿਚਾਰੋਂ।੨੮੧।"

(ਇਹ ਸਭ ਕੁਛ ਛੇਵੇਂ ਗੁਰੂ ਜੀ ਦੇ ਮੁੱਖੋਂ ਪੇਸ਼ੀਨਗੋਈ ਵਜੋਂ ਅਖਵਾਇਆ ਗਿਆ ਹੈ। ਕੀ ਨੌਂਵੇਂ ਗੁਰੂ ਜੀ ਦੀ ਸ਼ਹੀਦੀ ਏਸੇ ਤਰਾਂ ਹੋਈ ਹੈ?)

ਇਕ ਦਿਨ ਗੁਰੂ ਜੀ ਬਾਦਸ਼ਾਹ ਨਾਲ ਸ਼ਕਾਰ ਖੇਡਣ ਗਏ। ਤਾਂ ਗੁਰੂ ਜੀ ਨੇ ਸ਼ੇਰ ਮਾਰ ਕੇ ਬਾਦਸ਼ਾਹ ਨੂੰ ਬਚਾਇਆ। ਉਹ ਸ਼ੇਰ ਓਸੇ ਵੇਲੇ ਮਨੁੱਖ ਬਣ ਕੇ ਸਾਮ੍ਹਣੇ ਆ ਗਿਆ, ਜੋ ਸਿਰਫ਼ ਗੁਰੂ ਜੀ ਤੇ ਬਾਦਸ਼ਾਹ ਨੂੰ ਨਜ਼ਰ ਆ ਰਿਹਾ ਸੀ। ਉਹਨੇ ਦੱਸਿਆ, ਕਿ ਜਦ ਅਕਬਰ ਤੀਸਰੇ ਗੁਰੂ ਜੀ ਦੇ ਦਰਸ਼ਨ ਨੂੰ ਗਿਆ, ਮੈਂ ਵੀ ਨਾਲ ਸਾਂ। ਮੈਂ ਰਿਸ਼ਤੇ ਵਿਚੋਂ ਅਕਬਰ ਦਾ ਭਾਈ ਸਾਂ। ਮੈਂ ਗੁਰੂ ਜੀ ਦੀ ਬੜੀ ਨਿੰਦਿਆ ਕੀਤੀ, ਤਾਂ ਸ਼ੇਰ ਦੀ ਜੂਨ ਪਾਈ। ਗੁਰੂ ਜੀ ਦੇ ਦਰਸ਼ਨ ਹਿਤ ਹੁਣ ਮੈਂ ਮੁਕਤ ਹੋਇਆ ਹਾਂ। ਤੇ ਉਹ ਬਬਾਣ ਚੜ੍ਹਕੇ ਸੁਰਗ ਨੂੰ ਗਿਆ।

(ਜਰਾ ਕਵੀ ਦੀ ਬੁੱਧੀ ਤੇ ਕਲਪਣਾ ਤੱਕੋ।)

ਫਿਰ ਬਾਦਸ਼ਾਹ ਆਪ ਰੋਜ਼ ਗੁਰੂ ਜੀ ਦੇ ਦਰਸ਼ਨ ਨੂੰ ਜਾਂਦਾ ਤੇ ਪੰਜ ਸੌ ਰੁਪੈ ਰੋਜ਼ ਭੇਟਾ ਧਰਦਾ।

ਚੰਦੂ ਨੇ ਨਜੂਮੀ ਨੂੰ ਪੰਜ ਸੌ ਰਿਸ਼ਵਤ ਦਿਤੀ, ਗੁਰੂ ਜੀ ਨੂੰ ਗਵਾਲੀਅਰ ਭੇਜਣ ਵਾਸਤੇ।

ਨਜੂਮੀ ਨੇ ਬਾਦਸ਼ਾਹ ਨੂੰ ਦੱਸਿਆ, ਕਿ ਤੁਹਾਡੇ ਸਿਰ ਸਾੜ੍ਹ ਸਤੀ ਆਈ ਹੈ, ਬਹੁਤ ਕਸ਼ਟ ਹੋਵੇਗਾ। ਹਰਿਗੋਬਿੰਦ ਨਾਮ ਦਾ ਸੋਢੀ ਗਵਾਲੀਅਰ ਦੇ ਕਿਲ੍ਹੇ ਵਿਚ ਚਾਲੀ ਦਿਨ ਤਪ ਕਰੇ, ਤਾਂ ਸਾੜ੍ਹ ਸਤੀ ਟਲੇਗੀ।

ਬਾਦਸ਼ਾਹ ਦੀ ਬੇਨਤੀ ਮੰਨ ਕੇ ਗੁਰੂ ਜੀ ਗਵਾਲੀਅਰ ਚਲੇ ਗਏ। ਚੰਦੂ ਨੇ ਹਰਿਦਾਸ ਨੂੰ ਲਿਖਿਆ, ਕਿ ਗੁਰੂ ਜੀ ਨੂੰ ਜ਼ਹਿਰ ਦੇ ਦਿਹੋ, ਤਾਂ ਮੈਂ ਬਹੁਤ ਧਨ ਦਿਆਂਗਾ ਮਗਰ ਹਰਿਦਾਸ ਗੁਰੂ ਜੀ ਦਾ ਸ਼ਰਧਾਲੂ ਸੀ।

ਬਾਦਸ਼ਾਹ ਵੱਲੋਂ ਪੰਜ ਸੌ ਰੁਪੈ ਰੋਜ਼ ਗੁਰੂ ਜੀ ਦੇ ਖ਼ਰਚ ਵਾਸਤੇ ਜਾਂਦੇ ਸਨ। ਗੁਰੂ ਜੀ ਉਹ ਰਾਜਿਆਂ ਵਾਸਤੇ ਖ਼ਰਚ ਦੇਂਦੇ। ਭਾਈ ਜੇਠਾ ਬਾਹਰ ਠਠਿਆਰ ਦੀ ਦੁਕਾਨ ਉਤੇ

ਸਾਰਾ ਦਿਨ ਮਜ਼ਦੂਰੀ ਕਰਕੇ ਜੋ ਲਿਆਉਂਦਾ, ਗੁਰੂ ਜੀ ਉਸ ਵਿਚੋਂ ਭੋਜਨ ਛਕਦੇ।

ਬਤਾਲੀ ਦਿਨ ਬੀਤ ਗਏ, ਪਰ ਬਾਦਸ਼ਾਹ ਵੱਲੋਂ ਹੁਕਮ ਨਾ ਆਇਆ, ਤਾਂ ਭਾਈ ਜੇਠਾ ਤੇ ਪਿਰਾਣਾ ਗਏ। ਉਹਨਾਂ ਰਾਤ ਨੂੰ ਸ਼ੇਰ ਬਣ ਕੇ ਬਾਦਸ਼ਾਹ ਨੂੰ ਡਰਾਇਆ। ਬਾਦਸ਼ਾਹ ਨੇ ਗੁਰੂ ਜੀ ਨੂੰ ਯਾਦ ਕੀਤਾ, ਤਾਂ ਉਹਨਾਂ ਸ਼ੇਰ ਹਟਾ ਦਿਤੇ।

ਫਿਰ ਜੇਠਾ ਹਕੀਮ ਬਣ ਕੇ ਗਿਆ ਬਾਦਸ਼ਾਹ ਕੋਲ। ਉਹਨੇ ਕਿਹਾ, ਰੋਗ ਕੋਈ ਨਹੀਂ, ਪਰ ਕਾਲ ਸ਼ੇਰ ਬਣ ਕੇ ਡਰਾਉਂਦਾ ਹੈ, ਭਲਾ ਚਾਹੁੰਦੇ ਹੋ, ਤਾਂ ਗੁਰੂ ਜੀ ਨੂੰ ਰਿਹਾ ਕਰੋ।

ਬਾਦਸ਼ਾਹ ਨੇ ਦੋ ਵਾਰ ਆਦਮੀ ਭੇਜਿਆ, ਗੁਰੂ ਜੀ ਨੂੰ ਲਿਆਉਣ ਵਾਸਤੇ, ਪਰ ਗੁਰੂ ਜੀ ਨਾ ਆਏ। ਤੀਸਰੀ ਵਾਰ ਵਜ਼ੀਰ ਖ਼ਾਂ ਨੂੰ ਭੇਜਿਆ।

ਗੁਰੂ ਜੀ ਨੇ ਵਜ਼ੀਰ ਖ਼ਾਂ ਹੱਥ ਉਤਰ ਭੇਜਿਆ, ਕਿ ਸਾਰੇ ਕੈਦੀ ਰਾਜੇ ਛੱਡੇ ਜਾਣ, ਤਾਂ ਫਿਰ ਅਸੀਂ ਕਿਲ੍ਹੇ ਤੋਂ ਬਾਹਰ ਆਵਾਂਗੇ।

ਬਾਦਸ਼ਾਹ ਨੇ ਇਹ ਸ਼ਰਤ ਮੰਨ ਲਈ। ਸਾਰੇ ਰਾਜੇ ਰਿਹਾ ਹੋ ਗਏ। ਗੁਰੂ ਜੀ ਸਣੇ ਹਰਿਦਾਸ ਤੇ ਪੰਜਾਂ ਸਿੱਖਾਂ ਦੇ ਬਾਦਸ਼ਾਹ ਕੋਲ ਗਏ। ਬਾਦਸ਼ਾਹ ਨੇ ਉਠ ਕੇ ਗੁਰੂ ਜੀ ਦੇ ਚਰਨ ਛੋਹੇ।

(ਕਵੀ ਨੇ ਬਵੰਜਾ ਕਲੀਆਂ ਵਾਲਾ ਚੋਲਾ ਪਹਿਨਣ ਦਾ ਕੋਈ ਜ਼ਿਕਰ ਨਹੀਂ ਕੀਤਾ।)

ਬਾਦਸ਼ਾਹ ਨੇ ਗੁਰੂ ਜੀ ਨੂੰ ਉਚੇ ਸਿੰਘਾਸਣ ਉਤੇ ਚੰਦਨ ਦੀ ਚੌਕੀ ਉਤੇ ਬਿਠਾਇਆ। ਗੁਰੂ ਜੀ ਦੇ ਹੱਥ ਸਿਮਰਨਾ ਵੇਖ ਕੇ ਬਾਦਸ਼ਾਹ ਨੇ ਕਿਹਾ, "ਆਪ ਇਕ ਮਣਕਾ ਬਖ਼ਸ਼ ਦਿਹੋ, ਤਾਂ ਮੈਂ ਤਸਬੀ ਦਾ ਅਮਾਮ ਬਣਾ ਕੇ ਰਖਾਂ।"

ਗੁਰੂ ਜੀ ਨੇ ਕਿਹਾ, "ਚੰਦੂ ਦੇ ਘਰ ਪੰਜਵੇਂ ਗੁਰਾਂ ਦੀ ਮਾਲਾ ਹੈ।"

ਬਾਦਸ਼ਾਹ ਕੋਲ ਸਾਰਾ ਭੇਦ ਖੁੱਲ੍ਹਾ, ਤਾਂ ਉਸ ਕਿਹਾ, ਕਿ ਆਪ ਚੰਦੂ ਨੂੰ ਸਜ਼ਾ ਦੇਵੋ। ਗੁਰੂ ਜੀ ਦਾ ਇਸ਼ਾਰਾ ਪਾ ਕੇ ਭਾਈ ਜੇਠੇ ਤੇ ਬਿਧੀਏ ਨੇ ਚੰਦੂ ਨੂੰ ਫੜ ਲਿਆ, ਤੇ ਚੰਦੂ ਦੀਆਂ ਮੁਸ਼ਕਾਂ ਬੰਨ੍ਹ ਕੇ ਜੁੱਤੀਆਂ ਮਾਰੀਆਂ। ਗੁਰੂ ਜੀ ਆਪਣੇ ਡੇਰੇ ਆ ਗਏ।

ਗੁਰੂ ਜੀ ਨੇ ਹੁਕਮ ਦਿਤਾ,

"ਜੋ ਪਨਹੀ ਚੰਦੂ ਸਿਰ ਮਾਰੈ।
ਬਿਨ ਸੰਦੇਹ ਗੁਰਧਾਮ ਸਿਧਾਰੈ ।੪੫੦।"

ਇਸ ਤਰਾਂ ਦਿੱਲੀ ਦੇ ਬਜ਼ਾਰਾਂ ਵਿਚ ਫੇਰਿਆ ਗਿਆ ਚੰਦੂ ਨੂੰ।

ਬਾਦਸ਼ਾਹ ਨੇ ਚੰਦੂ ਦੀ ਇਸਤਰੀ ਤੇ ਪੁੱਤਰ ਵੀ ਗੁਰੂ ਜੀ ਦੇ ਹਵਾਲੇ ਕੀਤੇ, ਪਰ ਗੁਰੂ ਜੀ ਨੇ ਉਹਨਾਂ ਨੂੰ ਛੱਡ ਦਿਤਾ।

ਜਹਾਂਗੀਰ (ਕਸ਼ਮੀਰ ਜਾਣ ਵਾਸਤੇ) ਗੁਰੂ ਜੀ ਨਾਲ ਅੰਮ੍ਰਿਤਸਰ ਨੂੰ ਤੁਰਿਆ। ਜੇਠੇ ਨੇ ਚੰਦੂ ਦੇ ਗਲ ਕੁੱਤੇ ਵਾਂਗ ਸੰਗਲੀ ਪਾ ਲਈ।

ਰਸਤੇ ਵਿਚ, ਬਾਦਸ਼ਾਹ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਆਪਣੀ ਸੁੰਦਰ ਬੇਗਮ ਭੇਜੀ। ਉਹ ਗੁਰੂ ਜੀ ਪਾਸ ਪੁੱਜੀ, ਭਰਮਾਉਣ ਦਾ ਯਤਨ ਕੀਤਾ, ਤਾਂ ਗੁਰੂ ਜੀ ਨੇ ਅੱਗੋਂ

ਉਸਨੂੰ ਪੁੱਤਰੀ ਕਹਿ ਕੇ ਉਪਦੇਸ਼ ਕੀਤਾ,

"ਗਾਛਹੁ ਪੁਤ੍ਰੀ ਰਾਜ ਕੁਆਰਿ ।...।"

ਬੇਗਮ ਕੋਲੋਂ ਇਹ ਸਮਾਚਾਰ ਸੁਣ ਕੇ ਅਗਲੇ ਦਿਨ ਬਾਦਸ਼ਾਹ ਗੁਰਦੇਵ ਤੋਂ ਭੁੱਲ ਬਖ਼ਸ਼ਾਉਣ ਆਇਆ । ਗੁਰੂ ਜੀ ਨੇ ਕਿਹਾ, "ਵਰ ਮੰਗੋ ।"

ਬਾਦਸ਼ਾਹ ਨੇ ਕਿਹਾ, ਮੇਰੇ ਨਾਲ ਲਾਹੌਰ ਤਕ ਚੱਲੋ ।

ਗੋਇੰਦਵਾਲ ਤੇ ਤਰਨ ਤਾਰਨ ਰਾਹੀਂ ਸਭ ਅੰਮ੍ਰਿਤਸਰ ਪੁੱਜੇ ।

ਅਗਲੇ ਦਿਨ ਲੱਗੇ ਦੀਵਾਨ ਵਿਚ ਬਾਦਸ਼ਾਹ ਅਕਾਲ ਤਖ਼ਤ ਗਿਆ, ਤੇ ਭੇਟਾ ਧਰੀ ਫਿਰ ਬਾਦਸ਼ਾਹ ਮਾਤਾ ਗੰਗਾ ਜੀ ਦੀ ਸ਼ਰਨ ਗਿਆ ਤੇ ਪੰਜ ਸੌ ਮੋਹਰ ਭੇਟਾ ਕੀਤੀ, ਤੇ ਮਾਫ਼ੀ ਮੰਗੀ, ਕਿ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਵਿਚ ਮੇਰਾ ਕੋਈ ਕਸੂਰ ਨਹੀਂ ਸੀ ।

ਅਗਲੇ ਦਿਨ ਗੁਰੂ ਜੀ ਬਾਦਸ਼ਾਹ ਨਾਲ ਲਾਹੌਰ ਗਏ ਤੇ ਡੇਰਾ ਮੁਜ਼ੰਗ ਵਿਚ ਕੀਤਾ।

ਗੁਰੂ ਜੀ ਪਹਿਲਾਂ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਗਏ, ਫਿਰ ਬਾਵਲੀ ਗਏ, ਜੋ ਰਾਮਦਾਸ ਜੀ ਨੇ ਬਣਾਈ ਸੀ । ਫਿਰ ਡੇਹਰਾ ਸਾਹਿਬ ਗਏ । ਡੇਹਰਾ ਸਾਹਿਬ ਬਣਾ ਕੇ ਭਾਈ ਲੰਗਾਹ ਨੂੰ ਸੇਵਾ ਬਖ਼ਸ਼ੀ ।

ਚੰਦੂ ਨੇ ਬਹੁਤ ਦੁਖ ਪਾਇਆ, ਹਰ ਸਿੱਖ ਪੰਜ ਜੁੱਤੀਆਂ ਮਾਰਦਾ ।

"ਚੰਦੂ ਅਤਿ ਦੁਖ ਪਾਇਓ ਤੜਫਤ ਪਰੇ ਨ ਚੈਨ ।
ਕਿਰਮ ਦੇਹ ਸੋਂ ਬਹਿ ਪੜੇ ਦ੍ਰਿਸ਼ਟ ਨ ਆਵੈ ਨੈਨ ।੫੮੪।"

ਚੰਦੂ ਨੂੰ ਸਾਰੇ ਸ਼ਹਿਰ ਵਿਚ ਫਿਰਾਇਆ । ਜਾਂ ਉਹ ਉਸ ਦੁਕਾਨ 'ਤੇ ਗਿਆ, ਜੋ ਰੇਤ ਪਾਉਂਦਾ ਸੀ, ਤਾਂ ਉਹਨੇ ਚੰਦੂ ਦੇ ਸਿਰ ਵਿਚ ਕੜਛਾ ਮਾਰਿਆ । ਡਿਗਦੇ ਚੰਦੂ ਨੇ ਗੁਰੂ ਹਰਿਗੋਬਿੰਦ ਜੀ ਦਾ ਨਾਮ ਲਿਆ । ਇਸ ਲਈ ਉਹ ਸੁਰਗਾਂ ਨੂੰ ਗਿਆ ।

ਬਾਦਸ਼ਾਹ ਕਸ਼ਮੀਰ ਨੂੰ ਚਲਾ ਗਿਆ । ਗੁਰੂ ਜੀ ਲਾਹੌਰ ਰਹੇ ।

ਗੁਰੂ ਜੀ ਨੇ ਪੈੜਾ ਤੇ ਪਿਰਾਣਾਂ ਨੂੰ ਮਿਹਰਵਾਨ ਪਾਸ ਭੇਜਿਆ, ਪਰ ਮਿਹਰਵਾਨ ਨਾਰਾਜ਼ ਹੀ ਰਿਹਾ । ਫਿਰ ਗੁਰੂ ਜੀ ਆਪ ਗਏ । ਹਜ਼ੂਰ ਨੇ ਮਿਹਰਵਾਨ ਅੱਗੇ ਸਤਕਾਰ ਵਜੋਂ ਪਰਸਾਦ ਧਰਿਆ, ਪਰ ਮਿਹਰਵਾਨ ਨੇ ਪਰਵਾਨ ਨਾ ਕੀਤਾ ।

ਗੁਰੂ ਜੀ ਨੇ ਮਿਹਰਵਾਨ ਨੂੰ ਮਨਾਉਣ ਦਾ ਬੜਾ ਯਤਨ ਕੀਤਾ, ਪਰ ਮਿਹਰਵਾਨ ਨੇ ਉਲਟੇ ਕ੍ਰੋਧ ਵਿਚ ਤਲਵਾਰ ਧੂਹ ਲਈ । ਅੰਤ ਸਿੱਖਾਂ ਸਮੇਤ ਗੁਰੂ ਜੀ ਪਰਤ ਆਏ ।

ਗੁਰੂ ਜੀ ਨੇ ਪਿਛਲੀ ਕਥਾ ਸੁਣਾਈ, "ਗੁਰੂ ਰਾਮਦਾਸ ਜੀ ਦੇ ਤਾਏ ਦਾ ਪੁੱਤ ਸਹਾਰੀ ਸ਼ਾਹ ਸੀ । ਸਹਾਰੀ ਸ਼ਾਹ ਦੇ ਪੁੱਤ ਦਾ ਵਿਆਹ ਸੀ । ਉਹ ਆਪ ਅੰਮ੍ਰਿਤਸਰ ਆਇਆ । ਗੁਰੂ ਜੀ ਨੇ ਫ਼ੁਰਮਾਇਆ, "ਅਸੀਂ ਆਪ ਨਹੀਂ ਆ ਸਕਾਂਗੇ, ਪਰ ਇਕ ਪੁੱਤਰ ਨੂੰ ਭੇਜਾਂਗੇ ।"

ਗੁਰੂ ਜੀ ਨੇ ਪ੍ਰਿਥੀਏ ਨੂੰ ਤਿੰਨਵਾਰ ਕਿਹਾ ਜਾਣ ਵਾਸਤੇ, ਪਰ ਪ੍ਰਿਥੀਏ ਨੇ ਅੱਗੋਂ ਕੌੜੇ ਬਚਨਾਂ ਵਿਚ ਇਨਕਾਰ ਕੀਤਾ ।

ਮਹਾਂਦੇਵ ਨੂੰ ਕਿਹਾ, ਤਾਂ ਉਹ ਅੱਗੋਂ ਚੁੱਪ ਹੀ ਰਿਹਾ ।

ਫਿਰ ਅਰਜਨ ਜੀ ਨੂੰ ਕਿਹਾ, ਤਾਂ ਉਹ ਫ਼ੌਰਨ ਤਿਆਰ ਹੋ ਪਏ। ਗੁਰੂ ਜੀ ਨੇ ਕਿਹਾ, ਬੁਲਾਏ ਬਿਨਾਂ ਨਹੀਂ ਆਉਣਾ। ਅਰਜਨ ਦੇਵ ਜੀ ਦੋ ਸਾਲ ਲਾਹੌਰ ਰਹੇ।

ਗੁਰੂ ਅਰਜਨ ਦੇਵ ਜੀ ਨੇ ਮਹਾਰਾਜ ਵੱਲ ਚਿੱਠੀ ਲਿਖੀ,

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ।...।"

ਇਹ ਚਿੱਠੀ ਸੇਵਕ ਹੱਥ ਅੰਮ੍ਰਿਤਸਰ ਪੁਚਾਈ, ਜੋ ਪ੍ਰਿਥੀਏ ਨੇ ਲੁਕਾ ਲਈ। ਫਿਰ ਮਹਾਰਾਜ ਨੇ ਦੂਸਰੀ ਚਿੱਠੀ ਲਿਖੀ। ਪ੍ਰਿਥੀਏ ਨੇ ਉਹ ਵੀ ਲੁਕਾ ਲਈ। ਗੁਰੂ ਜੀ ਨੇ ਤੀਸਰੀ ਚਿੱਠੀ ਲਿਖੀ, ਤੇ ਸੇਵਕ ਨੂੰ ਪੱਕੀ ਕੀਤੀ, ਕਿ ਚਿੱਠੀ ਮਹਾਰਾਜ ਦੇ ਹੱਥ ਹੀ ਦੇਣੀ। ਪ੍ਰਿਥੀਆ ਉਸ ਵੇਲੇ ਨਹੀਂ ਸੀ, ਸੋ ਚਿੱਠੀ ਗੁਰੂ ਜੀ ਦੇ ਹੱਥ ਪਹੁੰਚ ਗਈ।

ਗੁਰੂ ਜੀ ਨੇ ਬਾਬੇ ਬੁਢੇ ਨੂੰ ਭੇਜ ਕੇ ਅਰਜਨ ਦੇਵ ਜੀ ਨੂੰ ਬੁਲਾ ਲਿਆ। ਗੁਰੂ ਜੀ ਨੇ ਪੁੱਛਿਆ, ਕਿ ਪਹਿਲੀਆਂ ਦੋ ਚਿੱਠੀਆਂ ਕਿੱਥੇ ਹਨ।

ਗੁਰੂ ਜੀ ਨੇ ਪ੍ਰਿਥੀਏ ਨੂੰ ਪੁਛਿਆ, ਤਾਂ ਉਹ ਗੁਰੂ ਜੀ ਦੀ ਕਸਮ ਖਾ ਗਿਆ, ਕਿ ਮੈਨੂੰ ਚਿੱਠੀਆਂ ਦਾ ਪਤਾ ਨਹੀਂ।

ਗੁਰੂ ਜੀ ਨੇ ਸਿੱਖ ਭੇਜ ਕੇ ਪ੍ਰਿਥੀਏ ਦਾ ਘਰੋਂ ਜਾਮਾ ਮੰਗਵਾ ਲਿਆ, ਉਸ ਵਿਚੋਂ ਦੋਵੇਂ ਚਿੱਠੀਆਂ ਨਿਕਲ ਆਈਆਂ। ਤਾਂ ਗੁਰੂ ਜੀ ਨੇ ਸੰਗਤ ਵਿਚ ਕਿਹਾ, ਕਿ ਪ੍ਰਿਥੀਆ 'ਮੀਣਾ' ਹੈ।

ਗੁਰੂ ਜੀ ਨੇ ਬਾਬੇ ਬੁੱਢੇ ਦੀ ਸਲਾਹ ਪੁੱਛੀ, ਤਾਂ ਉਸ ਵੀ ਅਰਜਨ ਦੇਵ ਜੀ ਦੇ ਹੱਕ ਵਿਚ ਰਾਇ ਦਿੱਤੀ। ਗੁਰੂ ਜੀ ਨੇ ਅਰਜਨ ਦੇਵ ਜੀ ਨੂੰ ਗੁਰਿਆਈ ਦੇ ਦਿਤੀ।

"ਬੁੱਢੇ ਬਚਨ ਸੁਨ ਗੁਰੁ ਸੁਖ ਪਾਯੋ।
ਪੈਸੇ ਪਾਂਚ ਨਰੇਲ ਮੰਗਾਯੋ।
ਗੁਰੁ ਅਰਜਨ ਕੇ ਅਗ੍ਰ ਧਰਾਇ।
ਟੇਕਿਓ ਮਾਥ ਸੁ ਆਨੰਦ ਪਾਇ।੭੦੯।"

ਬਾਬੇ ਬੁੱਢੇ ਨੇ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਦਾ ਤਿਲਕ ਦਿਤਾ।

ਗੁਰਿਆਈ ਪਾ ਕੇ ਪੰਜਵੇਂ ਗੁਰੂ ਜੀ ਨੇ ਚੌਥੀ ਪੌੜੀ ਉਚਾਰੀ। ਭਾਵ, ਗੁਰੂ ਬਣ ਕੇ 'ਨਾਨਕ' ਨਾਮ ਪਾਇਆ।

ਪ੍ਰਿਥੀਏ ਨੇ ਗ਼ੁੱਸੇ ਵਿਚ ਕਿਹਾ, ਮੈਂ ਇਸ ਤੋਂ ਤਾਕਤ ਨਾਲ ਗੱਦੀ ਖੋਹ ਲਵਾਂਗਾ।

"ਅਪਨੇ ਬਲ ਗੁਰਿਆਈ ਲੇਵੋਂ।
ਇਹ ਬਾਲਕ ਪੈ ਰਹਨ ਨਾ ਦੇਵੋਂ।੭੨੪।"

ਭਾਦਰੋਂ ਸੁਦੀ ਏਕਮ ਨੂੰ ਗੁਰਿਆਈ ਦਾ ਤਿਲਕ ਹੋਇਆ।

ਪ੍ਰਿਥੀਆ ਚੌਥੇ ਗੁਰੂ ਜੀ ਨਾਲ ਵੀ ਝਗੜਿਆ, ਜਿਸ ਬਾਰੇ ਗੁਰੂ ਰਾਮ ਦਾਸ ਜੀ ਲਿਖਦੇ ਹਨ,

"ਕਾਹੇ ਪੂਤ ਝਗਰਤ ਹਉ ਸੰਗਿ ਬਾਪ।...।"

ਗੁਰੂ ਜੀ ਨੇ ਅੰਤ ਪ੍ਰਿਥੀਏ ਨੂੰ ਕਿਹਾ, ਕਿ ਸਾਡੇ ਮੱਥੇ ਨਾ ਲਗਣਾ। ਅੱਗੋਂ ਪ੍ਰਿਥੀਏ ਨੇ ਕਿਹਾ,

"ਕਹ ਪ੍ਰਿਥੀਆ, ਤੁਮ ਭੀ ਨਹਿ ਲਾਗਯੋ ।
ਤਿਆਗ ਮੋਹਿ, ਹੌਂ ਤੁਮੈਂ ਤਿਆਗਯੋ ।...੭੪੩।"

ਚੌਥੇ ਗੁਰੂ ਜੀ ਭਾਨੀ ਤੇ ਕੁਛ ਸਿੱਖਾਂ ਸਮੇਤ ਗੋਇੰਦਵਾਲ ਚਲੇ ਗਏ। ਗੁਰੂ ਅਰਜਨ ਦੇਵ ਜੀ ਵੀ ਨਾਲ ਗੋਇੰਦਵਾਲ ਚਲੇ ਗਏ।

ਗੁਰੂ ਰਾਮ ਦਾਸ ਜੀ ਭਾਦਰੋਂ ਸੁਦੀ ਤਿੰਨ, ੧੬੩੮ ਬਿ. ਨੂੰ ਜੋਤੀ ਜੋਤ ਸਮਾਇ, ਤੇ ਬਿਆਸ ਕੰਢੇ ਅੰਤਮ ਸੰਸਕਾਰ ਹੋਇਆ।

ਚੌਥੇ ਦਿਨ ਪ੍ਰਿਥੀਆ ਆਇਆ, ਤਾਂ ਫੁੱਲ ਚੁਣੇ ਗਏ। ਪ੍ਰਿਥੀਏ ਨੇ ਗੁਰੂ ਅਰਜਨ ਦੇਵ ਜੀ ਦੇ ਸਿਰ ਇਲਜ਼ਾਮ ਲਾਇਆ,

"ਮੋਹਨ ਮੋਹਰੀ ਕੋ ਕਹਾ, ਬਡੋ ਪਾਪ ਇਹ ਕੀਨ ।
ਵਿਖ ਖਵਾਇ ਪਿਤ ਮਾਰਿਓ, ਤਿਲਕ ਦੋਇ ਦਿਨ ਲੀਨ ।੭੮੭।"

ਤੇਰ੍ਹਵੇਂ ਦਿਨ ਭੋਗ ਪਿਆ, ਤਾਂ ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ, ਕਿ ਪਿਤਾ ਦੀ ਥਾਂ ਪ੍ਰਿਥੀਏ ਨੂੰ ਪੱਗ ਦਿਤੀ ਜਾਵੇ। ਐਸਾ ਹੀ ਹੋਇਆ।

ਪ੍ਰਿਥੀਆ ਅੰਮ੍ਰਿਤਸਰ ਆ ਕੇ ਗੁਰੂ ਬਣ ਬੈਠਾ, ਕਿ ਪੱਗ ਮੈਨੂੰ ਮਿਲੀ ਹੈ।

ਮਾਤਾ ਭਾਨੀ ਜੀ ਪੰਚਮੀ ਥਿੱਤ ਨੂੰ ਸਰੀਰ ਤਿਆਗ ਗਏ। ਫਿਰ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਆ ਗਏ।

ਸੱਤਾ ਤੇ ਬਲਵੰਡ ਵੀ ਸੁਰਗ ਸਿਧਾਰ ਗਏ। ਬਲਵੰਡ ਮਰਦਾਨੇ ਦਾ ਅਵਤਾਰ ਸੀ, ਤੇ ਸੱਤਾ ਦਾਲੇ ਦਾ। ਉਹ ਸੁਰਗ ਗਏ, ਤਾਂ ਅੱਗੇ ਚਾਰੇ ਗੁਰੂ, ਉਹਨਾਂ ਦੇ ਸਾਹਿਬ-ਜ਼ਾਦੇ, ਤੇ ਦਾਲਾ, ਮਰਦਾਨਾ, ਸਭ ਬੈਠੇ ਸਨ।

ਗੁਰੂ ਹਰਿਗੋਬਿੰਦ ਜੀ ਨੇ ਸੱਤੇ ਤੇ ਬਲਵੰਡ ਨੂੰ ਰਾਵੀ ਦੇ ਕੰਢੇ 'ਤੇ ਦਫ਼ਨਾਇਆ। ਫਿਰ ਬਾਬਕ ਕੀਰਤਨ ਕਰਨ ਲੱਗਾ।

(ਕਵੀ ਦੀ ਕਲਪਨਾ ਵੇਖੋ) 'ਕਲ' ਚੰਦੂ ਦੀ ਪੁਤ੍ਰੀ ਦਾ ਤਨ ਤਿਆਗ ਕੇ ਗੁਰੂ ਜੀ ਪਾਸ ਆਈ ਤੇ ਪੁੱਛਿਆ, 'ਮਹਾਰਾਜ, ਹੁਣ ਕੀ ਆਗਿਆ ਹੈ।' ਹਜ਼ੂਰ ਨੇ ਕਿਹਾ, ਹੁਣ ਤੂੰ ਸ਼ਾਹਜਹਾਂ ਦੇ ਦਿਲ ਵਿਚ ਜਾ ਕੇ ਵੱਸ, ਤਾਕਿ ਜੁੱਧ ਹੋ ਸੱਕੇ।)

ਕਾਬਲ ਦੀ ਸੰਗਤ ਆਈ। ਇਕ ਸਿੱਖ ਨੇ ਬੇਨਤੀ ਕੀਤੀ, ਕਿ ਮੈਂ ਗੁਰੂ ਜੀ ਵਾਸਤੇ ਇਕ ਲੱਖ ਮੁੱਲ ਦਾ ਇਕ ਸੁੰਦਰ ਘੋੜਾ ਲਿਆਂਦਾ ਸੀ। ਉਹ ਸ਼ਾਹਜਹਾਂ ਨੇ ਖੋਹ ਲਿਆ ਹੈ। ਗੁਰੂ ਜੀ ਨੇ ਕਿਹਾ, ਚਿੰਤਾ ਨਾ ਕਰੋ, ਗੁਰੂ ਕੀ ਵਸਤ ਗੁਰੂ ਕੋਲ ਹੀ ਆਵੇਗੀ।

ਘੋੜੇ ਨੇ ਦਾਣਾ ਪੱਠਾ ਛੱਡ ਦਿਤਾ, ਤੇ ਬੀਮਾਰ ਹੋ ਗਿਆ। ਸ਼ਾਹਜਹਾਂ ਨੇ ਉਹ ਘੋੜਾ ਕਾਜ਼ੀ ਰੁਸਤਮ ਖ਼ਾਂ ਨੂੰ ਦੇ ਦਿਤਾ। ਕਾਜ਼ੀ ਨੇ ਬੀਮਾਰ ਸਮਝ ਕੇ ਉਹ ਘੋੜਾ ਵੀਹ ਹਜ਼ਾਰ ਦਾ ਗੁਰੂ ਜੀ ਪਾਸ ਵੇਚ ਦਿਤਾ। ਘੋੜਾ ਰਾਜ਼ੀ ਹੋ ਗਿਆ।

ਕਾਜ਼ੀ ਨੇ ਪੈਸੇ ਮੰਗੇ, ਤਾਂ ਇਸ ਗੱਲ ਤੋਂ ਝਗੜਾ ਹੋ ਗਿਆ। ਕਾਜ਼ੀ ਨੇ ਗੁੱਸੇ ਵਿਚ ਕਿਹਾ, "ਮੈਂ ਬ-ਦਮਾਦੀ (ਜਵਾਈ) ਬਣ ਕੇ ਪੈਸੇ ਲੈ ਲਵਾਂਗਾ।" ਗੁਰੂ ਜੀ ਨੇ ਉੱਤਰ ਦਿਤਾ, "ਵੇਖਾਂਗੇ ਕੌਣ ਦਮਾਦ (ਜਵਾਈ) ਬਣਦਾ ਹੈ।

ਕਾਜ਼ੀ ਦੀ ਲੜਕੀ ਕੌਲਾਂ ਗੁਰੂ ਜੀ 'ਤੇ ਮੋਹਤ ਹੋ ਗਈ। ਗੁਰੂ ਜੀ ਲਾਹੌਰੋਂ ਤੁਰਨ ਲੱਗੇ, ਤਾਂ ਕੌਲਾਂ ਨੇ ਘਰ ਤੋਂ ਬਾਹਰ ਆ ਕੇ ਮਹਾਰਾਜ ਅੱਗੇ ਬੇਨਤੀ ਕੀਤੀ,

"ਇੱਛ ਪੂਰ ਹਮਰੀ ਪ੍ਰਭ ਕੀਜੈ।
ਦਇਆ ਧਾਰ ਅਪਨੇ ਸੰਗ ਲੀਜੈ।
ਸੁਨ ਬਿਨਤੀ ਗੁਰੁ ਭੁਜਾ ਗਹਾਈ।
ਭਗਤ ਸਿੰਘ, ਨਿਜ ਬੇਲੇ ਪਾਈ।੮੫੩।"

ਗੁਰੂ ਜੀ ਇਸ ਤਰ੍ਹਾਂ ਕੌਲਾਂ ਨੂੰ ਲੈ ਆਏ। ਇਕ ਰਾਤ ਬਰਾੜ ਪਿੰਡ ਕੋਲ ਰਹੇ। ਉਥੋਂ ਦੇ ਅਸਥਾਨ ਨੂੰ 'ਗੁਰੂ ਸਰ' ਨਾਮ ਦਿਤਾ। ਅਗਲੇ ਦਿਨ ਅੰਮ੍ਰਿਤਸਰ ਆ ਗਏ।

(ਪਰ ਇਤਿਹਾਸਕ ਖੋਜ ਨੇ ਸਿੱਧ ਕਰ ਦਿਤਾ ਹੈ, ਕਿ ਕੌਲਾਂ ਹਿੰਦੂ ਲੜਕੀ ਸੀ, ਜੋ ਗ਼ੁਲਾਮ ਫੜ ਕੇ ਕਾਜ਼ੀ ਘਰ ਲਿਆਂਦੀ ਗਈ ਸੀ।)

ਕਵੀ ਕੌਲਾਂ ਨੂੰ ਲਿਆਉਣ ਦਾ ਸੰਮਤ ਲ਼ਿਖਦਾ ਹੈ, (ਲਿਖਣ ਦਾ ਢੰਗ ਵੇਖੋ)

"ਸਸ ਖਟ ਰਿਤ ਗ੍ਰਹ ਸੰਮਤੋ, ਜੇਠ ਤੀਜ ਸੁਖ ਖਾਨ।
ਲੈ ਕਾਜ਼ੀ ਕੀ ਪੁਤ੍ਰਕਾ, ਆਏ ਕ੍ਰਿਪਾ ਨਿਧਾਨ।੮੬੯।"

(ਭਾਵ, ੧੬੬੯ ਬਿ.।)

ਕੌਲਾਂ ਵਾਸਤੇ ਵੱਖਰਾ ਘਰ ਬਣਵਾ ਦਿਤਾ।

ਫਿਰ ਗੁਰੂ ਜੀ ਨੇ 'ਅਕਾਲ ਸਰ' ਬਣਵਾਇਆ।

(ਸ਼ਾਇਦ ਕਵੀ ਦਾ ਭਾਵ ਕੌਲ ਸਰ ਤੋਂ ਹੈ।)

ਇਕ ਵਾਰ ਕਾਜ਼ੀ ਫਿਰ ਘੋੜੇ ਦੇ ਰੁਪੈ ਲੈਣ ਆਇਆ। ਹਜ਼ੂਰ ਉਸ ਨੂੰ ਨਾਲ ਕੌਲਾਂ ਦੇ ਘਰ ਲੈ ਆਏ। ਅੰਦਰ ਸਿੱਖ ਭੇਜਿਆ, ਕਿ ਰੁਪੈ ਲੈ ਆਵੇ। ਕੌਲਾਂ ਰੁਪੈ ਲੈ ਕੇ ਆਈ। ਕਾਜ਼ੀ ਵੇਖ ਕੇ ਸੜ ਗਿਆ। ਉਹ ਰੌਲਾ ਪਾਉਂਦਾ ਚਲਾ ਗਿਆ, ਕਿ ਹੁਣ ਸ਼ਾਹਜਹਾਂ ਕੋਲ ਫ਼ਰਯਾਦ ਕਰਾਂਗਾ।

ਕਾਜ਼ੀ ਨੇ ਸ਼ਾਹਜਹਾਂ ਪਾਸ ਫ਼ਰਯਾਦ ਕੀਤੀ, ਪਰ ਵਜ਼ੀਰ ਖ਼ਾਂ ਦੀ ਸਲਾਹ ਕਾਰਨ ਬਾਦਸ਼ਾਹ ਨੇ ਸੁਣੀ ਨਾਂ।

ਇਕ ਵਾਰ ਪਿੰਡ 'ਵੱਡੇ ਮੀਰ' ਦੇ ਕੁਛ ਪਠਾਣ ਗੁਰੂ ਜੀ ਦੇ ਦਰਸ਼ਨ ਨੂੰ ਆਏ। ਨਾਲ ਯਤੀਮ ਪੈਂਦੇ ਖ਼ਾਂ ਸੀ। ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਪੰਜ ਰੁਪੈ ਰੋਜ਼ 'ਤੇ ਨੌਕਰ ਰੱਖ ਲਿਆ।

ਇਕ ਦਿਨ ਮਾਤਾ ਗੰਗਾ ਜੀ ਨੇ ਕਿਹਾ, "ਹੇ ਲਾਲ! ਮੈਂ ਤੁਹਾਡੇ ਘਰ ਪੁੱਤਰ ਵੇਖਣਾ ਚਾਹੁੰਦੀ ਹਾਂ।" ਤਾਂ ਗੁਰੂ ਜੀ ਨੇ ਕਿਹਾ, "ਮਾਤਾ ਜੀ, ਤੁਹਾਡੀ ਇੱਛਾ ਪੂਰੀ ਹੋਵੇਗੀ, ਪੰਜ ਪੁੱਤਰ ਤੇ ਇਕ ਕੰਨਿਆਂ ਹੋਵੇਗੀ।"

ਇਹ ਖ਼ਬਰ ਪਾ ਕੇ ਮਾਤਾ ਦਮੋਦਰੀ ਜੀ ਗੁਰੂ ਜੀ ਪਾਸ ਆਏ। ਗੁਰੂ ਜੀ ਨੇ 'ਸਤਿਨਾਮ' ਲਿਖ ਦਿਤਾ, ਤੇ ਫ਼ੁਰਮਾਇਆ, "ਇਸ਼ਨਾਨ ਕਰ ਕੇ, ਤੇ ਗੁਰ ਨਾਨਕ ਦਾ ਧਿਆਨ ਧਰ ਕੇ ਇਸ ਨੂੰ ਚੂਸ ਲਵੋ।"

"ਸ੍ਰੀ ਮੁਖ ਸੇ ਐਸੇ ਕਹਾ, ਕਰ ਮਜੱਨ ਸੁਚ ਦੇਹ।

ਗੁਰੂ ਨਾਨਕ ਕਾ ਧਿਆਨ ਧਰ, ਚੂਸੋ ਇਕ ਚਿਤ ਲੇਇ ।੯੨੨।"
ਫਿਰ ਹਰੀ ਚੰਦ ਨੇ ਪਹਿਲੀ ਵਿਸਾਖ ਦਾ ਵਿਆਹ ਦੇ ਦਿਤਾ।
ਹਰੀ ਚੰਦ ਤੇ ਹਰ ਦੇਈ ਦੀ ਪੁੱਤਰੀ ਨਾਨਕੀ ਜੀ ਨਾਲ ਵਿਆਹ ਹੋਇਆ।
"ਸੰਮਤ ਸੋਰਹਿ ਸੈ ਭਏ ਊਪਰ ਸੱਤਰ ਜਾਨ ।
ਵਿਸਾਖ ਪ੍ਰਥਮ ਵਿਵਾਹ ਕਰ, ਸ੍ਰੀ ਗੁਰੂ ਮਾਯਾ ਨਿਧਾਨ ।੯੫੯।"

ਕਵੀ ਥਾਂ ਥਾਂ ਲਿਖਦਾ ਹੈ, ਕਿ ਭਾਈ ਦਯਾ ਸਿੰਘ ਤੋਂ ਭਾਈ ਮਨੀ ਸਿੰਘ ਨੇ ਜੋ ਸੁਣਿਆਂ, ਉਹ ਅਗਾਂਹ ਭਗਤ ਸਿੰਘ ਨੂੰ ਸੁਣਾਇਆ, ਜੋ ਇਸ ਗ੍ਰੰਥ ਵਿਚ ਦਰਜ ਹੈ।

# ਅਧਿਆਇ ਨੌਂਵਾਂ

ਇਸ ਧਿਆਇ ਦੇ ਆਰੰਭ ਵਿਚ ਕਵੀ ਗੁਰੂ ਜੀ ਦੇ ਨਾਲ ਨਾਲ ਫਿਰ ਚੰਡੀ ਨੂੰ ਨਮਸਕਾਰ ਕਰਦਾ ਹੈ,

"ਨਮੋ ਨਮੋ ਸ੍ਰੀ ਗੁਰੂ ਕੋ ਸਭ ਘਟਿ ਕਰੈਂ ਸਹਾਇ ।
ਹਰਿ ਬਾਹਨ ਚੰਡੀ ਨਮੋ ਤਮਚਰ ਵਿਘਨ ਕਟਾਇ ।੧।"

ਅਲਮਸਤ ਦੀ ਕਥਾ। ਕਮਲੀਆ ਗੁਰੂ ਨਾਨਕ ਦਾ ਸਿੱਖ ਸੀ। ਗੁਰੂ ਜੀ ਨੇ ਉਸ ਦਾ ਨਾਮ 'ਅਲਮਸਤ' ਧਰ ਦਿਤਾ। ਗੁਰੂ ਨਾਨਕ ਜੀ ਨੇ ਵਰ ਦਿਤਾ, ਤੂੰ ਛੇਆਂ ਗੁਰੂਆਂ ਦੇ ਦਰਸ਼ਨ ਕਰੇਂਗਾ।

ਸੈਰ ਕਰਦਾ ਕਰਦਾ ਅਲਮਸਤ ਜਗਨ ਨਾਥ ਜਾ ਪੁੱਜਾ। ਪਾਂਡਿਆਂ ਨੇ ਉਹਨੂੰ ਅੰਨ ਪਾਣੀ ਤਕ ਨਾ ਪੁਛਿਆ। ਪਰ ਰਾਤ ਨੂੰ ਸੋਨੇ ਦੇ ਥਾਲ ਵਿਚ ਭੋਜਨ ਪਰੋਸ ਕੇ ਠਾਕਰ (ਜਗਨ ਨਾਥ) ਅੱਗੇ ਧਰ ਗਏ, ਤੇ ਬੂਹਾ ਬੰਦ ਕਰ ਗਏ। ਅਲਮਸਤ ਬੂਹੇ ਅੱਗੇ ਬੈਠਾ ਗੁਰੂ ਮਹਾਰਾਜ ਦੀ ਅਰਾਧਨਾ ਕਰਦਾ ਰਿਹਾ। ਰਾਤ ਉਸਨੂੰ ਭੁੱਖ ਲੱਗੀ, ਤਾਂ ਜਗਨ ਨਾਥ ਨੇ ਆਪ ਦੇਹ ਧਾਰ ਕੇ ਉਹ ਥਾਲ ਅਲਮਸਤ ਅੱਗੇ ਲਿਆ ਧਰਿਆ। ਅਲਮਸਤ ਨੇ ਭੋਜਨ ਛਕ ਕੇ ਥਾਲ ਸਮੁੰਦਰ ਵਿਚ ਸੁੱਟ ਦਿਤਾ। ਦਿਨੇ ਪੰਡਤਾਂ ਨੇ ਥਾਲ ਨਾ ਵੇਖਕੇ ਅਲਮਸਤ ਨੂੰ ਮਾਰਿਆ ਕੁੱਟਿਆ। ਉਹਨੇ ਸਮੁੰਦਰ ਵਿਚੋਂ ਥਾਲ ਕਢ ਦਿਤਾ। ਪਾਂਡੇ ਥਾਲ ਲੈ ਕੇ ਮੰਦਰ ਗਏ, ਤਾਂ ਜਗਨ ਨਾਥ ਮੰਦਰ ਦੇ ਬੂਹੇ ਬੰਦ ਹੋ ਗਏ। ਉਹ ਖੁੱਲ੍ਹਣ ਹੀ ਨਾ। ਪੰਡਤ ਅਲਮਸਤ ਦੇ ਚਰਨੀ ਡਿੱਗੇ, ਤਾਂ ਦਰਵਾਜ਼ੇ ਖੁੱਲ੍ਹੇ। ਅਲਮਸਤ ਉਹ ਥਾਂ ਛੱਡ ਕੇ ਚਲਾ ਗਿਆ।

ਅਲਮਸਤ ਨਾਨਕ ਮੱਤੇ ਆ ਗਿਆ, ਜੋ ਪਹਿਲਾਂ ਗੋਰਖ ਮੱਤਾਂ ਅਖਵਾਉਂਦਾ ਸੀ। ਈਰਖਾ ਵੱਸ ਸਿੱਧ ਹਨ੍ਹੇਰੀ ਲਿਆਉਂਦੇ ਤੇ ਪੱਥਰਾਂ ਦੀ ਵਰਖਾ ਕਰਦੇ। ਉਹਨਾਂ ਗੁਰੂ ਨਾਨਕ ਦਾ ਪਿਪਲ ਸਾੜ ਦਿਤਾ।

ਮਾਤਾ ਦਮੋਦਰੀ ਦੀ ਵੱਡੀ ਭੈਣ ਰਾਮੋ ਡਰੋਲੀ ਰਹਿੰਦੀ ਸੀ। ਰਾਮੋ ਦੇ ਪਤੀ ਦਾ ਨਾਮ ਸਾਂਈਦਾਸ ਸੀ। ਉਹਨਾਂ ਘਰ ਵਿਚ ਪਲੰਘ ਡਾਹ ਕੇ ਯਾਦ ਕੀਤਾ, ਕਿ ਇਸ ਉਤੇ ਗੁਰੂ ਜੀ ਆ ਕੇ ਬਿਰਾਜਣ। ਇਸ ਭਾਵ ਦਾ ਮਹਾਰਾਜ ਵੱਲ ਪੱਤਰ ਵੀ ਲਿਖਿਆ।

ਗੁਰੂ ਜੀ ਦੇ ਹੁਕਮ ਨਾਲ ਮਾਤਾ ਗੰਗਾ ਜੀ ਨਾਲ ਮਾਤਾ ਦਮੋਦਰੀ ਤੇ ਮਾਤਾ ਨਾਨਕੀ ਡਰੋਲੀ ਪੁੱਜੇ। ਸਾਂਈਦਾਸ ਨੇ ਨਵੇਂ ਘਰ ਵਿਚ ਉਤਾਰਾ ਦਿਤਾ।

ਗੁਰੂ ਜੀ ਆਪ ਨਾਨਕ ਮੱਤੇ ਨੂੰ ਤੁਰ ਪਏ। ਰਾਹ ਵਿਚ ਇਕ ਨੇਤਰਹੀਣ ਪਿੰਗਲਾ ਗੁਰੂ ਜੀ ਨੂੰ ਯਾਦ ਕਰਦਾ ਸੀ। ਗੁਰੂ ਜੀ ਉਸ ਕੋਲ ਪੁੱਜੇ, ਤੇ ਉਸਨੂੰ ਨੇਤਰ ਬਖ਼ਸ਼ੇ। ਨਾਲ ਹੀ ਗੁਰੂ ਜੀ ਨੇ ਵਰ ਦਿਤਾ, ਕਿ ਤੂੰ ਹੋਰ ਤਿੰਨਾਂ ਗੁਰੂਆਂ ਦੇ ਦਰਸ਼ਨ ਕਰੇਂਗਾ।

ਗੰਗਾ ਇਸ਼ਨਾਨ ਕਰਕੇ, ਗੁਰੂ ਜੀ ਪਹਿਲੀ ਹਾੜ ਨੂੰ ਨਾਨਕ ਮੱਤੇ ਪੁੱਜੇ। ਅਲਮਸਤ ਚਰਨੀ ਲੱਗਾ। ਗੁਰੂ ਜੀ ਨੇ ਪਾਣੀ ਦਾ ਛੱਟਾ ਮਾਰ ਕੇ ਪਿੱਪਲ ਹਰਾ ਕਰ ਦਿੱਤਾ।

ਏਥੇ ਗੁਰੂ ਨਾਨਕ ਦੇਵ ਜੀ ਨਾਲ ਸਿੱਧਾਂ ਦੀ ਚਰਚਾ ਹੋਈ ਸੀ। ਸਿੱਧਾਂ ਬੜੀ ਮਾਇਆ ਵਿਖਾਈ, ਕੋਈ ਮ੍ਰਿਗਾਨੀ ਉਡਾਵੇ, ਕੋਈ ਮੂੰਹੋਂ ਅੱਗ ਬਰਸਾਵੇ। ਉਹਨਾਂ ਪਿੱਪਲ ਹੀ ਉਡਾ ਦਿਤਾ, ਪਰ ਗੁਰੂ ਜੀ ਨੇ ਹੱਥ ਦਾ ਇਸ਼ਾਰਾ ਕਰਕੇ ਪਿੱਪਲ ਖਲ੍ਹਾਰ ਲਿਆ। ਸਿੱਧ ਹਾਰ ਕੇ ਗੁਰੂ ਜੀ ਦੇ ਚਰਨੀ ਲੱਗੇ। ਮਹਾਰਾਜ ਨੇ ਪਿਪਲ ਤੇ ਪੰਜਾ ਲਾਇਆ ਸੀ, ਸੋ ਹਰ ਪੱਤੇ ਉਤੇ ਪੰਜੇ ਦਾ ਨਸ਼ਾਨ ਨਜ਼ਰ ਆਉਣ ਲਗਾ।

ਸਿੱਧਾਂ ਨੇ ਛੇਵੇਂ ਗੁਰੂ ਨੂੰ ਵੀ ਮਾਇਆ ਵਿਖਾਈ ਤੇ ਕਿਹਾ, ਸਾਡਾ ਮੱਤ ਧਾਰਨ ਕਰੋ। ਗੁਰੂ ਜੀ ਨੇ ਕਿਹਾ, ਅਸਾਂ ਅਕਾਲ ਦਾ ਮੱਤ ਧਾਰਨ ਕੀਤਾ ਹੈ। ਅੰਤ ਗੋਰਖ ਦੇ ਹੁਕਮ ਨਾਲ ਸਿੱਧ ਗੁਰੂ ਜੀ ਦੇ ਚਰਨੀ ਲੱਗੇ।

ਗੁਰੂ ਜੀ ਓਥੇ ਇਕ ਮਹੀਨਾ ਰਹੇ। ਵਾਪਸ ਗੰਗਾ ਉਤੇ ਆਏ, ਤਾਂ ਬਿਧੀ ਚੰਦ ਨੇ ਗੰਗਾ ਦੀ ਕਥਾ ਪੁਛੀ। ਤਾਂ ਗੁਰੂ ਜੀ ਨੇ ਕਿਹਾ, ਭਗੀਰਥ ਨੇ ਆਪਣੇ ਪਿਤਰਾਂ ਹਿਤ ਗੰਗਾ ਲਿਆਂਦੀ ਸੀ। ਗੁਰੂ ਜੀ ਨੇ ਪੰਡਤਾਂ ਨੂੰ ਦਾਨ ਵੀ ਦਿਤਾ।

"ਅਸ਼ਟ ਦਿਵਸ ਤਹਿੰ ਠਾਂ ਰਹੇ, ਕੀਨੋ ਚਰਤ ਅਪਾਰ।
ਦਾਨ ਭੋਜ ਬ੍ਰਿੱਪਨ ਦੀਓ, ਜਾ ਕੋ ਵਾਰ ਨ ਪਾਰ।੧੫੦।"

ਕਵੀ ਪੰਡਤਾਂ ਨੂੰ ਦਾਨ ਦੇਣ ਦਾ ਥਾਂ ਥਾਂ ਜ਼ਿਕਰ ਕਰਦਾ ਹੈ (ਹਿੰਦੂ ਧਰਮ ਦਾ ਅਸਰ)।

"ਜਹ ਕੁਰ ਪਾਂਡਵ ਜੁੱਧ ਮਚਾਈ।
ਸੋ ਥਾਨੈ ਲਖ ਗੁਰ ਢਿਗ ਆਈ।
ਤਿਹ ਠਾਂ ਸ੍ਰੀ ਗੁਰੁ ਮੱਜਨ ਕੀਨੋ।
ਦਾਨ ਬਹੁਤ ਬ੍ਰਿੱਪਨ ਕੋ ਦੀਨੋ।੧੫੨।"

ਫਿਰ ਹਜ਼ੂਰ ਨੇ ਗੁਰ ਨਾਨਕ ਦੇਵ ਜੀ ਦੇ ਅਸਥਾਨ 'ਤੇ ਪ੍ਰਸਾਦ ਚੜ੍ਹਾਇਆ।

ਗੁਰੂ ਨਾਨਕ ਦੇਵ ਜੀ ਦੀ ਕਥਾ। ਬਾਲੇ ਦੀ ਬੇਨਤੀ ਮੰਨ ਕੇ ਗੁਰੂ ਨਾਨਕ ਦੇਵ ਜੀ ਸੂਰਜ ਗ੍ਰਹਿਣ ਸਮੇਂ ਕੁਰਖੇਤ੍ਰ ਆਏ। ਗੁਰੂ ਜੀ ਨੇ ਬਾਲੇ ਨੂੰ ਹੁਕਮ ਦਿਤਾ,

"ਮੱਛੀ ਮਾਸ ਲਿਆਵੌ ਜਾਇ।
ਬਾਲਾ ਆਗਿਆ ਮਾਨ ਸਿਧਾਏ।੧੬੪।"

ਉਸ ਸਮੇਂ ਸੂਰਜ ਗ੍ਰਹਿਣ ਸੀ। ਗੁਰੂ ਜੀ ਨੇ ਅੱਗ ਬਾਲ ਦਿਤੀ। ਨਾਨੂੰ ਪੰਡਤ ਨੇ ਆ ਕੇ ਕਿਹਾ, ਕਿ ਤੁਸਾਂ ਸੂਰਜ ਗ੍ਰਹਿਣ ਸਮੇਂ ਮਾਸ ਕਿਉਂ ਧਰਿਆ ਹੈ, ਤਾਂ ਗੁਰੂ ਜੀ ਨੇ "ਮਾਸ ਮਾਸ ਕਰ ਮੂਰਖ ਝਗਰੇ..." ਆਦਿ ਸ਼ਬਦ ਉਚਾਰੇ। ਪੰਡਤ ਚਰਨੀ ਪਏ। ਬਾਲੇ ਨੇ ਭਾਂਡਾ ਪਲਟਿਆ, ਤਾਂ ਵਿਚ ਮਾਸ ਨਹੀਂ ਸੀ।

ਕੁਛ ਅੱਸੂ ਗਏ ਛੇਵੇਂ ਗੁਰੂ ਜੀ ਡਰੋਲੀ ਆ ਪੁੱਜੇ। ਸਾਂਈਂਦਾਸ, ਰਾਮੋ, ਦਮੋਦਰੀ ਤੇ ਨਾਨਕੀ ਜੀ ਚਰਨੀ ਲੱਗੇ। ਗੁਰੂ ਜੀ ਨੇ ਮਾਤਾ ਗੰਗਾ ਜੀ ਨੂੰ ਨਮਸਕਾਰ ਕੀਤੀ।

ਏਥੇ ਹੀ ਮਾਤਾ ਦਮੋਦਰੀ ਘਰ ਬਾਬਾ ਗੁਰਦਿੱਤਾ ਜੀ ਜਨਮੇ ੧੬੭੦ ਬਿ. ਕੱਤਕ। ਬਾਬਾ ਗੁਰਦਿਤਾ ਜੀ ਜਨਮੇ ਤਾਂ ਬਿਰਧ ਰੂਪ ਸਨ, ਗਲ ਸੇਲ੍ਹੀ ਤੇ ਸਿਰ ਟੋਪੀ ਸੀ। ਮਾਤਾ ਜੀ ਦੇ ਬੇਨਤੀ ਕਰਨ 'ਤੇ ਫਿਰ ਬਾਲਕ ਰੂਪ ਬਣ ਗਏ।

ਗੁਰੂ ਜੀ ਡਰੋਲੀ ਹੀ ਸਨ, ਜਾਂ ਇਹ ਕੌਤਕ ਵਰਤਿਆ। ਇਕ ਸੌਦਾਗਰ ਦਾ ਜਹਾਜ਼ ਸਮੁੰਦਰ ਵਿਚ ਅਟਕ ਗਿਆ। ਇਕ ਸਿੱਖ ਦੇ ਕਹਿਣ 'ਤੇ ਸੌਦਾਗਰ ਨੇ ਪੰਜ ਸੌ ਮੋਹਰ ਸੁੱਖੀ। ਤਾਂ ਛੇਵੇਂ ਪਾਤਸ਼ਾਹ ਨੇ ਮੋਢਾ ਡਾਹ ਕੇ ਜਹਾਜ਼ ਅਗਾਂ ਤੋਰ ਦਿਤਾ। ਸਾਂਈ ਦਾਸ ਨੇ ਦਿੱਬ ਦ੍ਰਿਸ਼ਟੀ ਨਾਲ ਵੇਖ ਕੇ ਕਿਹਾ, "ਮਹਾਰਾਜ, ਹੁਣ ਬੱਸ ਕਰੋ, ਜਹਾਜ਼ ਦੂਰ ਚਲਾ ਗਿਆ ਹੈ।"

ਅੰਮ੍ਰਿਤਸਰ ਵਿਚ ਸੰਗਤ ਬੇਚੈਨ ਸੀ, ਤਾਂ ਬਾਬਾ ਬੁੱਢਾ ਜੀ ਨੇ ਰਹਿਰਾਸ ਪਿਛੋਂ ਪ੍ਰਕਰਮਾ ਵਿਚ 'ਚੌਂਕੀ' ਸ਼ੁਰੂ ਕੀਤੀ। ਫਿਰ ਬੁਢਾ ਜੀ ਨੇ ਸੰਗਤ ਵਲੋਂ ਬੇਨਤੀ ਲਿਖ ਭੇਜੀ। ਤਾਂ ਗੁਰੂ ਜੀ ਦੀਵਾਲੀ ਦੇ ਨੇੜੇ ਅੰਮ੍ਰਿਤਸਰ ਪੁਜੇ।

ਵਿਸਾਖੀ ਤੋਂ ਪਿਛੋਂ ਗੁਰੂ ਜੀ ਕਸ਼ਮੀਰ ਨੂੰ ਗਏ। ਓਥੇ ਮਾਈ ਭਾਗਭਰੀ ਯਾਦ ਕਰ ਰਹੀ ਸੀ। ਓਥੇ ਮਾਧੋ ਸੋਢੀ ਨੇ ਸਿੱਖੀ ਪਰਚਾਰੀ ਸੀ। ਭਾਗਭਰੀ ਨੇ ਗੁਰੂ ਜੀ ਵਾਸਤੇ ਹੱਥੀਂ ਸੂਤ ਕੱਤ ਕੇ ਕੱਪੜਾ ਉਣਾਇਆ। ਇੱਛਾ ਸੀ,ਕਿ ਛੇਵੇਂ ਗੁਰੂ ਆ ਕੇ ਇਹ ਬਸਤਰ ਪਹਿਨਣ। ਮਾਈ ਦਾ ਅੰਤ ਸਮਾਂ ਆ ਗਿਆ। ਉਸਨੂੰ ਲੈਣ ਵਾਸਤੇ ਇੰਦਰ, ਬ੍ਰਹਮਾ, ਸ਼ਿਵ ਆਦਿ ਦੇਵਤੇ ਆਏ, ਅੰਤ ਵਿਸ਼ਨੂੰ ਵੀ ਆਇਆ। ਸਭ ਨੇ ਕਿਹਾ, ਕਿ ਸਾਡੀ ਪੁਰੀ ਵਿਚ ਚੱਲੋ। ਮਾਈ ਨੇ ਕਿਹਾ, ਮੈਂ ਕੇਵਲ ਗੁਰੂ ਜੀ ਦਾ ਦਰਸ਼ਨ ਕਰਕੇ ਗੁਰਧਾਮ ਜਾਵਾਂਗੀ। ਸਭ ਦੇਵਤੇ ਠੁਕਰਾ ਦਿਤੇ।

ਗੁਰੂ ਜੀ ਕਸ਼ਮੀਰ ਪੁਜੇ, ਮਾਈ ਦੇ ਉਣਾਏ ਬਸਤਰ ਦਾ ਚੋਲਾ ਪਹਿਨਿਆਂ, ਤਾਂ ਮਾਈ ਨੇ ਸਰੀਰ ਤਿਆਗਿਆ। ਗੁਰੂ ਨਾਨਕ ਜੀ ਉਸਨੂੰ ਲੈਣ ਆਏ। ਮਾਈ ਗੁਰੂ ਧਾਮ (ਸੁਰਗ) ਗਈ, ਤਾਂ ਓਥੇ ਪੰਜਾਂ ਗੁਰੂਆਂ ਦੇ ਦਰਸ਼ਨ ਕੀਤੇ।

ਗੁਰੂ ਜੀ ਕਸ਼ਮੀਰ ਵਿਚ ਸਾਰਾ ਵਿਸਾਖ ਤੇ ਕੁਛ ਦਿਨ ਜੇਠ ਦੇ ਰਹੇ।

ਵਾਪਸੀ ਸਮੇਂ ਹਾਫ਼ਜ਼ਾਬਾਦ ਵਿਚ ਗੁਰੂ ਜੀ ਨੇ ਕਰਮਚੰਦ (ਸਿੱਖ) ਨੂੰ ਜਪੁਜੀ ਸਾਹਿਬ ਦੇ ਅਰਥ ਸਮਝਾਏ।

ਨਿਮਾਣੀ ਦੇ ਸਮੇਂ ਗੁਰੂ ਜੀ ਨਾਨਕਾਣਾ ਸਾਹਿਬ ਆਏ।

ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਦਾ ਕਾਰਨ ਦੱਸਦੇ ਹਨ। ਸਾਰੇ ਦੇਵਤੇ ਮਿਲ ਕੇ ਵਿਸ਼ਨੂੰ (ਈਸ਼ਵਰ) ਪਾਸ ਗਏ। ਉਹਨਾਂ ਦੀ ਬੇਨਤੀ ਸੁਣ ਕੇ ਵਿਸ਼ਨੂੰ ਨੇ ਕਿਹਾ,

"ਹੇ ਸੁਰ, ਮਨ ਧੀਰਜ ਧਰੋ, ਕਰਹੋਂ ਭਾਰ ਨਿਵਾਰ ।
ਆਪ ਰੂਪ ਧਰ ਪ੍ਰਗਟ ਹੋਂ ਕਾਲੂ ਗ੍ਰਹ ਅੰਤਾਰ ।੩੭੮।
ਗੁਰ ਨਾਨਕ ਨਿਜ ਨਾਮ ਧਰ, ਸਭ ਜਗ ਕਰੋਂ ਉਧਾਰ ।
ਪਤਤ ਸੁ ਪਾਵਨ ਹੋਹਿੰਗੇ, ਤਹਿ ਕੋ ਨਾਮ ਉਚਾਰ ।...੩੭੯।"

(ਇਹ ਗੀਤਾ ਦਾ ਸਿਧਾਂਤ ਹੈ, ਕਿ ਰੱਬ ਆਪ ਦੇਹ ਧਰ ਕੇ ਆਉਂਦਾ ਹੈ ।) ਗੁਰੂ ਨਾਨਕ ਪਰਗਟ ਹੋਏ,

"ਸੰਮਤ ਸੋਮ ਔ ਤੱਤ ਮਿਲੇ ਦ੍ਰਿਗ ਰੁੱਤ† ਸਭੈ ਜਗ ਮੰਗਲ ਛਾਯਾ ।
ਕੱਤਕ ਮਾਸ ਕੇ ਅਰਧ ਗਏ ਥਿਤ ਪੂਰਨ ਮਾਸ ਮਹਾਂ ਸੁਖ ਦਾਯਾ ।...੩੮੫।"

ਰਾਮ ਚੰਦਰ ਜੀ ਦੇ ਪੁੱਤਰ ਲਊ ਨੇ ਲਾਹੌਰ ਤੇ ਕੁੱਸੂ ਨੇ ਕਸੂਰ ਵਸਾਇਆ । ਅੱਗੇ ਲਵ ਦੀ ਅੰਸ ਵਿਚੋਂ ਕਾਲਰਾਇ ਹੋਇਆ, ਤੇ ਕੁੱਸੂ ਦੀ ਅੰਸ ਵਿਚੋਂ ਕਾਲਕੇਤ ਹੋਇਆ । ਦੋਹਾਂ ਵਿਚ ਸਖ਼ਤ ਜੁੱਧ ਹੋਇਆ । ਕਾਲਰਾਇ ਭੱਜ ਕੇ ਸਨੌਢ ਦੇਸ ਚਲਾ ਗਿਆ । ਸਨੌਢ ਦੇ ਰਾਜੇ ਨੇ ਆਪਣੀ ਲੜਕੀ ਉਸ ਨਾਲ ਵਿਆਹ ਦਿਤੀ । ਉਹਨਾਂ ਦਾ ਪੁੱਤਰ ਸੋਢੀ ਰਾਏ ਹੋਇਆ । ਉਸ ਤੋਂ ਸੋਢੀ ਬੰਸ ਚੱਲੀ ।

ਸੋਢੀ ਰਾਏ ਨੇ ਹਮਲਾ ਕਰਕੇ ਕਾਲਕੇਤ ਦੀ ਬੰਸ ਨੂੰ ਲਾਹੌਰੋਂ ਭਜਾ ਦਿਤਾ । ਕੁੱਸੂ ਦੀ ਅੰਸ ਨੱਸ ਕੇ ਕਾਸ਼ੀ ਚਲੀ ਗਈ । ਉਹਨਾਂ ਓਥੇ ਬੇਦ ਪੜ੍ਹੇ । ਉਹ ਬੇਦੀ ਅਖਵਾਉਣ ਲੱਗ ਪਏ ।

ਪਿਛੋਂ ਸੋਢੀ ਰਾਏ ਨੇ ਬੇਦੀਆਂ ਨੂੰ ਬੁਲਾ ਕੇ ਉਹਨਾਂ ਤੋਂ ਬੇਦ ਸੁਣੇ । ਸੋਢੀ ਰਾਏ ਨੇ ਰਾਜ ਬੇਦੀਆਂ ਨੂੰ ਦੇ ਦਿਤਾ, ਤੇ ਆਪ ਸੰਨਿਆਸ ਲੈ ਲਿਆ । ਬੇਦੀਆਂ ਨੇ ਸੋਢੀਆਂ ਨੂੰ ਵਰ ਦਿਤਾ, ਕਿ ਅਸੀਂ ਕਲਿਜੁਗ ਵਿਚ ਨਾਨਕ ਰੂਪ ਧਾਰ ਕੇ ਆਵਾਂਗੇ, ਤਾਂ ਚੌਥਾ ਗੁਰੂ ਸੋਢੀ ਹੋਵੇਗਾ ।

(ਬੰਸਾਵਲੀ) ਬੇਦੀ ਰਾਏ ਦਾ ਪੁੱਤਰ ਚਤਰ ਸਾਲ ਹੋਇਆ । ਚਤਰ ਸਾਲ ਦਾ ਪੁੱਤਰ ਲੋਪ ਰਾਇ, ਲੋਪਰਾਇ ਦਾ ਪੁੱਤਰ ਸਾਹਣ ਮੱਲ, ਤੇ ਸਾਹਣ ਮੱਲ ਦਾ ਪੁੱਤਰ ਕਾਲੂ ਹੋਇਆ । ਕਾਲੂ ਘਰ ਗੁਰੂ ਨਾਨਕ ਦੇਵ ਹੋਏ ।

ਫਿਰ ਸਾਖੀਆਂ ਹਨ । ਗੁਰੂ ਜੀ ਮੱਝੀਂ ਚਾਰਦੇ ਵਣ ਦੀ ਛਾਂਵੇਂ ਸੌਂ ਗਏ । ਹੋਰ ਬਿਰਛਾਂ ਦੇ ਪਰਛਾਂਵੇਂ ਢਲ ਗਏ, ਪਰ ਉਸ ਦੀ ਛਾਂ ਥਿਰ ਰਹੀ, ਢਲੀ ਨਹੀਂ । ਅੱਗੇ ਸੱਪ ਦੀ ਛਾਂ ਕਰਨ ਦੀ ਸਾਖੀ ਹੈ । ਗੁਰੂ ਨਾਨਕ ਜੀ ਸੌਂ ਰਹੇ ਸਨ, ਤੇ ਸੱਪ ਉਪਰ ਫੰਨ੍ਹ ਦੀ ਛਾਂ ਕਰੀ ਖਲਾ ਸੀ । ਰਾਏ ਬੁਲਾਰ ਵੇਖ ਕੇ ਸ਼ਰਧਾਲੂ ਬਣਿਆਂ । ਕਵੀ ਲਿਖਦਾ ਹੈ,

"ਤਾ ਦਿਨ ਤੇ ਇਹੁ ਵਣੇ ਕੀ ਅਸਥਿਰ ਛਾਇ ਰਹਾਇ ।੪੪੨।"

(ਕਵੀ ਦੀ ਕਲਪਨਾ ਹੀ ਹੈ । ਹੁਣ ਤਾਂ ਉਸ ਵਣ ਦੀ ਛਾਂ ਵੀ ਬਾਕੀਆਂ ਵਾਂਗ ਹੀ ਢਲ ਜਾਂਦੀ ਹੈ ।)

ਲਾਲੂ ਦੀ ਅੰਸ ਤੇ ਰਾਇ ਬੁਲਾਰ ਦੀ ਅੰਸ ਭੇਟਾ ਲੈ ਕੇ ਛੇਵੇਂ ਗੁਰੂ ਦੀ

---

† ੧੫੨੬ ਬਿ. ।

ਸਰਣ ਆਏ ।

ਛੇਵੇਂ ਗੁਰੂ ਓਥੋਂ ਚੱਲ ਕੇ ਨੱਗਰ 'ਮੰਦੂ' ਵਿਚ ਆ ਟਿਕੇ । ਓਥੇ ਪੰਜਵੇਂ ਗੁਰੂ ਦੀ ਛਟੀ (ਆਸਾ-ਅਸੋਂ) ਤੇ ਜੋੜਾ ਹੈ । ਏਥੇ ਗੁਰੂ ਕਾ ਸਿੱਖ 'ਕਿਦਾਰਾ' ਰਹਿੰਦਾ ਸੀ । ਉਸਨੂੰ ਹਜੀਰਾਂ ਦਾ ਰੋਗ ਸੀ । ਭਾਈ ਗੁਰਦਾਸ਼ ਨੇ ਗੁਰੂ ਜੀ ਦਾ ਜੋੜਾ ਕਿਦਾਰੇ ਦੀਆਂ ਹਜੀਰਾਂ 'ਤੇ ਲਾਇਆ, ਤਾਂ ਹਜੀਰਾਂ ਹਟ ਗਈਆਂ । ਗੁਰੂ ਜੀ ਨੇ ਉਸਨੂੰ ਆਪਣਾ ਜੋੜਾ ਤੇ ਛਟੀ ਦੇ ਕੇ ਵਰ ਦਿੱਤਾ, ਕਿ ਛੁਹਾਉਣ ਨਾਲ ਹਜੀਰਾਂ ਦਾ ਰੋਗ ਹਟ ਜਾਇਆ ਕਰੇਗਾ ।

ਓਥੋਂ ਚੱਲ ਕੇ ਗੁਰੂ ਜੀ ਨੱਗਰ ਮਟਵੀਂ ਆ ਬਿਰਾਜੇ ।

ਏਥੇ ਇਕ ਹੋਰ ਸਾਖੀ ਹੈ । ਮੰਡਿਆਲੀ ਨੱਗਰ ਵਿਚ ਮਰਵਾਹਾ ਖੱਤਰੀ ਦਵਾਰਾ ਤੇ ਉਸਦੀ ਪਤਨੀ ਭਾਗਣ ਰਹਿੰਦੇ ਸਨ । ਉਹਨਾਂ ਘਰ ਔਲਾਦ ਨਹੀਂ ਸੀ । ਇਕ ਦਿਨ 'ਨਾਰਦ' ਸਿੱਖ ਦਾ ਰੂਪ ਧਾਰ ਕੇ ਉਹਨਾਂ ਘਰ ਆਇਆ, ਤੇ ਕਿਹਾ, ਗੁਰੂ ਦੀ ਸੇਵਾ ਕਰੋ । ਉਹਨੇ ਕਿਹਾ, ਤੁਹਾਡੇ ਘਰ ਛਲਮੀ (ਸ੍ਰੀ) ਕੰਨਿਆਂ ਬਣ ਕੇ ਜਨਮੇਗੀ । ਉਸਨੂੰ ਗੁਰੂ ਹਰਿਗੋਬਿੰਦ ਨਾਲ ਵਿਆਹੁਣਾ ।

ਉਹਨਾਂ ਘਰ ਕੰਨਿਆਂ ਜਨਮੀ । ਉਹ ਗਿਆਰਾਂ ਬਰਸ ਦੀ ਹੋਈ, ਤਾਂ ਮਾਪਿਆਂ ਨੂੰ ਵਿਆਹ ਦੀ ਚਿੰਤਾ ਲਗੀ ।

ਓਧਰ 'ਨਾਰਦ' ਮੱਟਵੀਂ ਜਾ ਕੇ ਗੁਰੂ ਜੀ ਨੂੰ ਮਿਲਿਆ, ਤੇ ਬੇਨਤੀ ਕੀਤੀ, ਕਿ ਦਵਾਰਾ ਦੀ ਕੰਨਿਆਂ ਦਾ ਸਗਨ ਪਰਵਾਨ ਕਰ ਲੈਣਾ । ਏਥੇ ਦਵਾਰਾ ਦੇ ਭੇਜੇ ਪੰਡਤ ਸਗਨ ਲੈ ਕੇ ਆਏ । ਸਤਾਈ ਹਾੜ੍ਹ ਨੂੰ ਗੁਰੂ ਜੀ ਨੂੰ ਸਗਨ ਲੱਗਾ । ਚਾਰ ਸਾਵਣ ਦਾ ਵਿਆਹ ਪੱਕਾ ਹੋਇਆ । ਗੁਰੂ ਜੀ ਨੇ ਬਿਧੀ ਚੰਦ ਨੂੰ ਲਾਹੋਰੋਂ ਆਤਸ਼ਬਾਜ਼ੀ ਲੈਣ ਭੇਜਿਆ ।

ਗੁਰੂ ਜੀ ਦਾ ਮੰਡਿਆਲੀ ਵਿਚ ਬੇਦੀ ਨਾਲ ਵਿਆਹ ਹੋਇਆ ।

"ਬੇਦੀ ਧਰਾਇ ਜਹਾਂ ਹਰਖਾਇ ਕੈ ।
ਬੰਦ ਬਿੱਪ ਕੇ ਚਰਨ ਬੈਠ ਗੁਰ ਜਾਇ ਕੈ ।...੫੨੧।"

(ਗੁਰੂ ਜੀ ਨੂੰ ਵੀ ਕਵੀ ਪੰਡਤ ਦੇ ਚਰਨਾਂ ਉਤੇ ਨਮਸਕਾਰ ਕਰਦਾ ਵਿਖਾਉਂਦਾ ਹੈ, ਬ੍ਰਹਿਮਣੀ ਧਰਮ ਦਾ ਅਸਰ ।)

"ਸੰਮਤ ਸੋਰਹ ਸੈ ਭਏ ਔਰ ਬਹੱਤ੍ਰ ਜਾਨ ।
ਲਾਵਾਂ ਸਾਵਣ ਰਿਖ ਦਿਨੇ, ਲੀਨੀ ਕ੍ਰਿਪਾ ਨਿਧਾਨ ।੫੨੨।" (ਛੇ ਸਾਵਣ)

ਗੁਰੂ ਜੀ ਡੋਲਾ ਲੈ ਕੇ ਆਪਣੇ ਡੇਰੇ ਆਏ, ਤਾਂ ਓਸੇ ਵੇਲੇ ਭਾਈ ਲੰਗਾਹ ਨੇ ਆ ਕੇ ਬੇਨਤੀ ਕੀਤੀ, ਕਿ ਲਾਹੌਰ ਵਿਚ ਇਕ ਸ਼ਾਹੀ ਕਾਜ਼ੀ ਨੇ ਗੁ. ਬਾਵਲੀ ਸਾਹਿਬ ਢਾਹ ਕੇ ਉਪਰ ਆਪਣਾ ਘਰ ਬਣਾ ਲਿਆ ਹੈ । ਉਹ ਸਿੱਖਾਂ ਨੂੰ ਬਹੁਤ ਤੰਗ ਕਰਦਾ ਹੈ । ਉਹ ਕਹਿੰਦਾ ਹੈ, ਤੁਹਾਡਾ ਗੁਰੂ ਮੇਰੀ ਲੜਕੀ (ਕੌਲਾਂ) ਲੈ ਗਿਆ ਹੈ, ਮੈਂ ਉਸਦਾ ਬਦਲਾ ਲੈਣਾ ਹੈ । ਗੁਰੂ ਜੀ ਨੇ ਕਿਹਾ, ਸਾਡਾ ਇਕ ਸਿੱਖ ਉਸ ਤੋਂ ਬਦਲਾ ਲੈ ਲਵੇਗਾ, ਤੇ ਬਾਵਲੀ ਸਦਾ ਰਹੇਗੀ ।

ਗੁਰੂ ਜੀ ਰਾਵੀ ਟੱਪ ਕੇ ਪਿੰਡ ਹੇਹਰ ਆ ਟਿਕੇ ਤੇ ਫਿਰ ਅੰਮ੍ਰਿਤਸਰ ਪੁੱਜੇ।

ਇਕ ਦਿਨ ਮਾਤਾ ਦਮੋਦਰੀ ਜੀ ਨੇ ਗੁਰੂ ਜੀ ਪਾਸੋਂ ਪੁੱਤਰੀ ਦੀ ਦਾਤ ਮੰਗੀ। ਗੁਰੂ ਜੀ ਨੇ 'ਸਤਿਨਾਮ' ਮੰਤ੍ਰ ਲਿਖ ਕੇ ਦੇ ਦਿਤਾ।

ਮਾਤਾ ਦਮੋਦਰੀ ਨੇ 'ਚੰਡਕਾ' ਦਾ ਧਿਆਨ ਧਰ ਕੇ ਉਹ ਮੰਤ੍ਰ ਚੂਸਿਆ।

"ਮਾਤਾ ਦਮੋਦਰੀ ਸੁਨਤ ਤਬ, ਹਰਖ਼ਤ ਭਈ ਅਪਾਰ।
ਸਤਨਾਮ ਲੈ ਚੂਸਿਓ, ਧਿਆਨ ਚੰਡਕਾ ਧਾਰ।੫੬੩।"

(ਗੁਰੂ ਨਾਨਕ ਦਾ ਧਿਆਨ ਧਰਨ ਦੀ ਥਾਂ ਮਾਤਾ ਜੀ ਨੇ ਚੰਡਕਾ ਦਾ ਧਿਆਨ ਧਰਿਆ ? ਵਾਹ, ਕਵੀ ਜੀ !)

ਸੁੰਭ ਨਿਸੁੰਭ ਦੈਂਤ ਨੂੰ ਮਾਰਨ ਵਾਲੀ ਚੰਡਿਕਾ ਦੇਵੀ ਨੇ ਮਾਤਾ ਦਮੋਦਰੀ ਦੇ ਘਰ ਜਨਮ ਲਿਆ। ਭਾਵ, ਚੰਡਕਾ ਬੀਬੀ ਵੀਰੋ ਦਾ ਰੂਪ ਧਾਰ ਕੇ ਜਨਮੀ।

"ਜਾਮ ਨਿਛੱਤਰ ਕ੍ਰਿਤਕਾ, ਲਗਨ ਬ੍ਰਿਖ ਪਹਚਾਨ।
ਸਸ ਰੁਤ ਸੰਮਤ ਵਾਰ ਗੁਰੁ, ਸਾਵਨ ਮਾਸ ਪ੍ਰਮਾਨ।੫੭੩।

(ਬੀਬੀ ਵੀਰੋ ਦਾ ਜਨਮ ੧੬੭੨ ਬਿ.।)

ਮਾਤਾ ਮਰਵਾਹੀ ਨੇ ਪੁੱਤਰ ਦੀ ਕਾਮਨਾ ਕੀਤੀ, ਤਾਂ ਗੁਰੂ ਜੀ ਨੇ 'ਸਤਿਨਾਮ' ਮੰਤਰ ਲਿਖ ਦਿਤਾ, ਤੇ ਕਿਹਾ, ਇਸ਼ਨਾਨ ਕਰਕੇ ਚੂਸ ਲੈਣਾ।

ਮਾਤਾ ਨਾਨਕੀ ਜੀ ਨੂੰ ਵਰ ਦਿਤਾ,

"ਤੀਨ ਪੁਤ੍ਰ ਤੁਮਰੇ ਸਦਨ ਸਨੇ ਸਨੇ ਭਵ ਪਾਇ।
ਰਾਜ ਭਾਗ ਤੁਮਰੇ ਰਹੇ, ਸਮੇਂ ਪਾਇ ਸੁਖਦਾਇ।੫੮੪।"

ਇਹ ਕਹਿਕੇ ਮੰਤ੍ਰ ਲਿਖ ਦਿਤਾ।

ਮਾਤਾ ਮਰਵਾਹੀ ਘਰ ਸੂਰਜ ਮੱਲ ਪ੍ਰਗਟ ਹੋਏ।

ਮਾਤਾ ਨਾਨਕੀ ਜੀ ਦੇ ਘਰ ਅਣੀਰਾਏ ਪ੍ਰਗਟ ਹੋਏ।

(ਕਵੀ ਕਈ ਥਾਂਈਂ ਗੁਰੂ ਨਾਨਕ ਦੇਵ ਜੀ ਦੀ ਸੇਲੀ ਟੋਪੀ ਦਾ ਜ਼ਿਕਰ ਕਰਦਾ ਹੈ।)

"ਸੇਲੀ ਟੋਪੀ ਜੁਤ ਕੀਓ, ਗੁਰੁ ਨਾਨਕ ਕਾ ਧਿਯਾਨ।...੬੨੮।"

ਬਟਾਲੇ ਦੇ ਰਹਿਣ ਵਾਲੇ ਸਰੀਣ ਗੋਤ ਦੇ ਖ਼ੱਤਰੀ ਰਾਮੇ ਨੇ ਆਪਣੀ ਛੇ ਸਾਲਾ ਕੰਨਿਆਂ ਦਾ ਸਗਨ ਬਾਬੇ ਗੁਰਦਿਤੇ ਵਾਸਤੇ ਦਿਤਾ।

ਏਸੇ ਤਰਾਂ ਇਕ ਦਿਨ ਸੰਗਤ ਵਿਚ ਮੱਲ੍ਹੇ ਪਿੰਡ ਦੇ ਬਾਲਕ ਸਾਧੂ ਨੂੰ ਗੁਰੂ ਜੀ ਨੇ ਵੇਖਿਆ। ਉਹ ਸੱਤ ਸਾਲ ਦਾ ਬਾਲਕ ਖੋਸਲੇ ਖੱਤਰੀ ਧਰਮੇ ਦਾ ਪੁੱਤਰ ਸੀ। ਉਸ ਨਾਲ ਗੁਰੂ ਜੀ ਨੇ ਬੀਬੀ ਵੀਰੋ ਦੀ ਸਗਾਈ ਕਰ ਦਿਤੀ।

(ਪੰਡਤਾਂ ਰਾਹੀਂ ਸਗਨ ਦੇਣੇ ਤੇ ਸਾਹੇ ਪੁਛਣੇ ਆਮ ਲਿਖਿਆ ਹੈ।)

ਧਰਮੇ ਨੇ ਕਿਹਾ, "ਮਹਾਰਾਜ ! ਮੈਂ ਤਾਂ ਬੜਾ ਗਰੀਬ ਸਿੱਖ ਹਾਂ।"

ਗੁਰੂ ਜੀ ਨੇ ਕਿਹਾ, "ਡਰੋ ਨਹੀਂ, ਤੁਹਾਡਾ ਪੁੱਤਰ ਸ਼ਿਵਾਂ ਦਾ ਅਵਤਾਰ ਹੈ।"

ਮਾਤਾ ਨਾਨਕੀ ਘਰ ਅਟੱਲ ਰਾਏ ਜਨਮੇ,

"ਸੋਰਹਿ ਸੈ ਰਿਖ ਦਿਨ ਗਏ ਸੰਮਤ ਕੱਤਕ ਮਾਸ ।...੬੭੫।" (੧੬੬੭ ਬਿ.)

ਕੌਲਾਂ ਨੇ ਸਾਹਿਬਜ਼ਾਦਿਆਂ ਨੂੰ ਵੇਖਿਆ, ਤਾਂ ਉਹਦੇ ਦਿਲ ਵਿਚ ਆਈ,

"ਨਿਜ ਮਨ ਮੈਂ ਬਹੁਰੋ ਅਸ ਧਾਰੀ ।
ਮੋਰੇ ਸੁਤ ਨਹਿ, ਖੇਦ ਅਪਾਰੀ ।੬੯੪।"

ਗੁਰੂ ਜੀ ਕੌਲਾਂ ਪਾਸ ਗਏ । ਉਸ ਨੇ ਨਿਹੋਰਾ ਦਿਤਾ, ਕਿ ਮੈਂ ਮੁਸਲਮਾਨੀ ਹਾਂ, ਆਪ ਇਸ ਵਾਸਤੇ ਮੈਨੂੰ ਗ੍ਰਹਿਣ ਨਹੀਂ ਕਰਦੇ । ਕੌਲਾਂ ਨੇ ਸਰੀਰਕ ਸੰਬੰਧ ਦੀ ਇੱਛਿਆ ਕੀਤੀ । ਗੁਰੂ ਜੀ ਨੇ ਇਸ ਕਰਮ ਨੂੰ ਨਖਿੱਧ ਮੰਨਿਆਂ । ਕੌਲਾਂ ਕਿਹਾ, ਫਿਰ ਦੂਸਰੀਆਂ ਦੇ ਘਰ ਪੁੱਤਰ ਕਿਵੇਂ ਹੋਏ । (ਏਥੇ ਕਵੀ ਦੀ ਕਲਪਨਾ ਦੇਖੋ ।) ਗੁਰੂ ਜੀ ਨੇ ਕਿਹਾ,

"ਗੁਰ ਨਾਨਕ ਸੁੱਧ ਪ੍ਰਮਾਤਮ ਜੀ, ਇਹ ਰੀਤ ਕਰੀ ਸੁਨੀਏ ਮਨ ਲਾਈ ।
ਸੱਤਨਾਮ ਕੋ ਮੰਤ੍ਰ ਉਚਾਰ ਕੀਓ, ਤਹਿੰ ਚੂਸ ਭਏ ਸੁਤ, ਭੋਗ ਮਿਟਾਈ ।
ਇਹ ਕਾਰਨ ਮੈਥਨ ਨਾਹਿ ਕਰੋ, ਮਮ ਮੰਤ੍ਰ ਦੀਓ ਸੁਤ, ਬੇਦ ਉਪਾਈ ।
ਤਾਂਹਿ ਤੇ ਧੀਰ ਧਰੋ ਮਨ ਮੋਂ, ਤੁਮ ਮੈਥਨ ਬਾਤ ਤਜੋ ਸੁਖਪਾਈ ।੭੧੨।
ਦਸਮ ਰੂਪ ਤਕ ਹੌਂ, ਸੁਨੋ ਮੈਥਨ ਨਾਰ ਤਿਆਗ ।
ਸਾਹਿਬ ਬੁੱਢੇ ਅੰਸ ਜੋ ਤਜੈ ਸੋਇ ਵਡਭਾਗ ।੭੧੩।"

(ਸਰੀਰਕ ਸੰਬੰਧ ਬਿਨਾਂ ਪੁੱਤਰ ਦਾ ਜਨਮ ਗ਼ੈਰ ਕੁਦਰਤੀ ਕਲਪਨਾ ਹੈ ।)

ਗੁਰੂ ਜੀ ਨੇ ਕਿਹਾ, 'ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਭਾਨਾ, ਸ੍ਰਵਨ, ਝੰਡਾ, ਗੁਰਦਿਤਾ, ਰਾਮ ਕੌਇਰ (=ਪਿਛੋਂ ਨਾਮ ਗੁਰਬਖ਼ਸ਼ ਸਿੰਘ), ਇਹ ਸੱਤ, ਤੇ ਦਸੇ ਗੁਰੂ ਭੋਗ ਨਹੀਂ ਕਰਨਗੇ । ਪਿਛੋਂ ਸ਼ੰਕਰ ਵਰਣ ਹੋਵੇਗਾ ।

"ਸਪਤ ਰੂਪ ਇਹ ਭੋਗ ਨਾ ਕਰੈਂ ।
ਸੱਤਿਨਾਮ ਮੰਤ੍ਰ ਮੁਖ ਧਰੈਂ ।
ਆਗੇ ਸੰਕਰ ਬਰਨ ਉਪਾਵੈਂ ।
ਕਲ ਕੇ ਜੀਵ ਸਾਥ ਮਿਲ ਜਾਵੈਂ ।੭੨੧।
ਪੁਨ ਦਸ ਰੂਪ ਜੋ ਹਮਰਾ ਹੋਈ ।
ਕਰੇ ਨ ਭੋਗ ਅਗ੍ਰ ਮਿਲ ਸੋਈ ।
ਤਾਂਤੇ ਭੋਗ ਇੱਛ ਤੁਮ ਤਿਆਗੋ ।
ਉਠਹੁ ਗੁਰੂ ਨਾਨਕ ਰਸ ਪਾਗੋ ।੭੨੨।"

ਕੌਲਾਂ ਦੀ ਸਰੀਰਕ ਵਾਸ਼ਨਾ ਮਿਟ ਗਈ, ਪਰ ਕਿਹਾ, "ਮਹਾਰਾਜ ! ਪੁੱਤਰ ਬਿਨਾਂ ਨਾਮ ਨਹੀਂ ਰਹਿੰਦਾ, ਇਸ ਲਈ ਮੈਨੂੰ ਮੰਤ੍ਰ ਦਿਹੋ ।"

ਗੁਰੂ ਜੀ ਨੇ ਕਿਹਾ, "ਤੈਨੂੰ ਸਦੀਵੀ ਪੁੱਤਰ ਬਖ਼ਸ਼ਦੇ ਹਾਂ ।" ਸੋ ਕੌਲਾਂ ਦੇ ਨਾਮ ਉਤੇ 'ਕੌਲਸਰ' ਬਣਵਾਇਆ ।

ਬਟਾਲੇ ਵਾਲੇ ਰਾਮੇ ਦੀ ਪਤਨੀ ਦਾ ਨਾਮ ਸੁਖਦੇਈ ਸੀ । ਉਹਨਾਂ ਦੀ ਕੰਨਿਆਂ ਦਾ ਨਾਮ 'ਨੱਤੀ' ਸੀ, ਜੋ ਬਾਬੇ ਗੁਰਦਿੱਤੇ ਨਾਲ ਵਿਆਹੀ । ਵਿਆਹ ੨੧ ਵਿਸਾਖ ।

ਨਾਰਾਇਣ ਦਾਸ ਦੀ ਪਤਨੀ ਦਾ ਨਾਮ ਦਯਾ ਕੌਰ ਸੀ । ਇਹ ਮਾਤਾ ਦਮੋਦਰੀ

ਦੇ ਮਾਤਾ ਪਿਤਾ ਸਨ।

ਕ੍ਰਿਸ਼ਨ ਚੰਦ ਦੀ ਪਤਨੀ ਧਨਵੰਤੀ ਸੀ।

ਬਾਬੇ ਗੁਰਦਿੱਤੇ ਦਾ ਵਿਆਹ,

"ਸੋਰਹਿ ਸੈ ਰਿਖ ਵਸੁ ਗਏ, ਸੰਮਤ ਵਰਖ ਸੁ ਦੀਨ।
ਵਿਸਾਖ ਰੁਦ੍ਰ ਦਿੰਜ ਦਿਨ ਸਸੀ ਲਾਵਾਂ ਬਾਬੇ ਲੀਨ।੮੪੬।" (੧੬੬੮ ਬਿ.)

(ਕਵੀ ਪੰਡਤਾਂ ਨੂੰ ਦਾਨ ਦੇਣਾ ਨਹੀਂ ਭੁੱਲਦਾ।)

"ਦਾਨ ਮਾਨ ਬਿਪ੍ਰਨ ਕੋ ਦੈ ਕੈ।
ਉਠੇ ਪ੍ਰਭੂ ਮਨ ਆਨੰਦ ਕੈ ਕੈ।...੮੪੭।"

ਫਿਰ ਗੁਰੂ ਨਾਨਕ ਦੇਵ ਜੀ ਦੇ ਵਿਆਹ ਅਸਥਾਨ 'ਤੇ ਮੱਥਾ ਟੇਕਣ ਗਏ।

ਫਿਰ ਗੁਰੂ ਜੀ 'ਅੱਚਲ' ਵੀ ਗਏ।

ਸਿੱਖਾਂ ਦੀ ਸਾਖੀ। ਗੁਰੂ ਨਾਨਕ ਦੇਵ ਜੀ ਨਾਲ ਜੋਗੀਆਂ ਦੀ ਗੋਸ਼ਟ। ਗੋਰਖ ਤੇ ਭੰਗਰ ਨਾਥ ਦਾ ਨਾਮ ਹੈ। ਸਿੱਧਾਂ ਬਹੁਤ ਕਰਾਮਾਤਾਂ ਵਿਖਾਈਆਂ।

ਵਿਆਹ ਪਿੱਛੋਂ ਵਿਦਾਇਗੀ ਸਮੇਂ ਰਾਮੇ ਨੇ ਦਾਜ ਦੀ ਖੱਟ ਵੀ ਵਿਖਾਈ। ਗੁਰੂ ਜੀ ਨੇ ਡੋਲੇ ਉੱਤੋਂ ਸੁੱਟ ਕੀਤੀ। (ਕਵੀ ਨੇ ਸਭ ਸੰਸਾਰੀ ਰਸਮਾਂ ਗੁਰੂ ਜੀ ਦੇ ਨਾਮ ਨਾਲ ਜੋੜ ਦਿਤੀਆਂ ਹਨ।)

ਗੁਰਦਿੱਤੇ ਨੂੰ ਵਿਆਹ ਕੇ ਗੁਰੂ ਜੀ ਅੰਮ੍ਰਿਤਸਰ ਆਏ, ਤਾਂ ਅਬਦੁੱਲੇ ਢਾਡੀ ਨੇ ਖ਼ੁਸ਼ੀ ਦੀ ਵਾਰ ਗਾਈ।

ਬਾਬੇ ਬਕਾਲੇ ਵਿਚ ਮੇਹਰਾ ਨਾਮ ਦਾ ਸਿੱਖ ਅੰਮ੍ਰਿਤਸਰ ਮਾਤਾ ਗੰਗਾ ਜੀ ਪਾਸ ਆਇਆ ਤੇ ਬੇਨਤੀ ਕੀਤੀ, ਕਿ ਮੇਰੇ ਨਵੇਂ ਘਰ ਵਿਚ ਆਪ ਗੁਰੂ ਜੀ ਸਮੇਤ ਚਰਨ ਪਾਵੋ। ਮਾਤਾ ਗੰਗਾ ਜੀ ਛੇਵੇਂ ਗੁਰੂ ਸਮੇਤ ਮੇਹਰੇ ਦੇ ਘਰ ਗਏ। ਮਾਤਾ ਗੰਗਾ ਜੀ ਓਥੇ ਹੀ ਸੁਰਗ ਸਿਧਾਰ ਗਏ। ਦਾਹ ਸੰਸਕਾਰ ਨਦੀ ਖਿਆਸਾ 'ਤੇ ਕੀਤਾ। ਫਿਰ ਗੁਰੂ ਜੀ ਅੰਮ੍ਰਿਤਸਰ ਆ ਗਏ।

ਗੁਰੂ ਜੀ ਨੇ ਵਾਕ ਕੀਤਾ, "ਜਿੱਥੇ ਮਾਤਾ ਗੰਗਾ ਜੀ ਨੇ ਪ੍ਰਾਣ ਤਿਆਗੇ ਹਨ, ਓਥੇ ਨੌਂਵੇਂ ਗੁਰੂ ਨੂੰ ਗੁਰਿਆਈ ਦਾ ਤਿਲਕ ਮਿਲੇਗਾ।"

ਅੱਗੇ ਜੁੱਧ ਦੀ ਕਥਾ ਹੈ। ਗੁਰੂ ਜੀ ਵਾਕ ਕਰਦੇ ਹਨ,

"ਹਰਿਮੰਦਰ ਅਰ ਤਖ਼ਤ ਕੌ ਢਾਹਿ ਤੁਰਕ ਰਿਸ ਧਾਰ।
ਦਸਮ ਰੂਪ ਧਾਰੌਂ ਜਬੈ, ਫਿਰ ਸਬ ਰੀਤ ਸਵਾਰ।੧੦੨੦।"

ਬਾਬੇ ਬੁਢੇ ਨੂੰ ਬੀੜ ਵਿਚ ਭੇਜ ਦਿਤਾ।

ਕੌਲਾਂ ਕਾਰਨ ਗੁਰੂ ਜੀ ਦੀ ਨਿੰਦਾ,

"ਘਨੀ ਅਸੂਆ ਪੁਰ ਭਈ, ਦੇਸ ਦੇਸ ਸੁਨਿ ਪਾਇ।
ਤੁਰਕ ਸੁਤਾ ਗੁਰ ਗ੍ਰਹਿ ਧਰੀ, ਪਿਤ ਕੀ ਰੀਤ ਮਿਟਾਇ।੧੦੨੬।"

ਗੁਰੂ ਤੇਗ ਬਹਾਦਰ ਜੀ ਪ੍ਰਗਟੇ,

"ਗ੍ਰਹਿ ਰਿਖ ਆਗਮ ਸਸਿ ਮਿਲੇ ਸੰਮਤ ਮਾਸ ਵਿਸਾਖ।

ਗਏ ਪਾਂਚ ਦਿਨ ਭਵ ਲਯੋ, ਭਗਤ ਸਿੰਘ ਚਿੱਤ ਰਾਖ ।੧੦੩੫।''

(ਏਥੇ ਕਵੀ ਸੰਮਤ ਲਿਖਣ ਵਿਚ ਉਲਟਾ ਅਸੂਲ ਵਰਤਦਾ ਹੈ। ਪਿਛਲੇ ਪਾਸਿਓਂ ਸ਼ੁਰੂ ਕਰੋ। ਸਸਿ=੧, ਆਗਮ=੬, ਰਿਖਿ=੬, ਗ੍ਰਹਿ=੯। ਸੰਮਤ ੧੬੬੯ ਬਿ.।)

ਛੇਵੇਂ ਗੁਰੂ ਨੇ ਬਾਲਕ (ਤੇਗ਼ ਬਹਾਦਰ) ਨੂੰ ਨਮਸਕਾਰ ਕੀਤੀ।

ਬੀਬੀ ਵੀਰੋ ਦੇ ਵਿਆਹ ਬਾਰੇ ਗੁਰੂ ਜੀ ਨੇ ਸਿੰਘਾ ਪ੍ਰੋਹਤ ਨੂੰ ਕਿਹਾ, ਕਿ ਸਾਹਾ ਸੋਧੋ। ਸਿੰਘੇ ਨੇ ਸਾਹਾ ਜੇਠ ਛੱਬੀ ਦਾ ਪੱਕਾ ਕੀਤਾ। ਸਿੰਘਾ ਪ੍ਰੋਹਤ ਪਿੰਡ ਮੱਲ੍ਹੇ ਸਾਹਾ ਚਿੱਠੀ ਲੈ ਕੇ ਗਿਆ। ਧਰਮੇ ਦੀ ਪਤਨੀ ਦਾ ਨਾਮ ਨੰਦ ਕੌਰ ਸੀ।

ਗੁਰੂ ਜੀ ਹਰ ਵੇਲੇ ਪੈਂਦੇ ਖ਼ਾਂ ਨੂੰ ਪਾਸ ਰੱਖਦੇ ਤੇ ਕੌਲਾਂ ਦੇ ਘਰ ਬਹੁਤੇ ਜਾਂਦੇ, ਇਸ ਕਾਰਨ ਆਮ ਲੋਕਾਂ ਵਿਚ ਨਿੰਦਿਆ ਹੋਣ ਲੱਗੀ।

ਗੁਰੂ ਦੇ ਅੱਤ ਪ੍ਰੇਮੀ ਸਿੱਖ ਸਨ : ਕਿਸ਼ਨਾਂ, ਤੀਰਥ, ਤਖ਼ਤੂ, ਨਿਹਾਲੂ ਤੇ ਤਿਲੋਕਾ। ਇਹ ਪੰਜੇ ਬੀੜ ਵਿਚ ਬਾਬ ਜੀ ਕੋਲ ਗਏ,ਤੇ ਗੁਰੂ ਜੀ ਦੀ ਨਿੰਦਿਆ ਬਾਰੇ ਦੱਸਿਆ। ਬੁੱਢਾ ਜੀ ਉਹਨਾਂ ਨਾਲ ਅੰਮ੍ਰਿਤਸਰ ਆਏ। ਬੁੱਢਾ ਜੀ ਨੇ ਬੇਨਤੀ ਕੀਤੀ, ਕ੍ਰਿ ਕੌਲਾਂ ਨੂੰ ਤਿਆਗ ਦਿਹੋ। ਗੁਰੂ ਜੀ ਨੇ ਇਹ ਬੇਨਤੀ ਪਰਵਾਨ ਕਰ ਲਈ। ਏਸੇ ਸਮੇਂ ਬਬੇਕ ਸਰ ਦਾ ਟੱਪ ਲਾਇਆ, ਜੇਠ ਬਾਈ ਤੇ ਥਿੱਤ ਵਦੀ ਸੱਤਵੀਂ।

ਗੁਰੂ ਜੀ ਨੇ ਕੌਲਾਂ ਨੂੰ ਕਰਤਾਰਪੁਰ ਭੇਜ ਦਿਤਾ।

ਨਾਰਦ ਗੁਰੂ ਜੀ ਪਾਸ ਆਇਆ। ਨਾਰਦ ਨੇ ਬੇਨਤੀ ਕੀਤੀ, ਕਿ ਪਾਪੀਆਂ ਦਾ ਨਾਸ ਕਰੋ।

ਗੁਰੂ ਜੀ ਦਾ ਹੁਕਮ ਪਾ ਕੇ ਭਾਈ ਗੁਰਦਾਸ ਤੇ ਬੁੱਢਾ ਜੀ ਬੀੜ ਚਲੇ ਗਏ।

# ਅਧਿਆਇ ਦਸਵਾਂ

ਇਸ ਅਧਿਆਇ ਦੇ ਆਰੰਭ ਵਿਚ ਫਿਰ ਕਵੀ, ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਾਰਦਾ ਦੇਵੀ ਦੀ ਅਰਾਧਨਾ ਕਰਦਾ ਹੈ।

''ਸਾਰਦ ਮਾਤਾ ਬਿਮਲ ਮਤ ਬਾਰੰਬਾਰ ਪ੍ਰਨਾਮ।
ਗੁਰ ਜਸ ਸਿੰਧ ਸਮਾਨ ਹੈ, ਤੁਲਹਾ ਤੁਮਰੋ ਨਾਮ।੧।''

ਨਾਰਦ ਨੇ ਕਲਾ ਨੂੰ ਭੇਜਿਆ, ਕਿ ਗੁਰੂ ਜੀ ਨੂੰ ਪੁੱਛੇ, ਕਿ ਲੜਾਈ ਬਾਰੇ ਕਿਵੇਂ ਕਰਨਾ ਹੈ। ਗੁਰੂ ਜੀ ਨੇ ਕਿਹਾ, ਬਾਦਸ਼ਾਹ ਨੂੰ ਪ੍ਰੇਰੋ, ਜਿਵੇਂ ਲੜਾਈ ਹੋਵੇ।

ਵਿਆਹ ਵਿਚ ਤਿੰਨ ਦਿਨ ਰਹਿ ਗਏ ਸਨ। ਕਾਬਲ ਦੀ ਸੰਗਤ ਆਈ। ਗੁਰੂ ਜੀ ਨੇ ਮਾਤਾ ਦਮੋਦਰੀ ਪਾਸ ਸਿੱਖ ਭੇਜਿਆ, ਕਿ ਤਿਆਰ ਪਕਵਾਨ ਸੰਗਤ ਵਾਸਤੇ ਦੇਵੋ। ਮਾਤਾ ਜੀ ਨੇ ਕਿਹਾ, ਸਾਰਥ ਦੇ ਪਕਵਾਨ ਵਿਆਹ ਦੇ ਸਗਨ ਤੋਂ ਪਹਿਲਾਂ ਨਹੀਂ ਦੇ ਸਕਦੀ। ਗੁਰੂ ਜੀ ਦਾ ਭੇਜਿਆ ਸਿੱਖ ਤਿੰਨ ਵਾਰ ਮੁੜ ਆਇਆ, ਤਾਂ ਗੁਰੂ ਜੀ ਨੇ ਕ੍ਰੋਧ ਨਾਲ ਕਿਹਾ,

''ਸਤਿਗੁਰ ਮਨ ਮੈਂ ਕ੍ਰੋਧਤ ਭਏ।

ਐਸ ਬਚਨ ਤਬ ਭਾਖਤ ਭਏ ।
ਤੁਮ ਸਿਖਨ ਨਹਿ ਦੀਨ ਮਠਾਈ ।
ਖਾਵੇਂਗੇ ਸੁ ਮਲੇਛ ਬਨਾਈ ।੨੫।''

ਏਨੇ ਤਕ ਇਕ ਹਲਵਾਈ ਸਿੱਖ ਮਠਿਆਈ ਲੈ ਆਇਆ। ਗੁਰੂ ਜੀ ਨੇ ਉਹ ਸਿੱਖਾਂ ਵਿਚ ਵੰਡ ਦਿਤੀ।

ਗੁਰੂ ਜੀ ਸ਼ਕਾਰ ਖੇਡਣ ਚੜ੍ਹਦੇ ਹਨ, ਤਾਂ ਕਵੀ ਗੁਰੂ ਜੀ ਨੂੰ ਭੰਗ ਜ਼ਰੂਰ ਪਿਆ ਲੈਂਦਾ ਹੈ। (ਆਪ ਪੀਂਦਾ ਹੋਵੇਗਾ।)

''ਬਿਜੀਆ ਕਰ ਪਾਨ ਸ਼ਿਕਾਰ ਚੜੇ ਗੁਰ ਸਾਥ ਕੇ ਸੁੰਦ੍ ਰਾਟ ਰਟੋਂ ।੩੦।''

ਗੁਮਟਾਲੇ ਦੀ ਜੂਹ ਵਿਚ ਹਜ਼ੂਰ ਸ਼ਕਾਰ ਖੇਡਣ ਜਾ ਲੱਗੇ।

ਉਧਰੋਂ ਸ਼ਾਹਜਹਾਂ ਵੀ ਲਾਹੌਰੋਂ ਸ਼ਕਾਰ ਖੇਡਣ ਚੜ੍ਹਿਆ। ਬਾਦਸ਼ਾਹ ਦਾ ਬਾਜ਼ ਉਡ ਕੇ ਗੁਰੂ ਜੀ ਦੇ ਬਾਜ਼ਾਂ ਨਾਲ ਆ ਗਿਆ, ਜੋ ਸਿੱਖਾਂ ਨੇ ਫੜ ਲਿਆ। ਬਾਦਸ਼ਾਹ ਦੇ ਸ਼ਕਾਰੀ ਆਏ, ਪਰ ਸਿੱਖਾਂ ਨੇ ਬਾਜ਼ ਨਾ ਦਿਤਾ।

ਸ਼ਕਾਰੀਆਂ ਬਾਦਸ਼ਾਹ ਕੋਲ ਸ਼ਕਾਇਤ ਕੀਤੀ, ਤਾਂ ਬਾਦਸ਼ਾਹ ਨੇ ਮੁਗਲਸ ਖ਼ਾਂ (ਮੁਖ਼ਲਸ ਖ਼ਾਂ) ਨੂੰ ਚੜ੍ਹਾ ਭੇਜਿਆ।

ਲਾਹੌਰ ਦੇ ਇਕ ਸਿੱਖ ਨੇ ਗੁਰੂ ਜੀ ਨੂੰ ਚਿੱਠੀ ਲਿਖ ਭੇਜੀ, ਕਿ ਵੈਰੀ ਦੀ ਫ਼ੌਜ ਆ ਰਹੀ ਹੈ। ਸਿੱਖ ਵੀ ਤਿਆਰ ਹੋ ਗਏ।

ਅੱਧੀ ਰਾਤ ਦੁਸ਼ਮਣ ਨੇ ਕਿਲ੍ਹੇ ਉਤੇ ਹਮਲਾ ਕੀਤਾ। ਸਖ਼ਤ ਲੜਾਈ ਹੋਈ।

ਗੁਰੂ ਜੀ ਦੇ ਪ੍ਰਸਿੱਧ ਸੂਰਮੇ : ਬਿਧੀਆ, ਪਿਰਾਣਾ, ਭਾਨੂੰ, ਜਾਤੀ ਮੱਲ, ਪੈਂਦੇ ਖ਼ਾਂ ਆਦਿ ਸਨ।

ਗੁਰੂ ਜੀ ਰਾਮ ਸਰ ਚਲੇ ਗਏ, ਤੇ ਪਰਵਾਰ ਨੂੰ ਤੋਰ ਦਿਤਾ। ਭੁਲੇਖੇ ਨਾਲ ਬੀਬੀ ਵੀਰੋ ਪਿੱਛੇ ਰਹਿ ਗਈ। ਗੁਰੂ ਜੀ ਨੇ ਨਸ਼ਾਨੀ ਵਜੋਂ ਆਪਣਾ ਸਿਮਰਨਾ ਦੇ ਕੇ ਸਿੰਘਾ ਪ੍ਰੋਹਤ ਤੇ ਬਾਬਕ ਰਬਾਬੀ ਨੂੰ ਭੇਜਿਆ, ਜੋ ਮੁਗਲਾਂ ਦਾ ਭੇਸ ਬਦਲ ਕੇ ਗਏ। ਗੁਰੂ ਜੀ ਦੀ ਨਸ਼ਾਨੀ ਵਿਖਾ ਕੇ ਸਿੰਘੇ ਨੇ ਬੀਬੀ ਨੂੰ ਮਗਰ ਬਿਠਾ ਕੇ ਲੈ ਆਂਦਾ। ਬੀਬੀ ਦੀ ਜੁੱਤੀ ਡਿੱਗ ਪਈ, ਪਾਜ਼ੇਬ ਖੜਕੀ, ਤਾਂ ਸੁਣ ਕੇ ਵੈਰੀ ਮਗਰ ਲੱਗ ਤੁਰੇ।

ਪਰਵਾਰ ਝਬਾਲ ਨੂੰ ਭੇਜ ਦਿਤਾ, ਤੇ ਗੁਰੂ ਜੀ ਆਪ ਜੰਗ ਲਈ ਤਿਆਰ ਹੋ ਗਏ। ਇਕ ਸਿੱਖ ਅੱਗੇ ਜੰਞ ਵੱਲ ਭੇਜ ਦਿਤਾ, ਕਿ ਜੰਞ ਝਬਾਲ ਪੁੱਜੇ।

ਭਾਨੂੰ ਵੈਰੀ ਨਾਲ ਲੜ ਕੇ ਸ਼ਹੀਦ ਹੋ ਗਿਆ। ਫਿਰ ਸਿੰਘਾ ਲੜ ਕੇ ਸ਼ਹੀਦ ਹੋਇਆ। ਪਿਰਾਣਾ ਵੀ ਸ਼ਹੀਦ ਹੋ ਗਿਆ।

ਮੁਖ਼ਲਸ ਖ਼ਾਂ ਦਾ ਗੁਰੂ ਜੀ ਨਾਲ ਜੁੱਧ। ਮੁਖ਼ਲਸ ਖ਼ਾਂ ਦਾ ਘੋੜਾ ਮਾਰਿਆ ਗਿਆ, ਤਾਂ ਗੁਰੂ ਜੀ ਵੀ ਪੈਦਲ ਹੋ ਗਏ। ਗੁਰੂ ਜੀ ਦੇ ਹੱਥੋਂ ਮੁਖ਼ਲਸ ਖ਼ਾਂ ਮਾਰਿਆ ਗਿਆ। ਵੈਰੀ ਦੀ ਬਚੀ ਫ਼ੌਜ ਨੱਸ ਗਈ। ਗੁਰੂ ਜੀ ਝਬਾਲ ਚਲੇ ਗਏ।

# ਅਧਿਆਇ ਗਿਆਰੁਵਾਂ

ਵਜ਼ੀਰ ਖ਼ਾਂ ਦੇ ਸਮਝਾਉਣ ਉਤੇ ਸ਼ਾਹਜਹਾਂ ਨੇ ਗੁਰੂ ਜੀ ਨਾਲੋਂ ਕੁਛ ਸਮਾਂ ਝਗੜਾ ਬੰਦ ਕਰ ਦਿਤਾ।

ਇਸ ਯੁਧ ਵਿਚ ਪਿਰਾਣਾ, ਭਾਨੂੰ ਤੇ ਸਿੰਘਾ ਸ਼ਹੀਦ ਹੋ ਗਏ। ਹੋਰ ਸ਼ਹੀਦ ਹੋਏ, ਨੰਦ, ਜੈਤਾ, ਤੋਤਾ, ਤਿਲੋਕਾ, ਸਾਂਈਂਦਾਸ, ਪੈੜਾ, ਭਗਤੂ, ਅਨੰਤਾ, ਨਿਹਾਲੂ, ਤਖਤੂ, ਮੋਹਨ, ਗੋਪਾਲ ਆਦਿ।

ਗੁਰੂ ਜੀ ਨੇ ਵਰ ਦਿਤਾ, ਇਹ ਯੋਧੇ ਭੰਗਾਣੀ ਦੇ ਯੁੱਧ ਵਿਚ ਵੀ ਸਾਡੇ ਨਾਲ ਹੋਣਗੇ। ਤੇ ਇਹਨਾਂ ਦੇ ਓਦੋਂ ਨਾਮ ਹੋਣਗੇ: ਜੀਤ ਮੱਲ, ਸ੍ਰੀ ਸ਼ਾਹ (ਸੰਗੋ ਸ਼ਾਹ), ਗੁਲਾਬ ਚੰਦ, ਮਾਹਰੀ, ਗੰਗਾ ਰਾਮ, ਲਾਲ ਚੰਦ, ਮਾਹਰੂ, ਦੁਆਰਾ, ਰਾਮਾ, ਕਿਰਪਾਲ ਉਦਾਸੀ, ਨੰਦ ਚੰਦ, ਮਾਮਾ ਕਿਰਪਾਲ ਚੰਦ, ਸਾਹਿਬ ਚੰਦ, ਹਰੀ ਚੰਦ। ਭੰਗਾਣੀ ਜੁੱਧ ੧੭੪੬ ਬਿ. ਵਿਚ ਹੋਵੇਗਾ।

"ਸਤਾਰਾਂ ਸੈ ਛਿਆਲੀਸ ਮਝਾਰਾ।
ਜੁੱਧ ਭੰਗਾਣੀ ਹੋਇ ਅਪਾਰਾ।੩੭।"

ਗੁਰੂ ਜੀ ਨੇ ਅੰਮ੍ਰਿਤਸਰ ਯੁੱਧ ਦੇ ਸ਼ਹੀਦਾਂ ਦਾ ਹੱਥੀਂ ਸਸਕਾਰ ਕੀਤਾ। ਫਿਰ ਮਹਾਰਾਜ ਝਬਾਲ ਜਾ ਪੁੱਜੇ।

ਜੰਞ ਮਾਲਵੇ ਦੇ ਨੱਗਰ ਵੱਲਾ ਤੋਂ ਆਈ।

ਬੀਬੀ ਵੀਰੋ ਦਾ ਸਾਧੂ ਨਾਲ ਵਿਆਹ ਹੋਇਆ ੧੬੧੯ ਬਿ. ੨੬ ਜੇਠ ਨੂੰ। ਵਿਆਹ ਵਿਚ ਵੇਦੀ, ਖਾਰੇ ਦਾ ਜ਼ਿਕਰ ਕਰਦਾ ਹੈ,

"ਬੇਦੀ ਸੁੰਦਰ ਤਹਾਂ ਬਨਾਈ।
ਵਿਚ ਵਿਚ ਮੁਕਤਾ ਦਾਮ ਸੁਹਾਈ।੭੭।
ਮਾਣਕ ਸੁੰਦਰ ਚੌਕ ਪੁਰਾਯੋ।
ਰਿਧ ਸਿਧ ਮਨ ਭੀਤਰ ਭਾਯੋ।
ਲਾਲਨ ਕੇ ਤਹਿੰ ਖਾਰੇ ਧਰੇ।
ਜਾਂਹਿ ਨਿਰਖ ਸਭ ਕਾ ਮਨ ਹਰੇ।੭੮।"

ਏਸੇ ਸਮੇਂ ਇਕ ਮੁਸਲਮਾਨ ਨੇ ਵੇਖ ਕੇ ਗੁਰੂ ਜੀ 'ਤੇ ਗੋਲੀ ਚਲਾਈ, ਪਰ ਬੰਦੂਕ ਦੀ ਨਾਲੀ ਫਟ ਜਾਣ ਕਰ ਕੇ ਗੋਲੀ ਚਲਾਉਣ ਵਾਲਾ ਹੀ ਮਰ ਗਿਆ।

ਬੀਬੀ ਦਾ ਵਿਆਹ ਪੰਡਤ ਨੇ ਕਰਾਇਆ, ਗ੍ਰਹਾਂ ਦੀ ਪੂਜਾ ਕੀਤੀ, ਵੇਦਾਂ ਦੇ ਮੰਤਰ ਪੜ੍ਹੇ ਤੇ ਪੰਡਤਾਂ ਨੇ ਦੱਛਣਾ ਲੀਤੀ।

ਜੰਞ ਦੀ ਵਿਦਾਇਗੀ ਸਮੇਂ ਸ਼ਾਧੂ ਵੱਲੋਂ ਇਕ ਸਬਦ ਲਿਖਿਆ ਹੈ ਕਵੀ ਨੇ,

"ਪੜ੍ਹਦਾ ਸਾਂ ਮੈਂ ਪਾਪਾਂ ਦੀ ਪੱਟੀ।
ਬਹਿੰਦਾ ਕੂੜ ਕਪਟ ਦੀ ਹੱਟੀ।
ਸਤਿਗੁਰ ਮੇਰੀ ਦੁਰਮਤ ਕੱਟੀ।

ਜਿਨ ਨਰਕਹੁ ਪਕੜ ਨਿਕਾਲਿਆ ।੧।...।"

ਗੁਰੂ ਜੀ ਨੇ ਕਿਹਾ, ਵਿਆਹ ਵਿਚ ਇਹ ਵਿਘਨ ਇਸ ਵਾਸਤੇ ਪਿਆ, ਕਿ ਬੀਬੀ ਵੀਰੋ ਦੀ ਮਾਤਾ ਨੇ ਸਿੱਖਾਂ ਨੂੰ ਮਿਠਿਆਈ ਨਹੀਂ ਸੀ ਦਿਤੀ ।

"ਐਸ ਉਚਾਰ ਸੁ ਕੀਨ ਪ੍ਰਭੂ ਮਮ ਸਿੱਖਨ ਕੋ ਨਹਿੰ ਦੀਨ ਮਿਠਾਈ ।
ਇਹ ਕਾਰਨ ਕ੍ਰੋਧ ਭਯੋ ਹਮਰੇ ਮਨ
ਮਲੇਛ ਸੰਘਾਰ ਬਨਯੋ ਤਬ ਆਈ ।...੧੩੩।"

# ਅਧਿਆਇ ਬਾਰ੍ਹਵਾਂ

(ਕਵੀ ਗੁਰੂ ਜੀ ਦੇ ਨਾਲ ਨਾਲ ਸਾਰਦਾ ਮਾਈ ਨੂੰ ਨਹੀਂ ਭੁੱਲਦਾ,)

"ਨਮੋ ਨਮੋ ਸ੍ਰੀ ਸਤਿਗੁਰੂ ਬਹੁਰ ਸਾਰਦਾ ਮਾਇ ।
ਬਰਨ ਗੁਰੂ ਜਸ ਵਿਘਨ ਹਰ, ਮੇਰੀ ਕਰੋ ਸਹਾਇ ।੧।"

ਸਾਧੂ ਦੇ ਮਾਤਾ ਪਿਤਾ ਨੰਦ ਕੌਰ ਤੇ ਧਰਮਾ ਸਨ ।

ਛੇਵੇਂ ਗੁਰੂ ਜੀ ਨੇ ਬਚਨ ਦਿਤਾ ਸੀ ਕੌਲਾਂ ਨੂੰ, ਕਿ ਤੇਰੇ ਅੰਤ ਸਮੇਂ ਜ਼ਰੂਰ ਦਰਸ਼ਨ ਦਿਆਂਗੇ । ਹਜ਼ੂਰ ਝਬਾਲ ਤੋਂ ਤਰਨ ਤਾਰਨ ਤੇ ਗੋਇੰਦਵਾਲ ਗਏ ।

ਬਾਬੇ ਅਨੰਦ ਦਾ ਪੁੱਤਰ ਸੀ ਸੁੰਦਰ, ਜਿਸ ਨੇ 'ਸਦ' ਲਿਖਿਆ ਸੀ ।

ਸੁੰਦਰ ਜੀ ਦੇ ਪ੍ਰਸ਼ਨ ਦੇ ਉਤਰ ਵਿਚ ਗੁਰੂ ਜੀ ਨੇ ਆਪਣੇ ਜਨਮ ਬਾਰੇ ਕਿਹਾ, ਕਿ ਈਸ਼ਵਰ ਨੇ ਸਾਨੂੰ ਗਊ ਤੇ ਬ੍ਰਹਿਮਣ ਦੀ ਰੱਖਿਆ ਵਾਸਤੇ ਭੇਜਿਆ ਹੈ ।

"ਧਰਾ ਰੂਪੰ ਧੇਨੰ ਸੁ ਮੇਧਾ ਪੁਕਾਰੀ ।
ਗਊ ਬ੍ਰਹਮ ਰਖਯਾ ਕਰੋ ਹੇ ਮੁਰਾਰੀ ।"

(ਸਨਾਤਨੀ ਵਿਚਾਰਾਂ ਦੇ ਅਧੀਨ ਕਵੀ ਹਰ ਥਾਂ ਗਊ ਤੇ ਬ੍ਰਹਮਣ ਦੀ ਰੱਖਿਆ ਉਤੇ ਹੀ ਜ਼ੋਰ ਦੇਂਦਾ ਹੈ, ਗ਼ਰੀਬ ਤੇ ਨਿਤਾਣੇ ਦੀ ਰੱਖਿਆ ਉਤੇ ਨਹੀਂ ।)

ਏਥੇ ਤੀਸਰੇ ਗੁਰੂ ਦੇ ਸੇਵਕ 'ਸਾਵਨ' ਦਾ ਪੋਤਰਾ ਪਰਮਾਨੰਦ ਦਰਸ਼ਨ ਨੂੰ ਆਇਆ ।

ਬਾਬੇ ਗੁਰਦਿਤਾ ਜੀ ਦੇ ਪੁਛਣ 'ਤੇ ਛੇਵੇਂ ਗੁਰੂ ਜੀ ਨੇ ਬਾਉਲੀ ਦੀ ਮਹਿਮਾ ਕਹੀ,

"ਚੌਰਾਸੀ ਪੌੜੀ ਰਚੀ, ਅਮਰ ਗੁਰੂ ਕਰਤਾਰ ।
ਜੋ ਕੋ ਨ੍ਹਾਇ ਜਪੁਜੀ ਪੜ੍ਹੇ, ਸੋ ਤਰ ਹੈ ਸੰਸਾਰ ।੧੦੭।
ਪਾਠ ਚੌਰਾਸੀ ਜੋ ਨਰ ਕਰਹੈ ।
ਨਿਹਚੈ ਭਵ ਸਾਗਰ ਕੋ ਤਰਹੈ ।
ਪੂਰਨਮਾਸ਼ੀ ਜੋ ਨਰ ਨਾਵੈ ।
ਮੁਕਤਿ ਭੁਗਤਿ ਸਭ ਘਰ ਲੈ ਜਾਵੈ ।੧੦੮।"

ਗੁਰੂ ਜੀ ਨੇ ਫਿਰ ਮੋਹਨ ਜੀ ਦੇ ਚੌਬਾਰੇ, ਗੁਰੂ ਅਮਰਦਾਸ ਜੀ ਦੀ ਕਿੱਲੀ, ਤੇ ਗੁਰੂ ਰਾਮਦਾਸ ਜੀ ਦੇ ਖੂਹ ਦੇ ਦਰਸ਼ਨ ਕੀਤੇ ।

ਪਰਮਾਨੰਦ ਥੜੇ (ਕੰਧ) ਬਨਾਉਣ ਦੀ ਸਾਖੀ ਸੁਣਾਉਂਦਾ ਹੈ, ਕਿ ਗੁਰੂ ਅਮਰਦਾਸ ਜੀ ਨੇ ਮੋਹਨ ਜੀ, ਮੋਹਰੀ ਜੀ, ਸਾਵਨ ਮੱਲ ਜੀ ਤੇ ਰਾਮ ਦਾਸ ਜੀ ਨੂੰ ਕੰਧ (ਥੜਾ) ਬਨਾਉਣ ਦਾ ਹੁਕਮ ਦਿਤਾ। ਪਹਿਲੇ ਤਿੰਨੇ ਤਿੰਨ ਵਾਰ ਬਣਾ ਕੇ ਹੱਟ ਗਏ, ਪਰ ਰਾਮ ਦਾਸ ਜੀ ਨੇ ਸੱਤ ਵਾਰ ਬਣਾਈ। ਤੀਸਰੇ ਗੁਰੂ ਜੀ ਨੇ ਰਾਮ ਦਾਸ ਜੀ ਨੂੰ ਵਰ ਦਿਤਾ,

"ਧੰਨ ਧੰਨ ਤੁਮ ਹੋ ਰਾਮਦਾਸ।
ਗੁਰ ਨਾਨਕ ਤੁਮ ਰਿਦੈ ਨਿਵਾਸ।੧੨੯।
ਸਪਤ ਬਚਨ ਤੁਮ ਹਮਰੇ ਮਾਨੇ।
ਸਪਤ ਗੁਰਿਆਈ ਦੀਨ ਮਹਾਨੇ।
ਸਪਤ ਗੁਰਾਈ ਤੁਮਰੇ ਹੋਵੈ।
ਸਭ ਸਿੱਖਨ ਕੋ ਸੰਕਟ ਖੋਵੈ।੧੩੦।
ਅਸ ਕਹਿ ਤਬ ਨਿਜ ਗਰੇ ਲਗਾਯੋ।
ਨਿਜ ਪਦ ਅਭੈ ਸੁ ਤਾਂਹਿ ਦਿਵਾਯੋ।
ਪੈਸੇ ਪਾਂਚ ਨਲੇਰ ਮੰਗਾਈ।
ਰਾਮ ਦਾਸ ਕੋ ਦੀਨ ਗੁਰਾਈ।੧੩੧।

ਪਰਮਾਨੰਦ ਨੇ ਹਉਕਾ ਭਰ ਕੇ ਕਿਹਾ, ਕਿਤੇ ਮੇਰਾ ਦਾਦਾ ਵੀ ਗੁਰੂ ਜੀ ਦੇ ਬਚਨ ਮੰਨ ਲੈਂਦਾ, ਤਾਂ। ਗੁਰੂ ਜੀ ਨੇ ਵਰ ਦਿਤਾ, "ਤੁਹਾਡੀ ਅੰਸ ਸਦਾ ਅਕਾਲ ਤਖ਼ਤ ਦੀ ਸੇਵਾ ਕਰੇਗੀ।'

ਫਿਰ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਦੇਹੁਰੇ (ਅੰਤਮ ਅਸਥਾਨ-ਸਮਾਧੀ) ਦੇ ਦਰਸ਼ਨ ਕੀਤੇ। ਬੀਬੀ ਭਾਨੀ ਦਾ ਦੇਹੁਰਾ ਵੀ ਓਥੇ ਹੀ ਹੈ। ਗੁਰੂ ਜੀ ਨੇ ਸਮਾਧੀਆਂ ਉਤੇ ਜਾਨਵਰਾਂ ਦੀਆਂ ਵਿੱਠਾਂ ਪਈਆਂ ਵੇਖ ਕੇ ਕਿਹਾ, ਇਹਨਾਂ ਨੂੰ ਇਕ ਦਿਨ ਦਰਿਆ ਬਿਆਸ ਰੋੜ੍ਹ ਕੇ ਲੈ ਜਾਵੇਗਾ।

"ਲੋਪ ਬਿਪਾਸਾ ਇਨ ਕੋ ਕਰਹੈ।
ਸਮਾਂ ਪਾਇ ਇਹ ਦ੍ਰਿਸਟ ਨਾ ਪਰਹੈਂ।...੧੫੦।"

ਮਹਾਰਾਜ ਨੇ ਸੁੰਦਰ ਨੂੰ ਕਿਹਾ, ਸਾਡਾ ਪਰਵਾਰ ਏਥੇ ਰਹੇਗਾ, ਪਰ ਸਾਡਾ ਜਾਣਾ ਜ਼ਰੂਰੀ ਹੈ।

ਕੌਲਾਂ ਹਰ ਵੇਲੇ ਯਾਦ ਕਰਦੀ ਸੀ। ਸੋ ਗੁਰੂ ਜੀ ਕਰਤਾਰਪੁਰ ਜਾ ਪੁੱਜੇ। ਸਭ ਅਸਥਾਨਾਂ ਦੇ ਦਰਸ਼ਨ ਕਰ ਕੇ ਫਿਰ ਗੁਰੂ ਜੀ ਕੌਲਾਂ ਦੇ ਘਰ ਗਏ।

ਕਰਤਾਰਪੁਰ ਵਿਚ ਰਚੇ 'ਸਕਰ ਗੰਗ' ਦੀ ਕਥਾ ਹੈ। ਇਕ ਸਿੱਖ ਨੇ ਗੰਗਾ ਜਾਣ ਦੀ ਇਛਿਆ ਕੀਤੀ। ਪੰਜਵੇਂ ਗੁਰੂ ਜੀ ਨੇ ਉਸ ਨੂੰ ਆਪਣਾ ਗੜਵਾ ਦਿਤਾ। ਸਿੱਖ ਕੋਲੋਂ ਉਹ ਗੜਵਾ ਗੰਗਾ ਵਿਚ ਡੁੱਬ ਗਿਆ। ਉਹਨੇ ਹੋਰ ਨਵਾਂ ਗੜਵਾ ਖ਼ਰੀਦ ਕੇ ਗੰਗਾ ਜਲ ਭਰ ਲਿਆਂਦਾ। ਗੁਰੂ ਜੀ ਨੇ ਵੇਖ ਕੇ ਕਿਹਾ, ਇਹ ਗੜਵਾ ਸਾਡਾ ਨਹੀਂ। ਸਿੱਖ ਨੇ ਕਿਹਾ, ਮਹਾਰਾਜ, ਉਹ ਗੰਗਾ ਵਿਚ ਡੁੱਬ ਗਿਆ ਸੀ। ਗੁਰ ਜੀ ਨੇ 'ਸਕਰ

ਗੰਗ' ਉਤੇ ਬਹਿ ਕੇ ਕਿਹਾ, 'ਹੇ ਗੰਗਾ ! ਸਾਡਾ ਗੜਵਾ ਦੇ ਦੇ ।' ਫਿਰ ਸਿੱਖ ਨੂੰ ਕਿਹਾ, ਕਿ ਗੜਵਾ ਪਕੜ ਲਵੇ । ਗੰਗਾ ਨੇ ਗੁਰੂ ਜੀ ਦੀ ਪ੍ਰੀਖਿਆ ਹਿਤ ਓਥੇ ਕੇਈ ਗੜਵੇ ਬਣਾ ਦਿਤੇ । ਮਹਾਰਾਜ ਨੇ ਗੰਗਾ ਦਾ ਛਲ ਦੂਰ ਕਰ ਦਿਤਾ, ਤਾਂ ਇਕੋ ਅਸਲੀ ਗੜਵਾ ਰਹਿ ਗਿਆ। ਤਾਂ ਗੰਗਾ ਨੇ ਮਾਫੀ ਮੰਗੀ,

"ਗੰਗਾ ਸ੍ਰੀ ਗੁਰ ਸਨਮੁਖ ਆਈ ।
ਹਾਥ ਜੋਰ ਇਮ ਬਚਨ ਅਲਾਈ ।
ਹੇ ਗੁਰ ਬਖਸ਼ੋ ਭੂਲ ਹਮਾਰੀ ।
ਪਤਿਤ ਪਾਵਨ ਨਿਜ ਬਿਰਦ ਸੰਭਾਰੀ ।੨੨੨।"

(ਕਵੀ ਨੇ ਮਹਾਭਾਰਤ ਦੀਆਂ ਕਹਾਣੀਆਂ ਵਾਂਗ ਗੰਗਾ ਦਰਿਆ ਨੂੰ ਵੀ ਮਾਨਸ ਰੂਪ ਦੇ ਦਿਤਾ ਹੈ ।)

ਇਕ ਸਿੱਖ ਨੇ ਬੇਨਤੀ ਕੀਤੀ, ਕਿ ਜੰਗਲ ਵਿਚ ਇਕ ਸ਼ੇਰ ਨੇ ਮੇਰੀਆਂ ਗਾਂਈਂ ਮਾਰ ਦਿਤੀਆਂ ਹਨ । ਗੁਰੂ ਜੀ ਓਸੇ ਵੇਲੇ ਸ਼ਕਾਰ ਵਾਜਤੇ ਤਿਆਰ ਹੋ ਪਏ ।

(ਕਵੀ ਦੀ ਰੁਚੀ ਵੇਖੋ । ਸ਼ਕਾਰ ਚੜ੍ਹਨ ਤੋਂ ਪਹਿਲਾਂ ਗੁਰੂ ਜੀ ਨੂੰ ਭੰਗ ਜ਼ਰੂਰ ਪਿਆ ਲੈਂਦਾ ਹੈ । ਸੁੱਖ ਨਾਲ ਕਵੀ ਆਪ 'ਗਾੜ੍ਹੇ ਗੜ੍ਹਾਨ੍ ਕੇ' ਛਕਦਾ ਹੋਣਾ ਹੈ ।)

"ਸ੍ਰੀ ਮੁਖ 'ਤੇ ਗੁਰ ਬਚਨ ਉਚਾਰੇ ।
ਖੇਲਨ ਚਲੋ ਸ਼ਿਕਾਰ ਪਿਆਰੇ ।
ਅਸ ਕਹਿ ਬਿਜੀਆ ਪਾਨ ਕਰਾਈ ।
ਸ਼ਸਤ੍ਰ ਅਸਤ੍ਰ ਨਿਜ ਕਮਰ ਛਕਾਈ ।੨੫੧।"

ਮਹਾਰਾਜ ਨੇ ਤਲਵਾਰ ਨਾਲ ਸ਼ੇਰ ਦਾ ਸ਼ਕਾਰ ਕੀਤਾ । ਮਰਨ ਪਿੱਛੋਂ ਸ਼ੇਰ ਮਨੁੱਖ ਦਾ ਰੂਪ ਧਾਰ ਕੇ ਖਲੋ ਗਿਆ । ਉਸ ਨੇ ਕਿਹਾ, ਮੈਂ ਇਕ ਵਾਰ ਗੁਰੂ ਨਾਨਕ ਦੀ ਨਿੰਦਿਆ ਕੀਤੀ ਸੀ, ਇਸ ਵਾਸਤੇ ਸ਼ੇਰ ਦੀ ਜੂਨ ਪਿਆ ਸਾਂ । ਫਿਰ ਉਹ ਬਬਾਣ 'ਤੇ ਚੜ੍ਹ ਕੇ ਸੁਰਗ ਨੂੰ ਚਲਾ ਗਿਆ ।

(ਕਿਉਂ ? ਕਵੀ ਨੇ ਪੁਰਾਣਾਂ ਦੀਆਂ ਕਥਾਵਾਂ ਨੂੰ ਮਾਤ ਪਾ ਦਿਤਾ ਹੈ ਨਾਂ ।)

ਫਿਰ ਗੁਰੂ ਜੀ ਕੌਲਾਂ ਪਾਸ ਗਏ । ਹਜ਼ੂਰ ਨੇ ਕਿਹਾ, ਤੇਰੀ ਉਮਰ ਹੁਣ ਸਿਰਫ਼ ਚਾਰ ਘੜੀਆਂ ਬਾਕੀ ਹੈ । ਕੌਲਾਂ ਪੁੱਛਿਆ, "ਮਹਾਰਾਜ ! ਕਿਸ ਪੁੰਨ ਦੇ ਕਾਰਨ ਮੈਨੂੰ ਇਕ ਮੁਸਲਮਾਨੀ ਨੂੰ ਅੰਤ ਸਮੇਂ ਹਜ਼ੂਰ ਦੇ ਦਰਸ਼ਨ ਹੋਏ ਹਨ ।"

ਤਾਂ ਗੁਰੂ ਜੀ ਨੇ ਫ਼ੁਰਮਾਇਆ, (ਕਵੀ ਦੇ ਸ਼ਬਦਾਂ ਵਿਚ)

"ਇੰਦ੍ਰ ਸਭਾ ਬਹੁ ਭਾਂਤ ਸੁਹਾਵਤ ਗੰਧ੍ਰਬ ਗਾਵਤ ਥੇ ਜਹਿਂ ਭਾਰੀ ।
ਉਰਬਸਿ ਨਾਮ ਤਹਾਂ ਤੁਮਰੋ ਤਹਿਂ ਨਾਚ ਕਰੈਂ ਸਭ ਮੋਹਤ ਕਾਰੀ ।
ਕਪਲ ਮੁਨੀ ਚਲ ਆਯੋ ਤਹਾਂ ਅੰਤ ਨਾਚਤ ਦੇਖ ਤੁਮੇ ਗੁਣ ਕਾਰੀ ।
ਅਪੁਨੇ ਚਿੱਤ ਬੀਚ ਸੁ ਯੌਂ ਤਲਫੇ
ਇਕ ਵਾਰ ਦਿਖੋ ਮਮ ਓਰ ਪਿਆਰੀ ।੨੭੦।
ਤਿੰਹ ਪ੍ਰਤਿ ਤੁਮੇ ਨਾ ਦ੍ਰਿਸ਼ਟ ਪਸਾਰੀ ।

ਤਬੈ ਕੋਪ ਕੀਨਾ ਮੁਨਿ ਭਾਰੀ ।
ਹੇ ਦੁਸ਼ਟੇ ਤੁਮ ਭੂਮ ਹੀ ਜਾਵੇ ।
ਮਲੇਸ ਜਨਮ ਧਰ ਬਹੁਦੁਖ ਪਾਵੇ ।੨੭।"

ਮੁਨੀ ਨੇ ਕਿਹਾ, ਤੂੰ ਲਾਹੌਰ ਵਿਚ ਕਾਜ਼ੀ ਦੇ ਘਰ ਜਨਮੇਗੀ । ਮਗਰ ਛੇਵੇਂ ਗੁਰੂ ਤੇਰੀ ਬਾਂਹ ਫੜਨਗੇ, ਤਾਂ ਤੇਰੀ ਕਲਿਆਣ ਹੋਵੇਗੀ ।

ਗੁਰੂ ਜੀ ਨੇ ਫ਼ੁਰਮਾਇਆ, ਕਿ ਹੁਣ ਤੂੰ ਸੁਰਗ ਵਿਚ ਜਾਹ, ਤੇ ਆਪਣਾ ਉਰਵਸ਼ੀ ਨਾਮ ਧਾਰਨ ਕਰ ਲੈ ।

(ਕਵੀ ਪੁਰਾਣਾਂ ਤੇ ਮਹਾਭਾਰਤ ਦਾ ਗਿਆਤਾ ਜਾਪਦਾ ਹੈ, ਇਸ ਲਈ ਉਸ ਨੇ ਸਿੱਖ ਇਤਿਹਾਸ ਦੀ ਹਰ ਸਾਖੀ ਨੂੰ ਕਿਸੇ ਪੁਰਾਣਕ ਕਥਾ ਨਾਲ ਜੋੜਨ ਦਾ ਯਤਨ ਕੀਤਾ ਹੈ, ਇਉਂ ਜਾਪਦਾ ਹੈ, ਕਿ ਇਹ ਸਭ ਕੁਛ ਸ਼ਰਧਾ ਵੱਸ ਨਹੀਂ, ਸਗੋਂ ਗਿਣ ਮਿਥ ਕੇ ਕੀਤਾ ਗਿਆ ਹੈ ।)

ਕੌਲਾਂ ਮਰ ਗਈ, ਤਾਂ ਉਸ ਨੂੰ ਦਫ਼ਨਾਇਆ ਗਿਆ, ਤੇ ਕਬਰ ਬਣਾਈ ।

# ਅਧਿਆਇ ਤੇਰ੍ਹਵਾਂ

ਕਵੀ ਲਿਖਦਾ ਹੈ, ਕੌਲਾਂ ਦੇ ਮਰਨ 'ਤੇ ਗੁਰੂ ਜੀ ਰੋ ਪਏ ।

"ਕੌਲਾਂ ਪ੍ਰਾਨ ਅੰਤ ਜਬ ਹੋਈ ।
ਗੁਰ ਪ੍ਰਤਾਪ ਸੰਕਟ ਸਭ ਖੋਈ ।
ਤਾਂਹਿ ਪ੍ਰੇਮ ਗੁਰ ਹਿਦੈ ਚਿਤਾਰੀ ।
ਨੀਰ ਚਲਯੋ ਨੈਨਨ ਤੇ ਭਾਰੀ ।੬।
ਤਬ ਸਤਿ ਗੁਰ ਐਸੇ ਪੁਨ ਕੀਨਾ ।
ਬਹੁ ਧੀਰਜ ਨਿਜ ਮਨ ਕੋ ਦੀਨਾ ।...੭।"

ਪਹਿਲੀ ਲੜਾਈ ਜਿੱਤਣ ਪਿਛੋਂ ਪੈਂਦੇ ਖ਼ਾਂ ਨੂੰ ਬੜਾ ਹੰਕਾਰ ਹੋ ਗਿਆ । ਉਹ ਕਿਹਾ ਕਰਦਾ,

'ਪੈਂਦੇ ਖ਼ਾਂ ਨਿਜ ਉਪਮ ਉਚਾਰੀ ।
ਮੇਰੇ ਸਮ ਨਹਿ ਕੋ ਬਲਕਾਰੀ । ।
ਅੰਮ੍ਰਿਤਸਰ ਕੋ ਜੁੱਧ ਮੇਂ ਕੀਨੋ ।
ਨਿਜ ਬਲ ਫਤੇ ਸਭਨ ਤੇ ਲੀਨੋ ।
ਜੇ ਹਮ ਤਹਾਂ ਨਾ ਜੁੱਧ ਕਰਾਵੈ ।
ਜੰਗ ਫਤੇ ਗੁਰ ਕਬੈ ਨਾ ਪਾਵੇ ।੧੩।

ਗੁਰੂ ਜੀ ਨੂੰ ਉਸਦਾ ਹੰਕਾਰ ਭਾਉਂਦਾ ਨਹੀਂ ਸੀ ।

ਛੋਟੇ ਮੀਰ ਦੇ ਇਕ ਪਠਾਣ ਦੀ ਸੁੰਦਰ ਲੜਕੀ ਨਾਲ ਗੁਰੂ ਜੀ ਨੇ ਪੈਂਦੇ ਖ਼ਾਂ ਦਾ ਵਿਆਹ ਕਰ ਦਿਤਾ । ਛੋਟੇ ਮੀਰ ਵਿਚ ਹੀ ਗੁਰੂ ਜੀ ਨੇ ਪੈਂਦੇ ਖ਼ਾਂ ਵਾਸਤੇ ਨਵਾਂ ਘਰ

ਬਣਵਾ ਦਿਤਾ। ਓਥੋਂ ਪੈਂਦੇ ਖ਼ਾਂ ਰੋਜ਼ ਗੁਰੂ ਜੀ ਦੇ ਦਰਸ਼ਨ ਹਿਤ ਆਉਂਦਾ।

ਇਕ ਦਿਨ ਬਾਗ਼ ਵਿਚ ਗੁਰੂ ਜੀ ਪੈਂਦੇ ਖ਼ਾਨ ਨਾਲ ਚੌਪੜ ਖੇਡ ਰਹੇ ਸਨ। ਸ਼ਾਹਜਹਾਂ ਦਾ ਇਕ ਪਠਾਣ ਜਰਨੈਲ ਓਥੇ ਆ ਨਿਕਲਿਆ। ਉਹ ਕਿਸੇ ਰਾਜੇ ਤੋਂ ਹਾਰ ਖਾ ਕੇ ਆਇਆ ਸੀ। ਗੁਰੂ ਜੀ ਨੇ ਉਸ ਵੱਲ ਤੱਕਿਆ ਵੀ ਨਾ। ਪਠਾਣ ਗੁੱਸੇ ਵਿਚ ਆ ਕੇ ਤਲਵਾਰ ਧੂਹਣ ਲੱਗਾ। ਗੁਰੂ ਜੀ ਬੋਲੇ,

"ਸ੍ਰੀ ਮੁਖ ਭਾਖੈ ਬੈਨ ਅਲਾਈ।
ਤੁਮ ਨਿਜ ਕੋ ਹੈ ਸੂਰ ਕਹਾਈ।੫੨।
ਜਹਾਂ ਤੇਗ ਮਾਰਨ ਕਾ ਥਾਨ।
ਆਯੋ ਭਾਜ ਤਾਹਿ ਤੇ ਮਤ ਹਾਨ।
ਫਕਰਨ ਪਰ ਆਇ ਤੇਗ਼ ਧਰਾਈ।
ਨਿਜ ਤਨ ਕਾ ਕਿਉਂ ਨਾਸ ਕਰਾਈ।੫੩।"

ਗੁਰੂ ਜੀ ਨੂੰ ਜਾਣੀ ਜਾਣ ਸਮਝ ਕੇ ਉਹ ਪਠਾਣ ਚਰਨੀ ਢਹਿ ਪਿਆ ਤੇ ਗੁਰੂ ਕਾ ਸਿੱਖ ਹੋ ਗਿਆ।

(ਇਹ ਦੂਸਰੇ ਗੁਰਦੇਵ ਤੇ ਹਮਾਯੂੰ ਦੀ ਸਾਖੀ ਦੁਹਰਾਈ ਜਾਪਦੀ ਹੈ।)

ਗੁਰੂ ਜੀ ਦਾ ਹੁਕਮ ਪਾ ਕੇ ਉਹ ਪਠਾਣ ਬਾਦਸ਼ਾਹ ਕੋਲ ਗਿਆ, ਤਾਂ ਸ਼ਾਹਜਹਾਂ ਨੇ ਉਸਦਾ ਮਨਸਬ ਵਧਾ ਕੇ, ਉਸਨੂੰ ਵਜ਼ੀਰ ਬਣਾ ਲਿਆ।

ਸਤਲੁਜ ਕੰਢੇ ਬਾਘੇ ਪਿੰਡ ਦੇ ਰਹਿਣ ਵਾਲਾ ਇਕ ਸਿੱਖ ਆਇਆ। ਉਸਨੇ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਨਦੀ ਕਿਨਾਰੇ ਰੁਹੇਲੇ ਦਾ ਥੇਹ ਬਹੁਤ ਚੰਗੀ ਥਾਂ ਹੈ। ਚੌਮਾਸਾ ਓਥੇ ਚੱਲ ਕਟੋ।

ਗੁਰੂ ਜੀ ਨੇ ਬਾਬਾ ਗੁਰਦਿਤਾ ਜੀ ਨੂੰ ਗੋਇੰਦਵਾਲ ਨੂੰ ਤੋਰ ਦਿਤਾ, ਤੇ ਪੈਂਦੇ ਖ਼ਾਂ ਨੂੰ ਆਪਣੇ ਘਰੇ ਰਹਿਣ ਦਾ ਹੁਕਮ ਦੇ ਦਿਤਾ। ਆਪ ਗੁਰੂ ਜੀ ਰੁਹੇਲੇ ਦੇ ਥੇਹ ਵੱਲ ਤੁਰ ਪਏ।

# ਅਧਿਆਇ ਚੌਧਵਾਂ

(ਇਹ ਅਧਿਆਇ ਸ਼ੁਰੂ ਕਰਨ ਲਗਿਆਂ ਵੀ ਕਵੀ ਸਾਰਦਾ ਮਾਈ ਨੂੰ ਨਹੀਂ ਭੁੱਲਿਆ। ਪੱਕਾ ਭਗਤ ਹੈ ਦੇਵੀ ਸਾਰਦਾ ਦਾ।)

"ਨਮੋ ਨਮੋ ਸ੍ਰੀ ਗੁਰੂ ਕੋ ਬਹੁਰ ਸਾਰਦਾ ਮਾਇ।
ਹਰੋ ਵਿਘਨ ਗੁਰ ਜਸ ਕਰੋ, ਮੇਰੀ ਕਰੋ ਸਹਾਇ।੧।"

(ਫਿਰ ਕਵੀ ਪੰਡਤਾਂ ਵਾਲੇ ਸਗਨ ਵਿਚਾਰਦਾ ਹੈ।)

"ਜਬ ਪ੍ਰਭ ਭਏ ਤੁਰੰਗ ਅਸਵਾਰਾ।
ਹੋਤ ਭਏ ਬਹੁ ਮੰਗਲਚਾਰਾ।
ਬਾਵੇਂ ਤੀਤਰ, ਸਨਮੁਖ ਧੇਨਾ।

ਬੱਛ ਚੁੰਘਾਵਤ, ਬਾਲ ਸੁਨੈਨਾ ।੨।
ਬਹੁਰ ਮਿਠਾਈ, ਕੁੰਭ ਸੁ ਆਯੋ ।
ਗੁਰ ਸਨਮੁਖ ਅਤਿ ਹਰਖ ਧਰਾਯੋ ।
ਸਾਰੇ ਹੋਨ ਲਗੇ ਸੁਭ ਸਗਨੰ ।
ਦੇਖ ਤਾਸ ਸਤਿਗਰ ਭੇ ਮਗਨੇ ।੩।"

ਦਰਿਆ ਪਾਰ ਕਰ ਕੇ ਗੁਰੂ ਜੀ ਰੁਹੇਲੇ ਪੁੱਜੇ । ਇਕ ਪਾਸੇ ਕੁਛ ਘਰ ਸਨ, ਬਾਕੀ ਥੇਹ ਪਿਆ ਸੀ । ਗੁਰੂ ਜੀ ਨੇ ਓਥੇ ਡੇਰੇ ਲਾ ਦਿਤੇ ।

ਇਲਾਕੇ ਦਾ ਚੌਧਰੀ ਘੇਰੜ ਆਇਆ । ਉਹਨੇ ਕਿਹਾ, ਆਪ ਪਹਿਲੇ ਗੁਰੂਆਂ ਵਾਂਗ ਕਿਉਂ ਨਹੀਂ ਰਹਿੰਦੇ, ਝਗੜੇ ਕਿਉਂ ਕਰਦੇ ਹੋ । ਗੁਰੂ ਜੀ ਸ਼ਾਂਤ ਰਹੇ । ਘੇਰੜ ਚਲਾ ਗਿਆ ।

ਗੁਰੂ ਜੀ ਨੇ ਓਥੇ ਨਵਾਂ ਪਿੰਡ ਵਸਾਉਣ ਵਾਸਤੇ ਮੋਹੜੀ ਗੱਡੀ ।

ਖ਼ਬਰ ਸੁਣ ਕੇ ਘੇਰੜ ਫੇਰ ਆ ਗਿਆ । ਉਹਨੇ ਬਹੁਤ ਵੱਧ ਘੱਟ ਬਚਨ ਕਹੇ, ਪਰ ਗੁਰੂ ਜੀ ਸ਼ਾਂਤ ਰਹੇ । ਤੀਸਰੇ ਦਿਨ ਘੇਰੜ ਫਿਰ ਆ ਕੇ ਧਮਕੀਆਂ ਦੇਣ ਲੱਗਾ । ਉਹਨੇ ਗੁਰੂ ਸਾਹਿਬ ਦੀ ਬਹੁਤ ਨਿੰਦਿਆ ਕੀਤੀ, ਤਾਂ ਸਿੱਖਾਂ ਨੇ ਕੁੱਟ ਕੁੱਟ ਕੇ ਮਾਰ ਦਿਤਾ ਤੇ ਦਰਿਆ ਵਿਚ ਰੋੜ੍ਹ ਦਿਤਾ ।

ਘੇਰੜ ਦਾ ਪੁੱਤਰ ਰਤਨ ਚੰਦ ਪਹਿਲਾਂ ਜਾ ਕੇ ਚੰਦੂ ਦੇ ਪੁੱਤਰ ਕਰਮ ਚੰਦ ਨੂੰ ਮਿਲਿਆ । ਦੋਵੇਂ ਰਲ ਕੇ ਸੂਬਾ ਜਲੰਧਰ ਅਬਦੁਲ ਖ਼ਾਨ ਪਾਸ ਗਏ । ਉਹ ਪੰਦਰਾਂ ਸਹਿਸ (ਸੌ, ਹਜ਼ਾਰ) ਫ਼ੌਜ ਲੈ ਕੇ ਚੜ੍ਹ ਪਿਆ । ਨਾਲ ਕਰਮ ਚੰਦ ਤੇ ਰਤਨ ਚੰਦ ਚੜ੍ਹੇ ।

ਗੁਰੂ ਜੀ ਦੇ ਯਧੇ : ਜੱਟੂ, ਕਲਿਆਣਾ, ਪਿਰਾਗਾ, ਮਥਰਾ, ਜਗਨਾ, ਜੋਧ, ਪਰਸਰਾਮ, ਮੋਲਕ, ਸਕਤੂ, ਬਿਧੀਚੰਦ ਆਦਿ ।

ਦੁਸ਼ਮਣ ਜਰਨੈਲ : ਅਬਦੁਲ ਖ਼ਾਂ ਸੂਬੇਦਾਰ ਜਲੰਧਰ, ਮੁਹੰਮਦ ਖ਼ਾਨ, ਬੈਰਮ ਖ਼ਾਨ, ਬਲਵੰਡ ਖ਼ਾਨ, ਅਲੀ ਬਖ਼ਸ਼, ਇਮਾਮ ਬਖ਼ਸ਼, ਨਬੀ ਬਖ਼ਸ਼, ਕਰੀਮ ਬਖ਼ਸ਼, ਯਾਰ ਮੁਹੰਮਦ, ਰਤਨ ਚੰਦ, ਕਰਮ ਚੰਦ ।

ਸਭ ਤੋਂ ਪਹਿਲਾਂ ਭਾਈ ਜੱਟੂ ਤੇ ਮੁਹੰਮਦ ਖ਼ਾਨ, ਦੋਵੇਂ ਲੜ ਕੇ ਸ਼ਹੀਦ ਹੋ ਗਏ ।

ਫਿਰ ਭਾਈ ਮਥਰਾ ਸੌ ਸਿਪਾਹੀ ਲੈ ਕੇ ਮੈਦਾਨ ਵਿਚ ਆਇਆ । ਉਸਦੇ ਟਾਕਰੇ 'ਤੇ ਪੰਜ ਸੌ ਸਿਪਾਹੀ ਲੈ ਕੇ ਬੈਰਮ ਖ਼ਾਂ ਆਇਆ । ਮਥਰੇ ਹੱਥੋਂ ਬੈਰਮ ਖ਼ਾਂ ਮਾਰਿਆ ਗਿਆ ਤੇ ਉਸਦੀ ਸਾਰੀ ਫ਼ੌਜ ਵੀ । ਫਿਰ ਇਮਾਮ ਬਖ਼ਸ਼ ਫ਼ੌਜ ਲੈ ਕੇ ਮਥਰੇ 'ਤੇ ਪਿਆ । ਘਮਸਾਣ ਯੁਧ ਵਿਚ ਮਥਰਾ ਤੇ ਇਮਾਮ ਬਖ਼ਸ਼ ਦੋਵੇਂ ਮਾਰੇ ਗਏ ।

ਫਿਰ ਅਲੀ ਬਖ਼ਸ਼ ਤੇ ਬਲਵੰਡ ਖ਼ਾਂ ਚੜ੍ਹੇ । ਉਹਨਾਂ ਦੇ ਟਾਕਰੇ ਤੇ ਭਾਈ ਨਾਨੋ, ਕਲਿਆਣਾ, ਜਗਨਾ, ਕ੍ਰਿਸ਼ਨਾ, ਜੋਧ, ਮੋਲਕ ਆਦਿ ਆਏ । ਜੰਗ ਵਿਚ ਨਾਨੋ ਸ਼ਹੀਦ ਹੋ ਗਿਆ । ਫਿਰ ਮੋਲਕ ਨੇ ਬਲਵੰਡ ਖ਼ਾਂ ਨੂੰ ਮਾਰ ਲਿਆ । ਅੰਤ ਮੋਲਕ ਵੀ ਸ਼ਹੀਦ ਹੋ ਗਿਆ । ਅਲੀ ਬਖ਼ਸ਼ ਵੀ ਮਾਰਿਆ ਗਿਆ ।

ਫਿਰ ਸੂਬੇ ਦੇ ਦੋਵੇਂ ਪੁੱਤਰ ਤੇ ਯਾਰ ਮੁਹੰਮਦ ਮੈਦਾਨ ਵਿਚ ਆਏ । ਓਧਰੋਂ

ਕਲਿਆਣਾ ਅੱਗੇ ਵਧਿਆ। ਕਲਿਆਣੇ ਹੱਥੋਂ ਨਬੀ ਬਖ਼ਸ਼ ਮਾਰਿਆ ਗਿਆ। ਕ੍ਰਿਸ਼ਨੇ ਹੱਥੋਂ ਕਰੀਮ ਬਖ਼ਸ਼ ਮਾਰਿਆ ਗਿਆ। ਏਥੇ ਭਾਈ ਕਿਸ਼ਨਾ ਵੀ ਸ਼ਹੀਦ ਹੋ ਗਿਆ। ਫਿਰ ਯਾਰ ਮੁਹੰਮਦ ਤੇ ਜਗਨਾ ਲੜ ਕੇ ਸ਼ਹੀਦ ਹੋ ਗਏ।

ਅੰਤ ਸੂਬਾ ਅਬਦੁੱਲਾ, ਕਰਮ ਚਦ ਤੇ ਰਤਨ ਚੰਦ ਤਿੰਨੇ ਮੈਦਾਨ ਵਿਚ ਆਏ।

(ਕਵੀ ਪਹਿਲਾਂ ਤਾਂ ਵੈਰੀ ਦੀ ਫ਼ੌਜ ਪੰਦਰਾਂ ਸਹਸ ਲਿਖਦਾ ਹੈ। ਸਹਸ ਦਾ ਅਰਥ ਸੌ ਹੈ, ਪਰ ਅੱਗੇ ਚੱਲ ਕੇ ਪੰਦਰਾਂ ਹਜ਼ਾਰ ਲਿਖਦਾ ਹੈ। ਹਜ਼ਾਰ ਵਾਸਤੇ ਸ਼ਬਦ ਸਹੰਸਰ ਵਰਤਣਾ ਚਾਹੀਦਾ ਸੀ।)

ਉਹਨਾਂ ਦੇ ਟਾਕਰੇ 'ਤੇ ਗੁਰੂ ਜੀ ਆਪ ਆਏ। ਦੂਸਰੇ ਪਾਸੇ ਪਰਸਰਾਮ ਤੇ ਸਕਤੂ ਵੀ ਚੜ੍ਹ ਪਏ। ਇਹ ਦੋਵੇਂ ਯੋਧੇ ਸ਼ਹੀਦ ਹੋ ਗਏ, ਤਾਂ ਬਿਧੀ ਚੰਦ ਮੈਦਾਨ ਵਿਚ ਆ ਗਿਆ। ਬਿਧੀ ਚੰਦ ਨੇ ਚੰਦੂ ਦਾ ਪੁੱਤਰ ਫੜ ਕੇ ਗੁਰੂ ਜੀ ਪਾਸ ਲੈ ਆਂਦਾ। ਪਰ ਗੁਰੂ ਜੀ ਨੇ ਤਰਸ ਖਾ ਕੇ ਉਸਨੂੰ ਛੱਡ ਦਿਤਾ।

ਫਿਰ ਅਬਦੁੱਲਾ, ਰਤਨ ਚੰਦ ਤੇ ਕਰਮ ਚੰਦ, ਤਿੰਨੇ ਗੁਰੂ ਜੀ ਦੇ ਟਾਕਰੇ 'ਤੇ ਆ ਗਏ। ਗੁਰੂ ਜੀ ਦੇ ਹੱਥੋਂ ਰਤਨ ਚੰਦ ਤੇ ਕਰਮ ਚੰਦ ਮਾਰੇ ਗਏ। ਫਿਰ ਅਬਦੁੱਲਾ ਨੇ ਗੁਰੂ ਜੀ ਦਾ ਘੋੜਾ ਮਾਰ ਦਿਤਾ। ਗੁਰੂ ਜੀ ਨੇ ਉਹਦਾ ਘੋੜਾ ਮਾਰ ਦਿਤਾ। ਦੋਵੇਂ ਪੈਦਲ ਹੋ ਕੇ ਲੜਨ ਲੱਗੇ। ਗੁਰੂ ਜੀ ਦੇ ਹੱਥੋਂ ਅਬਦੁੱਲਾ ਮਾਰਿਆ ਗਿਆ। ਇਸ ਵਾਸਤੇ ਉਹ ਬਬਾਣ ਚੜ੍ਹ ਕੇ ਦੇਵਲੋਕ ਨੂੰ ਗਿਆ।

ਵੈਰੀ ਦੀ ਬਚੀ ਫ਼ੌਜ ਨੱਸ ਗਈ, ਜਰਨੈਲ ਸਾਰੇ ਮਾਰੇ ਗਏ।

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਸਭ ਲੋਥਾਂ ਦਰਿਆ ਵਿਚ ਰੋੜ੍ਹ ਦਿਤੀਆਂ।

# ਅਧਿਆਇ ਪੰਦਰੂਵਾਂ

ਗੁਰੂ ਜੀ ਨੇ ਘੇਰੜ ਦੇ ਘਰ ਢੁਹਾ ਦਿਤੇ। ਗੁਰੂ ਜੀ ਨੇ ਨਵਾਂ ਨੱਗਰ (ਹਰਿਗੋਬਿੰਦ ਪੁਰਾ) ਵਸਾਇਆ। ਨਾਲ ਮਸੀਤ ਵੀ ਬਣਵਾਈ।

ਕਿਸੇ ਹੋਰ ਦੇਸ ਦੀ ਸੰਗਤ ਆਈ। ਭਾਈ ਸੁਭਾਗਾ ਗੁਰੂ ਜੀ ਵਾਸਤੇ ਪੰਜ ਲਖ ਦੇ ਪੰਜ ਘੋੜੇ ਲਿਆਇਆ। ਗੁਰੂ ਜੀ ਨੇ ਇਕ ਘੋੜਾ ਬਿਧੀ ਚੰਦ ਨੂੰ ਦਿਤਾ, ਇਕ ਪੈਂਦੇ ਖ਼ਾਂ ਨੂੰ ਦੇ ਦਿਤਾ, ਇਕ ਬਾਬੇ ਗੁਰਦਿਤੇ ਨੂੰ ਦੇ ਦਿਤਾ। ਤੇ ਦੋ ਗੁਰਦੇਵ ਨੇ ਆਪ ਰੱਖ ਲਏ।

ਇਕ ਦਿਨ ਗੁਰੂ ਜੀ ਨੇ ਫ਼ੁਰਮਾਇਆ, ਕੋਈ ਸਿੱਖ ਹੈ, ਜੋ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਵੇ। ਭਾਈ ਗੁਪਾਲੇ ਨੇ ਸੁਧ ਪਾਠ ਸੁਣਾਇਆ। ਗੁਰੂ ਜੀ ਨੇ ਸੋਚਿਆ, ਇਸ ਨੂੰ ਗੁਰਗੱਦੀ ਦੇ ਦੇਈਏ, ਇਸ ਸ਼ੁੱਧ ਪਾਠ ਬਦਲੇ ਏਹਾ ਠੀਕ ਹੈ। ਪਰ ਪਾਠ ਦੇ ਅੰਤ 'ਤੇ ਪਹੁੰਚ ਕੇ ਗੁਪਾਲੇ ਦੇ ਦਿਲ ਵਿਚ ਆ ਗਈ, ਜੇ ਮਹਾਰਾਜ ਮੈਨੂੰ ਉਹ ਘੋੜਾ ਦੇ ਦੇਣ, ਤਾਂ ਖ਼ੁਸ਼ੀ ਹੈ। ਸੋ ਗੁਰੂ ਜੀ ਨੇ ਘੋੜਾ ਬਖ਼ਸ਼ ਦਿਤਾ।

ਇਸ ਸਮੇਂ ਬਿਸਕਰਮਾਂ, ਮੇਧਾਵੀ ਨਾਮ ਧਰ ਕੇ, ਰੂਪ ਬਦਲ ਕੇ ਹਾਜ਼ਰ ਹੋਇਆ।

ਉਹਨੇ ਗੁਰੂ ਜੀ ਦੇ ਹੁਕਮ ਨਾਲ ਨੱਗਰ ਵਸਾਇਆ।

ਏਥੇ ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ, ਭਾਈ ਅਜਿੱਤਾ, ਭਾਈ ਜੀਵਾ ਤੇ ਭਾਈ ਜੋਧ ਦਰਸ਼ਨ ਹਿੱਤ ਆਏ। ਗੁਰੂ ਜੀ ਨੇ ਬੜਾ ਆਦਰ ਕੀਤਾ। ਫਿਰ ਸਭ ਨੇ ਨਵਾਂ ਵਸਾਇਆ ਨੱਗਰ ਵੇਖਿਆ। ਬਾਬੇ ਬੁੱਢੇ ਨੇ ਉਸਦਾ ਨਾਮ ਹਰਿਗੋਬਿੰਦ ਪੁਰਾ ਰਖਿਆ।

ਭਾਈ ਗੁਰਦਾਸ ਜੀ ਕੁਛ ਸਮਾਂ ਗੁਰੂ ਜੀ ਪਾਸ ਰਹੇ, ਤੇ ਬਾਕੀ ਬਾਬਾ ਬੁਢਾ ਜੀ ਨਾਲ ਰਮਦਾਸ ਚਲੇ ਗਏ।

ਕਾਂਸ਼ੀ ਦੀ ਸੰਗਤ ਦਰਸ਼ਨ ਹਿਤ ਆਈ। ਗੁਰੂ ਜੀ ਸ਼ਕਾਰ ਖੇਡ ਕੇ ਆਏ ਸਨ। ਗੁਰੂ ਜੀ ਦੇ ਇਕ ਹੱਥ ਵਿਚ ਬਟੇਰਾ ਸੀ, ਤੇ ਦੂਸਰੇ ਵਿਚ ਬਾਜ਼, ਜੋ ਬਟੇਰੇ ਦਾ ਮਾਸ ਤੋੜ ਤੋੜ ਕੇ ਖਾ ਰਿਹਾ ਸੀ। ਇਕ ਸਿੱਖ ਨੇ ਸ਼ੰਕਾ ਪਰਗਟ ਕੀਤਾ,ਕਿ ਆਪ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਹੋ ਕੇ ਹਿੰਸਾ ਕਰ ਰਹੇ ਹੋ। ਤਾਂ ਗੁਰੂ ਜੀ ਦੇ ਹੁਕਮ ਨਾਲ ਬਾਜ਼ ਨੇ ਆਪਣੀ ਕਹਾਣੀ ਸੁਣਾਈ। "ਮੈਂ ਗੁਰੂ ਰਾਮਦਾਸ ਜੀ ਦਾ ਸਿੱਖ ਸਾਂ, ਤੇ ਇਹ ਬਟੇਰਾ ਮਲਾਹ ਸੀ। ਗੁਰੂ ਜੀ ਨੇ ਮੈਨੂੰ ਪੰਜ ਪੈਸੇ ਦੇ ਕੇ ਕਿਸੇ ਕੰਮ ਤੋਰਿਆ। ਰਾਹ ਵਿਚ ਬਿਆਸ ਲੰਘਣਾ ਸੀ। ਬੇੜੀ ਤੇ ਚੜ੍ਹ ਕੇ ਪਾਰ ਜਾਣਾ ਸੀ। ਦਰਿਆ ਦੇ ਅੱਧ ਵਿਚ ਜਾ ਕੇ ਮਲਾਹ ਨੇ ਚਾਰ ਆਨੇ ਮੰਗੇ। ਮੇਰੇ ਕੋਲ ਸਭੋ ਪੰਜ ਪੈਸੇ ਸਨ, ਜੋ ਮੈਂ ਦੇ ਦਿਤੇ। ਮਲਾਹ ਨੇ ਮੈਨੂੰ ਚੁੱਕ ਕੇ ਦਰਿਆ ਵਿਚ ਸੁੱਟ ਦਿਤਾ। ਮੈਂ ਮਰਨ ਲੱਗੇ ਗੁਰੂ ਜੀ ਨੂੰ ਯਾਦ ਕਰਕੇ ਮਨ ਵਿਚ ਧਾਰੀ, ਕਿ ਮੈਂ ਇਹਦਾ ਮਾਸ ਚੱਕਾਂ ਨਾਲ ਖਾਵਾਂਗਾ। ਦੋਵੇਂ ਮਰ ਕੇ ਧਰਮ ਰਾਜ ਪਾਸ ਪਹੁਚੇ,ਤਾਂ ਉਹਨੇ ਕਿਹਾ, ਤੁਹਾਡਾ ਨਿਆਂ ਗੁਰੂ ਕਰੇਗਾ। ਸੋ, ਮਲਾਹ ਬਟੇਰਾ ਤੇ ਮੈਂ ਬਾਜ਼ ਬਣ ਕੇ ਆਏ ਹਾਂ। ਸਾਖੀ ਮੁਕਣ 'ਤੇ ਉਹ ਦੋਵੇ—ਬਾਜ਼ ਤੇ ਬਟੇਰਾ—ਮਰ ਗਏ, ਤੇ ਦੋਵੇਂ ਸੁੰਦਰ ਰੂਪ ਧਾਰ ਕੇ ਬੈਕੁੰਠ ਨੂੰ ਗਏ।

ਗੁਰੂ ਜੀ ਨੇ ਬਟਾਲੇ ਸਿੱਖ ਭੇਜਿਆ, ਕਿ ਓਥੋਂ ਪੰਡਤ ਨਿਤਾ ਨੰਦ ਨੂੰ ਬੁਲਾਵੋ, ਜੋ ਆ ਕੇ ਸਾਨੂੰ ਭਗਵਤ ਦੀ ਕਥਾ ਸੁਣਾਵੇ। ਪੰਡਤ ਆ ਗਿਆ। ਭਾਦਰੋਂ ਸੁਦੀ ਦੋ ਨੂੰ ਕਥਾ ਸ਼ੁਰੂ ਹੋਈ। ਗੁਰੂ ਜੀ ਬੜੇ ਧਿਆਨ ਨਾਲ ਸੁਣਦੇ। ਪੰਡਤ ਨੇ ਕਿਹਾ, ਕਿ ਇਕ ਲੱਖ ਜੋਜਨ (ਚਾਰ ਲੱਖ ਮੀਲ) ਪੈਂਡਾ ਹੈ, ਜੋ ਮਨੁੱਖ ਨੂੰ ਸਾਲ ਵਿਚ ਤੈ ਕਰਨਾ ਪੈਂਦਾ ਹੈ। ਭਾਈ ਸੁੰਦਰ ਨੇ ਕਿਹਾ, ਗੁਰੂ ਦੀ ਕਿਰਪਾ ਹੋਵੇ, ਤਾਂ ਚਾਰ ਪਹਿਰ ਵਿਚ ਹੀ ਉਹ ਪੈਂਡਾ ਮੁੱਕ ਜਾਂਦਾ ਹੈ। ਭਾਈ ਲਾਲੇ ਨੇ ਦੋ ਪਹਿਰ ਵਿਚ ਤੇ ਭਾਈ ਮਈਆ ਨੇ ਇਕ ਪਹਿਰ ਵਿਚ ਮੁੱਕ ਜਾਣ ਦੀ ਗੱਲ ਕਹੀ। ਭਾਈ ਨਿਹਾਲੇ ਨੇ ਕਿਹਾ, ਗੁਰੂ ਕਿਰਪਾ ਕਰੇ। ਤਾਂ ਇਕ ਪਲ ਵਿਚ ਪੰਧ ਮੁਕ ਜਾਵੇ। ਪੰਡਤ ਨੇ ਗੁਰੂ ਜੀ ਪਾਸ ਸ਼ਕਾਇਤ ਕੀਤੀ, ਕਿ ਸਿੱਖ ਐਸਾ ਕਹਿੰਦੇ ਹਨ, ਕੀ ਪੁਰਾਣ ਝੂਠਾ ਹੈ?

ਭਾਈ ਗੁਰਦਾਸ ਨੇ ਕਿਹਾ, ਧਰਮ ਰਾਏ ਨਾਲ ਸਿੱਖਾਂ ਦਾ ਵਾਸਤਾ ਨਹੀਂ। ਗੁਰੂ ਸਮਰਥ ਹੈ। ਅੰਤ ਪੰਡਤ ਗੁਰੂ ਜੀ ਦਾ ਸਿੱਖ ਬਣਿਆਂ। ਜਨਮ ਅਸ਼ਟਮੀ ਨੂੰ ਭਗਵਤ ਪੁਰਾਣ ਦੀ ਕਥਾ ਦਾ ਭੋਗ ਪਿਆ। ਗੁਰੂ ਜੀ ਨੇ ਪੰਡਤ ਨੂੰ ਬੜਾ ਧਨ ਦਿਤਾ।

# ਅਧਿਆਇ ਸੋਲ੍ਹਵਾਂ

ਗੁਰੂ ਅਰਜਨ ਦੇਵ ਜੀ ਨੇ ਬਾਬੇ ਬੁੱਢੇ ਨੂੰ ਕਿਹਾ, ਕਿ ਹੁਣ ਤੁਸਾਂ ਛੇਵੇਂ ਗੁਰੂ ਦੇ ਦਰਸ਼ਨ ਕਰ ਲਏ ਹਨ, ਹੁਣ ਸੱਚਖੰਡ ਜਾਓ। ਇਹ ਕਹਿਕੇ ਪੰਜਵੇਂ ਗੁਰੂ ਲੋਪ ਹੋ ਗਏ।

ਅੰਤ ਸਮਾਂ ਨੇੜੇ ਜਾਣ ਕੇ ਬਾਬੇ ਬੁੱਢੇ ਨੇ ਗੁਰੂ ਜੀ ਪਾਸ ਸੇਵਕ ਭੇਜਿਆ। ਭਾਈ ਨਿਹਾਲੂ ਦੇ ਤਹਿਤ ਕੁਛ ਸੈਨਾਂ ਹਰਿਗੋਬਿੰਦ ਪੁਰ ਛਡ ਕੇ ਗੁਰੂ ਜੀ ਤੁਰ ਪਏ। ਰਸਤੇ ਵਿਚ ਨਾਮਦੇਵ ਦੇ ਦੇਹੁਰੇ ਦੇ ਦਰਸ਼ਨ ਕਰਕੇ ਗੁਰੂ ਜੀ ਨੌਂਵੀ ਥਿੱਤ ਨੂੰ ਰਮਦਾਸ ਜਾ ਪੁਜੇ। ਬਾਬਾ ਬੁਢਾ ਚਰਨੀ ਲੱਗਾ। ਬਾਬੇ ਬੁਢੇ ਨੇ ਆਪਣੇ ਪੁੱਤਰ ਭਾਨੂੰ ਦੀ ਬਾਂਹ ਗੁਰੂ ਜੀ ਹੱਥ ਪਕੜਾਈ।

ਬਾਬਾ ਬੁੱਢਾ ਜੀ ਨੂੰ ਲੈਣ ਵਾਸਤੇ ਪੰਜੇ ਗੁਰੂ ਆਏ,

"ਸਾਹਿਬ ਬੁਢੇ ਪ੍ਰਾਨ ਸਿਧਾਏ।
ਪਾਂਚ ਗੁਰੂ ਸੰਗ ਅਤਿ ਸੁਖ ਪਾਏ।...੫੧।"

ਕਵੀ ਲਿਖਦਾ ਹੈ, ਬਾਬੇ ਬੁਢੇ ਦੇ ਫੁੱਲ ਗੰਗਾ ਭੇਜੇ।

"ਜਬ ਚੌਥੇ ਕਾ ਦਿਵਸ ਲਖਾਏ।
ਮ੍ਰਿਤਕ ਕ੍ਰਿਆ ਕਰ ਫੂਲ ਚੁਨਵਾਏ।
ਸਾਥ ਸਿੱਖ ਗੰਗਾ ਪਠ ਦੀਨੇ।
ਅਨਗਨ ਦਰਬ ਸਾਥ ਤਿਨ ਲੀਨੇ।੭੭।"

ਫਿਰ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਾਇਆ ਗਿਆ। ਤੇਰ੍ਹਵੇਂ ਤੇ ਗੁਰੂ ਜੀ ਨੇ ਭਾਈ ਭਾਨੇ ਨੂੰ ਪੱਗ ਦਿਤੀ।

ਇਕ ਦਿਨ ਪੱਟੀ ਦੇ ਵੱਸਣ ਵਾਲੀ ਮਾਈ ਦੇਸਾਂ (ਸਿੱਧੂ ਗੋਤ ਦੀ ਜੱਟੀ) ਪੁੱਤਰ ਦੀ ਭਾਵਨਾ ਲੈ ਕੇ ਆਈ। ਗੁਰੂ ਜੀ ਨੇ ਕਿਹਾ, ਤੇਰੇ ਲੇਖਾਂ ਵਿਚ ਪੁੱਤਰ ਨਹੀਂ। ਭਾਈ ਗੁਰਦਾਸ ਜੀ ਨੇ ਸਮਝਾਇਆ ਮਾਈ ਨੂੰ, ਤੂੰ ਬੇਨਤੀ ਕਰ, ਕਿ ਆਪ ਹੁਣ ਲਿਖ ਦਿਹੋ।

ਅਗਲੇ ਦਿਨ ਗੁਰੂ ਜੀ ਸ਼ਕਾਰ ਖੇਲਣ ਜਾਣ ਲੱਗੇ, ਤਾਂ ਮਾਈ ਨੇ ਫਿਰ ਬੇਨਤੀ ਆ ਕੀਤੀ। ਗੁਰੂ ਜੀ ਨੇ ਵਰ ਦੇ ਦਿਤਾ।

"ਦੀਨ ਪਛਾਨ ਨਿਧਾਨ ਪ੍ਰਭੂ ਮੁਸਕਾਇ ਕਹਿਯੋ ਤੁਮਰੇ ਸੁਤ ਆਵੈ।
ਦੇਸਾਂ ਕਹੈ, ਪ੍ਰਤੀਤ ਦੇਹੋ ਪ੍ਰਭੁ ਦੇਹੁ ਲਿਖਾਇ ਹਮੈ ਦੁਖ ਜਾਵੈ।
ਕਾਗਦ ਕਲਮ ਲਈ ਗੁਰ ਹਾਥ ਲਗੇ ਲਿਖ ਏਕ ਹੈ* ਪਾਂਵ ਉਠਾਵੈ।
ਏਕ ਤੇ ਸਪਤ ਭਏ ਤਬ ਹੀ ਗੁਰ ਐਸ ਕਹਿਯੋ ਸੁਤ ਮਾਤ ਲਹਾਵੈ।੧੦੩।"

(*ਹੈ=ਘੋੜਾ। ਫਿਰ ਗੁਰੂ ਨਾਲੋਂ ਘੋੜਾ ਵਧੇਰੇ ਸ਼ਕਤੀ ਵਾਲਾ ਹੋਇਆ?)

ਸੱਤਾਂ ਵਰ੍ਹਿਆਂ ਵਿਚ ਮਾਈ ਦੇਸਾਂ ਦੇ ਘਰ ਸੱਤ ਪੁੱਤ ਹੋਏ।

ਗੁਰੂ ਜੀ ਸ਼ਕਾਰ ਖੇਡ ਰਹੇ ਸਨ। ਇਕ ਸਿੱਖ ਨੇ ਆ ਕੇ ਕਿਹਾ, ਕਿ ਲਾਗਲੇ ਪਿੰਡ ਵਿਚ ਕਸਾਈਆਂ ਗਾਂ ਕਤਲ ਕੀਤੀ ਹੈ। ਗੁਰੂ ਜੀ ਨੇ ਜਾ ਕੇ ਉਹ ਸਾਰੇ ਕਸਾਈ

ਮਾਰ ਦਿਤੇ। ਉਸ ਕਤਲ ਹੋਈ ਗਾਂ ਨੇ ਉਠ ਕੇ ਬੇਨਤੀ ਕੀਤੀ,

"ਜੋਊ ਧੇਨ ਦੁਸ਼ਟਨ ਹਨੀ, ਸੋ ਧਰ ਰੂਪ ਅਪਾਰ।
ਦਿੱਬ ਦੇਹ ਧਰ ਸੋ ਅਈ, ਕ੍ਰਿਪਾ ਸਿੰਧ ਨਿਕਟਾਰ।੧੧੪।
ਹਾਥ ਜੋਰ ਬਿਨਤੀ ਕਰੀ, ਮੈਂ ਹੋ ਭੂਮਿ ਅਨਾਥ।
ਦੁਸ਼ਟ ਖੇਦ ਮੋ ਕੋ ਕਰੈਂ, ਹਰੋ ਭਾਰ ਅਸ ਸਾਥ।੧੧੫।"

ਉਸ ਸਮੇਂ ਸਭ ਦੇਵਤਿਆਂ ਵੀ ਆ ਕੇ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ, ਦਸਵੇਂ ਜਾਮੇਂ ਵਿਚ ਅਸੀਂ ਪੰਥ ਸਾਜ ਕੇ ਦੁਸ਼ਟਾਂ ਦਾ ਨਾਸ ਕਰਾਂਗੇ।

ਫਿਰ ਗੁਰੂ ਜੀ ਕਰਤਾਰ ਪੁਰ (ਰਾਵੀ ਕੰਢੇ) ਪੁੱਜੇ ਤੇ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਦੇ ਦਰਸ਼ਨ ਕੀਤੇ। ਗੁਰੂ ਨਾਨਕ ਦੇਵ ਜੀ ਦਾ ਪੋਤਰਾ ਧਰਮ ਚੰਦ ਸ਼ਰਨ ਆਇਆ।

ਭਾਈ ਭਾਨੇ ਦੀ ਪੁੱਛ ਉਤੇ ਧਰਮ ਚੰਦ ਨੇ ਲਹਿਣਾ ਜੀ ਦੀ ਸਾਖੀ ਸੁਣਾਈ।

ਇਕ ਰਾਤ ਏਥੇ ਵੈਸ਼ਨੋ ਦੇਵੀ ਦਾ ਸੰਗ ਰਿਹਾ। ਲਹਿਣਾ ਤੇਹਣ ਰਾਤ ਗੁਰੂ ਜੀ ਪਾਸ ਹੀ ਟਿਕਿਆ। ਪਿਛਲੀ ਰਾਤ ਲਹਿਣਾ ਜੀ ਨੇ ਇਕ ਸੁੰਦਰ ਇਸਤਰੀ ਦੇਖੀ, ਜੋ ਗੁਰੂ ਜੀ ਦੇ ਬੂਹੇ ਅੱਗੇ ਝਾੜੂ ਦੇ ਰਹੀ ਸੀ। ਲਹਿਣਾ ਜੀ ਦੇ ਪੁਛਣ ਉਤੇ ਉਸ ਨੇ ਦੱਸਿਆ,

"ਸੁੰਦਰ ਰੂਪ ਨਿਕੇਤ ਨਿਹਾਰਾ।
ਪੂਛਿਓ ਕੋ ਹੈ, ਕਹੁ ਵਿਵਹਾਰਾ।
ਤਬ ਦੇਵੀ ਮੁਖ ਬਚਨ ਪ੍ਰਕਾਸੀ।
ਗੁਰੂ ਨਾਨਕ ਕੀ ਮੈਂ ਹੋਂ ਦਾਸੀ।੧੪੮।
ਜਿਹ ਦਰਸਨ ਚਾਲੈ ਤੁਮੇ, ਸੋ ਮਮ ਇਹਾਂ ਬੁਹਾਰ।
ਆਦ ਨਾਰਾਇਨ ਬਪ ਧਰੇ, ਖੇਲਤ ਇਹ ਸੁਖ ਕਾਰ।੧੪੯।"

ਦੇਵੀ ਨੇ ਕਿਹਾ, ਮੈਂ ਰੋਜ਼ ਆ ਕੇ ਗੁਰੂ ਜੀ ਦੇ ਦਰ 'ਤੇ ਝਾੜੂ ਦੇਂਦੀ ਹਾਂ। ਇਹ ਕਹਿ ਕੇ ਦੇਵੀ ਲੋਪ ਹੋ ਗਈ।

ਸੰਗ ਅੱਗੇ ਤੁਰ ਗਿਆ, ਤੇ ਲਹਿਣਾ ਜੀ ਗੁਰੂ ਜੀ ਦੀ ਸੇਵਾ ਵਿਚ ਹੀ ਰਹੇ।

ਮਾਤਾ ਸੁਲੱਖਣੀ ਜੀ ਨੇ ਕਿਹਾ ਗੁਰੂ ਜੀ ਨੂੰ, 'ਤੁਸੀਂ ਲਹਿਣਾ ਜੀ ਨਾਲ ਬਹੁਤ ਪਿਆਰ ਕਰਦੇ ਹੋ, ਪਰ ਮੇਰੀ ਬੇਨਤੀ ਹੈ, ਕਿ ਗੁਰਿਆਈ ਸਿਰੀ ਚੰਦ ਨੂੰ ਦੇ ਦਿਹੋ।'

ਇਕ ਦਿਨ ਗੁਰੂ ਜੀ ਸੰਗਤ ਤੇ ਪਰਵਾਰ ਨੂੰ ਨਾਲ ਲੈ ਕੇ ਜੰਗਲ ਵਿਚ ਚਲੇ ਗਏ। ਸੰਗਤ ਨੂੰ ਬੜੀ ਭੁੱਖ ਲੱਗੀ। ਤਾਂ ਗੁਰੂ ਜੀ ਨੇ ਸਿਰੀ ਚੰਦ ਨੂੰ ਕਿਹਾ,

"ਗੁਰੂ ਨਾਨਕ ਸ੍ਰੀ ਚੰਦ ਸੋਂ ਕਹਾ।
ਚੜ੍ਹੋ ਬਿਰਛ ਪਰ ਭੋਜਨ ਲਹਾ।
ਸ੍ਰੀ ਚੰਦ ਐਸੇ ਤਬ ਭਾਖਿਓ।
ਬਿਰਛ ਪਰ ਮੂਲ ਨ ਭੋਜਨ ਰਾਖਯੋ।੧੬੨।
ਤਨ ਮੈਂ ਅਤਿ ਖੁਧਿਆ ਭਈ ਚਲੋ ਪੁਰੀ ਕੇ ਮਾਂਹਿ।

ਬਾਵਰ ਜਿਉਂ ਬਾਤਾਂ ਕਰੈ, ਕਿੱਕਰ ਫਲ ਕੋ ਖਾਹਿ ।੧੬੩।
ਸ੍ਰੀ ਗੁਰ ਨਾਨਕ ਤਬ ਕਹਾ ਲਖਮੀ ਦਾਸ ਨਿਹਾਰ ।
ਯਾਹਿ ਬਿਰਛ ਪਰ ਤੁਮ ਚੜ੍ਹੋ ਭੋਜਨ ਲੇਹੁ ਉਤਾਰ ।੧੬੪।"

ਧਰਮ ਚੰਦ ਕਹਿੰਦਾ ਹੈ, ਲਖਮੀ ਦਾਸ ਨੇ ਵੀ ਇਨਕਾਰ ਕਰ ਦਿਤਾ ।

ਫਿਰ ਲਹਿਣਾ ਜੀ ਨੂੰ ਹੁਕਮ ਹੋਇਆ, ਤਾਂ ਆਪ ਨੇ ਝੱਟ ਦਰਖ਼ਤ ਉਤੇ ਚੜ੍ਹ ਕੇ ਹਲੂਣਾ ਮਾਰਿਆ, ਤਾਂ ਉਤੋਂ ਹਰ ਪਰਕਾਰ ਦਾ ਭੋਜਨ ਝੜਿਆ ।

"ਦੀਓ ਹਲੂਣਾ ਅਤਿ ਬਲਿ ਪਾਈ ।
ਬਿਰਛ 'ਤੇ ਭੋਜਨ ਧਾਵਤ ਆਈ ।੧੭੦।
ਜਿੰਹ ਜਿੰਹ ਜੈਸੀ ਇੱਛਾ ਕਰੀ ।
ਤਿੰਹ ਕਰ ਭੋਜਨ ਤੈਸਾ ਪਰੀ ।
ਕਿੰਨ ਹੂੰ ਚਾਵਲ ਔਰ ਕੜਾਹਾ ।
ਮਾਸ ਪ੍ਰਸਾਦ, ਦਾਲ ਕਿਨ ਚਾਹਾ ।"...੧੭੧।

(ਬੱਸ, ਕਲਪ ਬ੍ਰਿਛ ਵਾਲੀ ਹੀ ਕਲਪਣਾ ਹੈ ।)

ਫਿਰ ਸਿਆਲ ਦੀ ਰਾਤ ਵਿਚ ਗੁਰੂ ਜੀ ਨੇ ਕੱਪੜੇ ਧੋਣ ਵਾਸਤੇ ਕਿਹਾ । ਦੋਹਾਂ ਸਾਹਿਬਜ਼ਾਦਿਆਂ ਇਨਕਾਰ ਕਰ ਦਿਤਾ, ਪਰ ਲਹਿਣਾ ਜੀ ਫ਼ੌਰਨ ਚਲੇ ਗਏ । ਬਾਹਰ ਜਾ ਕੇ ਵੇਖਿਆ, ਤਾਂ ਤਿੱਖੜ ਦੁਪਹਿਰ ਸੀ । ਕੱਪੜੇ ਧੋ ਕੇ ਵਾਪਸ ਆਏ ਲਹਿਣਾ ਜੀ, ਤਾਂ ਵੇਖਿਆ, ਕਿ ਅੱਧੀ ਰਾਤ ਸੀ ।

ਇਕ ਦਿਨ ਗੰਦੇ ਚਲ੍ਹੇ ਵਿਚ ਕਟੋਰਾ ਸੁੱਟ ਕੇ ਗੁਰੂ ਜੀ ਨੇ ਸਿਰੀ ਚੰਦ ਨੂੰ ਕਿਹਾ, ਕਿ ਇਸਨੂੰ ਕਢੋ । ਤਾਂ ਸਿਰੀ ਚੰਦ ਨੇ ਉਤਰ ਦਿਤਾ,

"ਛਤ੍ਰੀ ਹਮਰੀ ਬੰਸ ਹੈ, ਤੁਮਰੇ ਪੁਤ੍ ਉਦਾਰ ।
ਚਲ੍ਹਾ ਮਲੀਨ ਦੁਰਗੰਧ ਬਹੁ ਇਹ ਤੋ ਕਾਮ ਗਵਾਰ ।੧੯੦।"

ਦੋਹਾਂ ਸਾਹਿਬਜ਼ਾਦਿਆਂ ਇਨਕਾਰ ਕਰ ਦਿਤਾ, ਤਾਂ ਲਹਿਣਾ ਜੀ ਨੇ ਹੁਕਮ ਪਾ ਕੇ ਕਢ ਲਿਆ ।

ਇਕ ਦਿਨ ਜੰਗਲ ਵਿਚ ਗੁਰੂ ਜੀ ਨੇ ਮੁਰਦਾ ਖਾਣ ਵਾਸਤੇ ਕਿਹਾ । ਪੁੱਤਰਾਂ ਇਨਕਾਰ ਕਰ ਦਿਤਾ, ਪਰ ਲਹਿਣਾ ਹੁਕਮ ਪਾ ਕੇ ਜਾ ਲੱਗਾ । ਉਹ ਸੱਜਰਾ ਕੜਾਹ ਸੀ, ਜੋ ਉਸ ਨੇ ਖਾਧਾ ।

ਨਦੀਨ ਦੀ ਚਿੱਕੜ ਵਾਲੀ ਪੰਡ ਪੁੱਤਰਾਂ ਨਾ ਚੁੱਕੀ, ਪਰ ਲਹਿਣਾ ਜੀ ਚੁੱਕ ਲਿਆਏ ।

ਗੁਰੂ ਜੀ ਨੇ ਲਹਿਣੇ ਨੂੰ ਗੁਰਿਆਈ ਦੇ ਦਿਤੀ ।

"ਭੁਜ ਧਰ ਅੰਗ ਲਗਾਇਓ, ਅੰਗਦ ਨਾਮ ਧਰਾਇ ।
ਪੈਸੇ ਪਾਂਚ ਨਲੇਰ ਧਰ, ਬੰਦਨ ਰੀਤ ਕਰਾਇ ।੨੪੯।"

ਪਰ ਸਾਹਿਬਜ਼ਾਦਿਆਂ ਮੱਥਾ ਨਾ ਟੇਕਿਆ । ਬਾਬੇ ਬੁੱਢੇ ਤੋਂ ਗੁਰਿਆਈ ਦਾ ਤਿਲਕ ਦੁਆਇਆ, ਸੰਮਤ,

"ਸੰਬਤ ਪੰਦ੍ਰਾਂ ਸੈ ਛਿਆਨਵ ।
ਅੱਸੂ ਵਦੀ ਦਸਮੀ ਥਿਤ ਜਾਨਵ ।...੨੫੬।"

ਫਿਰ ਗੁਰੂ ਜੀ ਚਾਦਰ ਤਾਣ ਕੇ ਪੈ ਗਏ, ਤੇ ਸਰੀਰ ਤਿਆਗ ਗਏ ।

ਮੁਸਲਮਾਨ ਕਹਿਣ, ਸਾਡਾ ਪੀਰ ਸੀ, ਅਸਾਂ ਦਫ਼ਨਾਉਣਾ ਹੈ । ਸਾਹਿਬਜ਼ਾਦੇ ਤੇ ਸਿੱਖ ਕਹਿਣ, ਅਸਾਂ ਸਸਕਾਰ ਕਰਨਾ ਹੈ । ਝਗੜਾ ਪੈ ਗਿਆ । ਤਾਂ ਇਕ ਪੁਰਖ ਆਇਆ । ਉਹਨੇ ਝਗੜਾ ਨਿਬੇੜ ਦਿਤਾ । ਵੇਖਿਆ, ਤਾਂ ਸਿਰਫ਼ ਚਾਦਰ ਹੀ ਸੀ, ਸਰੀਰ ਨਹੀਂ ਸੀ । ਚਾਦਰ ਅੱਧੀ ਅੱਧੀ ਦੋਹਾਂ ਧਿਰਾਂ ਨੂੰ ਦੇ ਕੇ, ਉਹ ਪੁਰਖ ਅਲੋਪ ਹੋ ਗਿਆ ।

ਫਿਰ ਅੰਗਦ ਜੀ ਨੇ ਕਿਹਾ, ਕਿ ਚਲੋ ਵੇਖੋ, ਦੇਹ ਹੈ । ਵੇਖਿਆ, ਤਾਂ ਚਾਦਰ ਥੱਲੇ ਗੁਰੂ ਜੀ ਦੀ ਦੇਹ ਪਈ ਸੀ । ਜੋ ਕਰਮ ਕਿਰਿਆ ਅਨਸਾਰ ਸਸਕਾਰੀ ਗਈ ।

ਤੇਰ੍ਹਵੇਂ 'ਤੇ ਸ੍ਰੀ ਚੰਦ ਨੇ ਜ਼ੋਰ ਨਾਲ ਪੱਗ ਲੈ ਲਈ । ਗੁਰੂ ਅੰਗਦ ਜੀ ਨੇ ਵਿਰੋਧ ਨਾ ਕੀਤਾ ।

ਸੰਗਤ ਆਉਂਦੀ, ਤਾਂ ਗੁਰੂ ਅੰਗਦ ਜੀ ਅੱਗੇ ਭੇਟਾ ਧਰਦੀ । ਸ੍ਰੀ ਚੰਦ ਤੇ ਲਖਮੀ ਦਾਸ ਬੜੀ ਈਰਖਾ ਕਰਦੇ । ਗੁਰੂ ਅੰਗਦ ਜੀ ਸਭ ਕੁਛ ਛਡ ਕੇ ਖਡੂਰ ਚਲੇ ਗਏ ।

ਛੇਵੇਂ ਗੁਰੂ ਨੇ ਧਰਮ ਚੰਦ ਨੂੰ ਪੰਜ ਸੌ ਮੋਹਰ ਤੇ ਇਕ ਘੋੜਾ ਭੇਟਾ ਕੀਤਾ । ਫਿਰ ਗੁਰੂ ਜੀ ਰਾਵੀ ਦੇ ਦੂਸਰੇ ਪਾਸੇ ਜਾ ਬੈਠੇ । ਧਰਮ ਚੰਦ ਫਿਰ ਆਪਣੇ ਦੋਹਾਂ ਪੁੱਤਰਾਂ—ਮੇਹਰ ਚੰਦ ਤੇ ਮਾਣਕ ਚੰਦ—ਸਮੇਤ ਆਇਆ । ਗੁਰੂ ਜੀ ਨੇ ਮੇਹਰ ਚੰਦ ਤੇ ਮਾਣਕ ਚੰਦ ਨੂੰ ਪੰਜ-ਪੰਜ ਸੌ ਮੋਹਰ ਤੇ ਬਸਤਰ ਦਿਤੇ । ਧਰਮ ਚੰਦ ਨੂੰ ਹੋਰ ਧਨ ਦਿਤਾ ।

ਏਥੇ ਕਵੀ ਧਰਮ ਚੰਦ ਤੇ ਹੋਰ ਗੁਰੂ ਅੰਸ ਦੀ ਹਉਮੈਂ ਬਾਰੇ ਲਿਖਦਾ ਹੈ ।

"ਬਾਲ ਜਤੀ ਸ੍ਰੀ ਚੰਦ ਮਾਨ ਬਹੁ ਪਾਇਯੋ ।
ਬਾਬੇ ਕਾ ਰਚ ਥਾਨ ਸੁ ਆਪ ਗਣਾਇਯੋ ।
ਲਖਮੀ ਦਾਸ ਹੂੰ ਪੁਤ੍ਰ ਧਰਮ ਸਸਿ ਜਾਨੀਏ ।
ਨਿਜ ਪੋਤਾ ਮਨ ਮਾਨ ਸੁ ਕਰ ਬਹੁ ਠਾਨੀਏ ।
ਮੰਜੀ ਦਾਸ ਬਣਾਇ ਆਪ ਕੋ ਬੜਾ ਕਹਾਈ ।
ਦਾਤੂ ਸਿੱਖ ਸਿਧਾਸਣ ਸੇਵਾ ਗੁਰੂ ਬਿਹਾਈ ।
ਮੋਹਨ ਕਮਲਾ ਹੋਇ ਚੁਬਾਰਾ ਮੋਹਰੀ ਭਾਯੋ ।
ਮੀਣਾ ਪ੍ਰਿਥੀਆ ਜਾਨ ਚਾਹਿ ਬਡ ਲਾਲਚ ਲਾਯੋ ।
ਮਹਾਦੇਵ ਹੋਂਮੈਂ ਕਰੀ, ਬੇਮੁਖ ਸਮ ਬੋਲਤ ਰਹੈਂ ।
ਚੰਦਨ ਗੰਧ ਨ ਬਾਂਸ ਕੋ ਬਿਯਾਰ ਤੀਨ ਨਿਸ ਦਿਨ ਬਹੈਂ ।੩੨੪।"

ਧਰਮ ਚੰਦ ਤੋਂ ਵਿਦਿਆ ਹੋ ਕੇ ਗੁਰੂ ਜੀ ਰਾਮਦਾਸ ਆ ਗਏ, ਤੇ ਇਕ ਮਹੀਨਾ ਰਹੇ ।

# ਅਧਿਆਇ ਸਤਾਰਵਾਂ

ਰਾਮਦਾਸ ਤੋਂ ਚੱਲ ਕੇ ਗੁਰੂ ਜੀ ਇਕਾਦਸੀ ਵਾਲੇ ਦਿਨ ਅੰਮ੍ਰਿਤਸਰ ਆ ਪੁੱਜੇ। ਗੁਰੂ ਜੀ ਨੇ ਇਕ ਸਿੱਖ ਪੈਂਦੇ ਖ਼ਾਂ ਨੂੰ ਲੈਣ ਭੇਜਿਆ, ਤੇ ਇਕ ਸਿੱਖ ਗੋਇੰਦਵਾਲ ਪਰਵਾਰ ਨੂੰ ਲੈਣ ਵਾਸਤੇ। ਨਾਲ ਹੀ ਸੁੰਦਰ ਨੂੰ ਵੀ ਬੁਲਾ ਭੇਜਿਆ। ਪੈਂਦੇ ਖ਼ਾਂ ਦਰਸ਼ਨ ਕਰ ਕੇ ਵਾਪਸ ਚਲਾ ਗਿਆ। ਉਹਦੇ ਘਰ ਕੰਨਿਆਂ ਹੋਈ। ਗੁਰੂ ਜੀ ਨੇ ਕਿਹਾ, ਇਹ ਕਲ ਪਰਗਟ ਹੋਈ ਹੈ।

ਮਾਤਾ ਨੱਤੀ ਤੇ ਬਾਬਾ ਗੁਰਦਿਤਾ ਜੀ ਘਰ ਮਾਘ ਦੀ ਤ੍ਰੌਦਸੀ ਵਾਲੇ ਦਿਨ ਧੀਰ ਮੱਲ ਜਨਮਿਆਂ, ਛਨਿਛਰਵਾਰ ਸੰਮਤ 'ਗੁਣ ਵਸੁ ਰਸ ਸਸ ਸੰਮਤ ਜਾਨੋ'। =(੧੬੮੩ ਬਿ.।)

ਅਗਲੀ ਸਾਖੀ—ਅਟੱਲ ਰਾਏ ਨੌਂ ਸਾਲ ਦੇ ਸਨ। ਸੁਇਨੀ ਖੱਤਰੀ ਦੇ ਪੁੱਤਰ ਨਾਲ ਬਾਬਾ ਅਟੱਲ ਜੀ ਖੁੱਦੋ ਖੂੰਡੀ ਖੇਡਦੇ ਰਹੇ। ਰਾਤ ਸੋਇਨੀ ਦੇ ਪੁੱਤਰ ਨੂੰ ਸੱਪ ਲੜ ਗਿਆ। ਤੇ ਉਹ ਮਰ ਗਿਆ। ਬਾਬੇ ਅਟੱਲ ਨੇ ਉਸ ਬੱਚੇ ਨੂੰ ਜ਼ਿੰਦਾ ਕਰ ਕੇ ਖੇਡ ਸ਼ੁਰੂ ਕਰ ਦਿਤੀ। ਸਾਰੇ ਧੰਨ ਧੰਨ ਹੋ ਉਠੀ।

ਛੇਵੇਂ ਗੁਰੂ ਜੀ ਸੁਣ ਕੇ ਬਹੁਤ ਨਾਰਾਜ਼ ਹੋਏ। ਹਜ਼ੂਰ ਨੇ ਕਿਹਾ, ਇਹ ਤਾਂ ਰੱਬ ਦੀ ਬਰਾਬਰੀ ਹੈ।

"ਪ੍ਰਭ ਕੈ ਸਾਥ ਸ਼ਰੀਕੀ ਧਰੈ।
ਵਹੁ ਮਾਰੇ, ਇਹ ਜੀਵਤ ਕਰੈ।੭੪।"

ਖੇਡ ਸਮਾਪਤ ਕਰ ਕੇ ਬਾਬਾ ਅਟੱਲ ਜੀ ਆਏ, ਤਾਂ ਗੁਰੂ ਜੀ ਨੇ ਗ਼ੁੱਸੇ ਨਾਲ ਕਿਹਾ,

"ਦੇਖ ਕ੍ਰੋਧ ਸਤਿਗੁਰ ਕੀਓ, ਤਬ ਭਾਖੇ ਅਸ ਬੈਨ।
ਕਰਾਮਾਤ ਦੇਨੇ ਲਗਾ, ਬਲ ਨਹਿੰ ਮਾਵਤ ਐਨ।੭੬।
ਜੋਰ ਹਾਥ ਤਬ ਸਨਮੁਖ ਅਟਲ ਨਿਹਾਰ ਹੀ।
ਕ੍ਰੋਧ ਪੂਰ ਮੁਖ ਬਚਨ ਸੁ ਗੁਰੂ ਉਚਾਰ ਹੀ।
ਕੈ ਤੁਮ ਰਾਖੋ ਦੇਹ, ਹਮੈ ਕੈ ਰਾਖ ਹੈਂ।
ਹੋ ਕਰਾਮਾਤ ਹੈ ਕਹਿਰ, ਬਡੇ ਅਸ ਭਾਖ ਹੈਂ।੭੭।"

ਬਾਬਾ ਅਟੱਲ ਨੇ ਉਤਰ ਨਹੀਂ ਦਿਤਾ, ਮੱਥਾ ਟੇਕ ਕੇ ਚੁੱਪ ਚਾਪ ਤੁਰ ਗਏ। ਇਸ਼ਨਾਨ ਕਰ ਕੇ ਜੰਗਲ ਵਿਚ ਜਾ ਲੇਟੇ ਤੇ ਜੋਤੀ ਜੋਤ ਸਮਾ ਗਏ। (ਜਿੱਥੇ ਇਸ ਵੇਲੇ ਬਾਬਾ ਅਟੱਲ ਦਾ ਅਸਥਾਨ ਹੈ।) ਗੁਰੂ ਜੀ ਨੇ ਅਟੱਲ ਰਾਏ ਦਾ ਓਸੇ ਥਾਂ 'ਤੇ ਸਸਕਾਰ ਕਰ ਦਿਤਾ। ਸਮਾਂ।

"ਨਉ ਦਿਨ ਅੱਸੂ ਕੇ ਸੁ ਬਿਤਾਏ।
ਦਸਮੀ ਥਿੱਤਿ ਆਜ ਦਿਨ ਗਾਏ।...੯੫।
ਭਗਤ ਸਿੰਘ ਸੰਮਤਿ ਸੁਨੋ, ਸੋਰਾਂ ਸੈ ਵਸੁ ਜਾਨ।

ਪਾਂਚ ਔਰ ਅੱਸੂ ਸੁਖਦ, ਮਾਸ ਨਵਮ ਦਿਨ ਮਾਨ ।੯੭।" (੧੬੧੩ ਬਿ.)

ਗੁਰੂ ਜੀ ਨੇ ਅਟੱਲ ਜੀ ਦੇ ਫੁੱਲ ਗੰਗਾ ਭੇਜੇ ।

(ਇਕ ਪਾਸੇ ਤਾਂ ਕਵੀ ਲਿਖਦਾ ਹੈ, ਕਿ ਗੁਰੂ ਜੀ ਨੇ ਵਰ ਦਿਤਾ, 'ਕਾਂਸ਼ੀ' ਵਾਂਗ ਜੋ ਏਥੇ ਮਰੇਗਾ, ਉਹ ਮੁਕਤਿ ਹੋਵੇਗਾ ।' ਤੇ ਦੂਸਰੇ ਪਾਸੇ ਅਟੱਲ ਰਾਏ ਜੀ ਦੇ ਫੁੱਲ ਗੁਰੂ ਜੀ ਗੰਗਾ ਭੇਜਦੇ ਹਨ । ਇਸ ਦਾ ਕੀ ਅਰਥ ?)

ਕਰਤਾਰਪੁਰ ਦੇ ਵਾਸੀ ਪ੍ਰੇਮ ਚੰਦ ਨੇ ਆਪਣੀ ਕੰਨਿਆਂ ਦੀ ਮੰਗਣੀ ਸੂਰਜ ਮੱਲ ਨਾਲ ਕੀਤੀ ।

ਸਾਂਈਂ ਦਾਸ ਵੀ ਘਰ ਨੂੰ ਚਲਾ ਗਿਆ, ਤੇ ਬਾਬਾ ਗੁਰਦਿਤਾ ਕਰਤਾਰਪੁਰ ਆ ਗਿਆ ।

ਇਕ ਦਿਨ ਭਾਈ ਗੁਰਦਾਸ ਜੀ ਨੇ ਵਾਰ ਸੁਣਾਈ,

"ਜੇ ਗੁਰ ਸਾਂਗ ਵਰਤਿਐ ਸਿੱਖ ਸਿਦਕ ਨ ਹਾਰੈ ।...।"

ਗੁਰੂ ਜੀ ਨੇ ਸੋਚਿਆ, ਭਾਈ ਗੁਰਦਾਸ ਜੀ ਦਾ ਮਾਣ ਦੂਰ ਕਰਨਾ ਚਾਹੀਦਾ ਹੈ ।

ਗੁਰੂ ਜੀ ਨੇ ਭਾਈ ਗੁਰਦਾਸ ਨੂੰ ਬਹੁਤ ਸਾਰਾ ਧਨ ਦੇ ਕੇ ਘੋੜੇ ਲੈਣ ਕਾਬਲ ਭੇਜਿਆ, ਤੇ ਹੁਕਮ ਕੀਤਾ, ਕਿ ਪਹਿਲਾਂ ਸਾਡੇ ਕੋਲ ਘੋੜੇ ਭੇਜ ਦੇਣੇ, ਅਸੀਂ ਪਸੰਦ ਕਰ ਘਲਾਂਗੇ, ਤਦ ਰਕਮ ਤਾਰਨੀ ।

ਭਾਈ ਜੀ ਨੇ ਕਾਬਲ ਪਹੁੰਚ ਕੇ, ਪੰਜਾਹ ਹਜ਼ਾਰ ਦੇ ਘੋੜੇ ਖ਼ਰੀਦ ਕੇ ਗੁਰੂ ਜੀ ਪਾਸ ਭੇਜ ਦਿਤੇ । ਗੁਰੂ ਜੀ ਨੇ ਘੋੜੇ ਪਸੰਦ ਕਰ ਕੇ ਹੁਕਮ ਭੇਜ ਦਿਤਾ, ਕਿ ਰਕਮ ਤਾਰ ਦਿਹੋ । ਭਾਈ ਗੁਰਦਾਸ ਜੀ ਨੇ ਸੌਦਾਗਰ ਬੁਲਾ ਲਏ, ਪਰ ਜਦ ਪੈਸੇ ਦੇਣ ਵਾਸਤੇ ਬੋਰੀਆਂ ਖੁਹਲੀਆਂ, ਤਾਂ ਮੋਹਰਾਂ ਦੀ ਥਾਂ ਠੀਕਰੀਆਂ ਨਿਕਲੀਆਂ । ਭਾਈ ਗੁਰਦਾਸ ਜੀ ਪਿਛੋਂ ਤੰਬੂ ਪਾੜ ਕੇ ਨੱਸ ਕੇ ਕਾਂਸ਼ੀ ਜਾ ਵੜੇ ।

ਸਿੱਖਾਂ ਨੇ ਪਿਛੋਂ ਅੰਦਰ ਵੇਖਿਆ, ਤਾਂ ਮੋਹਰਾਂ ਪਈਆਂ ਸਨ । ਸਿੱਖ ਘੋੜਿਆਂ ਦੀ ਕੀਮਤ ਤਾਰ ਕੇ ਵਾਪਸ ਆ ਗਏ ।

ਭਾਈ ਗੁਰਦਾਸ ਨੂੰ ਗੁਰੂ ਕਾ ਸਿੱਖ ਜਾਣ ਕੇ ਕਾਂਸ਼ੀ ਦੇ ਰਾਜ਼ੇ ਨੇ ਬੜਾ ਆਦਰ ਮਾਣ ਕੀਤਾ । ਪਰ ਚਿਰ ਪਾ ਕੇ ਭਾਈ ਜੀ ਨੇ ਉਦਾਸ ਹੋ ਕੇ ਮਹਾਰਾਜ ਨੂੰ ਬੇਨਤੀ ਲਿਖੀ । ਗੁਰੂ ਜੀ ਨੇ ਸਿੱਖ ਭੇਜਿਆ, ਤੇ ਨਾਲ ਹੀ ਹੁਕਮ ਭੇਜਿਆ ਰਾਜੇ ਦੇ ਨਾਮ,

"ਚੋਰ ਹਮਾਰਾ ਤੁਮਰੇ ਪਾਸ ।

ਬਾਂਧ ਪਠੋ ਤਿਸ ਹਮਰੇ ਸਾਥ ।੨੪੧।"

ਭਾਈ ਗੁਰਦਾਸ ਜੀ ਸਿੰਘਾਸਣ 'ਤੇ ਬੈਠੇ ਪਰਚਾਰ ਕਰ ਰਹੇ ਸਨ । ਗੁਰੂ ਜੀ ਦਾ ਹੁਕਮ ਸੁਣ ਕੇ ਉਹਨਾਂ ਰਾਜੇ ਨੂੰ ਕਿਹਾ,

"ਸੁਨੋ ਰਾਏ, ਗੁਰ ਕਾ ਹੌਂ ਚੋਰਾ ।

ਪਠੋ ਬਾਂਧ ਮੋਹਿ ਜ਼ਾਨ ਨ ਹੋਰਾ ।...੨੪੫।"

ਉਥੋਂ ਭਾਈ ਜੀ ਮੁਸ਼ਕਾਂ ਬੰਨ੍ਹਵਾਇ ਕੇ ਤੁਰੇ, ਪਰ ਰਾਹ ਵਿਚ ਭਾਈ ਜੇਠੇ ਨੇ ਖੋਹਲ ਦਿਤੀਆਂ । ਅੰਮ੍ਰਿਤਸਰ ਨੇੜੇ ਆ ਕੇ ਫਿਰ ਮੁਸ਼ਕਾਂ ਬੰਨ੍ਹ ਲਈਆਂ । ਇਸ ਤਰ੍ਹਾਂ ਉਹ

ਦੋਵੇਂ ਅਕਾਲ ਤਖ਼ਤ ਲੱਗੇ ਦੀਵਾਨ ਵਿਚ ਹਾਜ਼ਰ ਹੋਏ। ਭਾਈ ਜੀ ਨੇ ਗੁਰੂ ਜੀ ਦੇ ਚਰਨੀ ਢਹਿ ਕੇ ਖਿਮਾ ਮੰਗੀ, ਤੇ ਪਉੜੀ ਉਚਾਰੀ,

"ਜੇ ਗੁਰ ਭਰਮਾਏ ਸਾਂਗ ਕਰ, ਕਿਆ ਸਿੱਖ ਵਿਚਾਰਾ।" ?

ਸੂਰਜਮੱਲ ਦਾ ਵਿਆਹ ਹੋਇਆ ਕਰਤਾਰਪੁਰ ਸੰਮਤ ੧੬੮੬ ਬਿ. ਵਿਸਾਖ ਵਿਚ।

ਬੇਦੀ ਤੇ ਖਾਰਿਆਂ ਦਾ ਜ਼ਿਕਰ ਹੈ। ਮਹਿਲ ਬਣੇ ਖੇਮ ਕੌਰ ਜੀ।

ਏਸੇ ਸਮੇਂ ਗੁਰੂ ਤੇਗ ਬਹਾਦਰ ਜੀ ਦੀ ਸਗਾਈ ਹੋਈ ਗੁਜਰੀ ਜੀ ਨਾਲ। ਵਰ ਦੀ ਉਮਰ ਸੱਤ ਬਰਸ ਤੇ ਕੰਨਿਆਂ ਦੀ ਪੰਜ ਬਰਸ ਸੀ। ਗੁਜਰੀ ਜੀ ਦੇ ਮਾਤਾ ਪਿਤਾ ਬਿਸ਼ਨ ਕੌਰ ਤੇ ਲਾਲ ਚੰਦ ਸੁਭਿੱਖਾ ਖੱਤਰੀ, ਕਰਤਾਰਪੁਰ ਦੇ ਸਨ।

ਕਵੀ ਲਿਖਦਾ ਹੈ, ਅਣੀਰਾਏ ਅਲਮਸਤ ਸੀ।

"ਰੈਨ ਦਿਨਾ ਅਲਮਸਤ ਰਹੇ ਅਣਿਰਾਇ ਸਦਾ ਹਰਿ ਨਾਮ ਬਖਾਨੇ।੩੮੮।"

ਗੁਰੂ ਜੀ ਨੇ ਅਣੀਰਾਏ ਨੂੰ ਵਿਆਹ ਕਰਾਉਣ ਵਾਸਤੇ ਕਿਹਾ, ਪਰ ਉਸ ਇਨਕਾਰ ਕਰ ਦਿਤਾ।

ਸੂਰਜ ਮੱਲ ਨੂੰ ਵਿਆਹ ਕੇ ਗੁਰੂ ਜੀ ਵਾਪਸ ਅੰਮ੍ਰਿਤਸਰ ਆ ਗਏ।

ਏਸੇ ਸਮੇਂ ਸ਼ਾਹ ਜਹਾਂ ਦਿੱਲੀ ਤੋਂ ਲਾਹੌਰ ਆਇਆ। ਜਲੰਧਰ ਉਸ ਨੂੰ ਅਬਦੁੱਲਾ ਖ਼ਾਂ ਦਾ ਪੁੱਤਰ ਵਲੀ ਖ਼ਾਂ ਮਿਲਿਆ। ਵਲੀ ਖ਼ਾਂ ਨੇ ਸ਼ਕਾਇਤ ਕੀਤੀ, ਕਿ ਗੁਰੂ ਜੀ ਨੇ ਮੇਰਾ ਪਿਤਾ ਮਾਰ ਦਿਤੀ ਸੀ, ਤੇ ਰੁਹੇਲੇ ਪਿੰਡ ਦੀ ਸਾਰੀ ਕਹਾਣੀ ਸੁਣਾਈ। ਕੋਲੋਂ ਵਜ਼ੀਰ ਖ਼ਾਂ ਨੇ ਗੁਰੂ ਜੀ ਦੀ ਸਿਫ਼ਤ ਕੀਤੀ, ਤੇ ਕਿਹਾ, ਗੁਰੂ ਜੀ ਨੇ ਓਥੇ ਮਸਜਿਦ ਵੀ ਬਣਾਈ ਹੈ। ਇਹ ਸੁਣ ਕੇ ਬਾਦਸ਼ਾਹ ਸ਼ਾਂਤ ਹੋ ਗਿਆ।

# ਅਧਿਆਇ ਅਠ੍ਹਾਰਵਾਂ

ਬੁਢਣ ਸ਼ਾਹ ਦੇ ਪ੍ਰਸੰਗ ਵਿਚ ਭਾਈ ਬਾਲੇ ਦਾ ਜ਼ਿਕਰ ਹੈ।

"ਕਰਤ ਮੌਜ ਜਿਹ ਠਾਂ ਅਏ, ਸ੍ਰੀ ਗੁਰ ਨਾਨਕ ਦੇਵ।
ਬਾਲਾ ਮਰਦਾਨਾ ਸੰਗ ਬਹੁ, ਅਤ ਹੀ ਆਨੰਦ ਏਵ।੯।"

ਬੁਢਣ ਸ਼ਾਹ ਨੇ ਬੱਕਰੀ ਦਾ ਦੁਧ ਪੇਸ਼ ਕੀਤਾ। ਬਾਲੇ ਤੇ ਮਰਦਾਨੇ ਨੇ ਗੁਰੂ ਜੀ ਦੇ ਹੁਕਮ ਨਾਲ ਪੀ ਲਿਆ। ਪਰ ਗੁਰੂ ਜੀ ਨੇ ਨਾ ਪੀਤਾ। ਬੁਢਣ ਸ਼ਾਹ ਨੇ ਸੋਚਿਆ, ਮੈਂ ਮੁਸਲਮਾਨ ਹਾਂ, ਇਸ ਵ ਸਤੇਂ ਗੁਰੂ ਜੀ ਨੇ ਨਹੀਂ ਪੀਤਾ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਮੈਨੂੰ ਗੁਰ-ਮੰਤ੍ਰ ਦੇ ਕੇ ਸਿੱਖ ਬਣਾ ਲਵੋ।

ਅੱਗੋਂ ਗੁਰੂ ਜੀ ਨੇ ਫ਼ੁਰਮਾਇਆ,

"ਛਠਮ ਰੂਪ ਮੈਂ ਜਬੈ ਧਰਾਵੈਂ।
ਹਰਿਗੋਬਿੰਦ ਨਿਜ ਨਾਮ ਕਹਾਵੈਂ।
ਤਿਨ ਸੁਤ ਜੇਸ਼ਟ ਮੋਰ ਸਰੂਪਾ।
ਆਵੈ ਤੁਮਰੇ ਨਿਕਟ ਅਨੂਪਾ।੧੭।"

ਉਸ ਰੂਪ ਵਿਚ ਅਸੀਂ ਆਕੇ ਮੰਗ ਕੇ ਦੁੱਧ ਪੀਵਾਂਗੇ। ਤੁਸੀਂ ਛੇਵੇਂ ਗੁਰੂ ਦੇ ਦਰਸ਼ਨ ਕਰ ਕੇ ਸੁਰਗ ਸਿਧਾਰੋਗੇ।

ਫਿਰ ਉਸ ਨੂੰ ਗੁਰੂ ਜੀ ਨੇ ਚਰਨਾਮ੍ਰਿਤ ਦਿਤਾ ਤੇ ਗੁਰ ਮੰਤ ਦਿਤਾ।

"ਚਰਨ ਧੋਇ ਚਰਨਾਮਿਤ ਦੀਨੋ।
ਸ੍ਰਵਨ ਸੁਨਾਯੋ ਮੰਤ੍ਰ ਪ੍ਰਬੀਨੋ ।੨੦।...
ਸਤਿਨਾਮ ਕਾ ਮੰਤ੍ਰ ਸੁਨਾਇ।
ਬੁਢਣ ਸ਼ਾਹਿ ਹ੍ਰਿਦੈ ਹਰਖਾਇ।...੨੧।"

ਛੇਵੇਂ ਗੁਰੂ ਜੀ ਨੇ ਬਾਬਾ ਗੁਰਦਿਤਾ ਨੂੰ ਹੁਕਮ ਕੀਤਾ, ਕਿ ਜਾ ਕੇ ਬੁਢਣ ਸ਼ਾਹ ਨੂੰ ਦਰਸ਼ਨ ਦੇਵੋ, ਨਾਲੇ ਕੀਰਤਪੁਰ ਵਸਾਓ।

ਬਾਬਾ ਗੁਰਦਿਤਾ ਜੀ ਸਣੇ ਪਰਵਾਰ ਗਏ, ਤੇ ਬੁਢਣ ਸ਼ਾਹ ਤੋਂ ਜਾ ਕੇ ਦੁੱਧ ਮੰਗਿਆ। ਬੁਢਣ ਸ਼ਾਹ ਨੇ ਵੇਖਿਆ, ਤੇ ਬਾਬਾ ਗੁਰਦਿਤਾ ਨੂੰ ਜਵਾਨ ਰੂਪ ਵੇਖ ਕੇ ਫਿਰ ਨੇਤਰ ਬੰਦ ਕਰ ਲਏ। ਬਾਬੇ ਨੇ ਫਿਰ ਦੁੱਧ ਮੰਗਿਆ। ਬੁਢਣ ਸ਼ਾਹ ਨੇ ਇਸ ਵਾਰ ਵੇਖਿਆ, ਤਾਂ ਉਸ ਨੂੰ ਬਿਰਧ ਰੂਪ ਗੁਰੂ ਨਾਨਕ ਨਜ਼ਰ ਆਏ। ਬੁਢਣ ਸ਼ਾਹ ਨੇ ਪੱਤਰਾਂ ਦੇ ਡੂਨੇ ਵਿਚ ਦੁੱਧ ਚੋ ਕੇ ਪੇਸ਼ ਕੀਤਾ ਤੇ ਨਾਲ ਬੇਨਤੀ ਕੀਤੀ।

"ਦਾਸ ਜਾਨ ਬਿਨਤੀ ਸੁਨਿ ਲੀਜੈ।
ਅਮੀ ਸੀਤ ਕਛੂ ਹਮ ਕੋ ਦੀਜੈ।
ਬਾਬੇ ਹਰਖ ਪਾਨ ਪੈ ਕੀਨੋ।
ਕਛਕ ਸੀਤ ਬੁਢਣ ਕੋ ਦੀਨੋ ।੪੮।"

ਦੋ ਹਾੜ ਨੂੰ ਬਾਬੇ ਗੁਰਦਿਤੇ ਨੇ ਕੀਰਤਪੁਰ ਦੀ ਮੋਹੜੀ ਗੱਡੀ।

ਛੇਵੇਂ ਗੁਰੂ ਜੀ ਫਿਰ ਵਡਾਲੀ ਗਏ, ਪਿਛਲੇ ਪਹਿਰ ਛੇਹਰਟਾ ਸਾਹਿਬ ਦਰਸ਼ਨ ਕੀਤੇ, ਤੇ ਓਥੇ ਸੁੱਖਾ ਪੀਤਾ,

"ਤਿੰਹ ਠਾਂ ਖਿਜੀਆ ਪਾਨ ਕਰਾਇ।
ਕੀਨ ਸੌਚ ਮੱਜਨ ਅਧਿਕਾਇ।...੬੪।"

ਕਿਸੇ ਨੇ ਬੇਨਤੀ ਕੀਤੀ, ਕਿ ਏਥੇ ਇਕ ਸੂਰ ਬਹੁਤ ਤੰਗ ਕਰਦਾ ਹੈ। ਗੁਰੂ ਜੀ ਨੇ ਤਲਵਾਰ ਨਾਲ ਸੂਰ ਮਾਰਿਆ। ਸੂਰ ਨੇ ਝੱਟ ਪੁਰਸ਼ ਦਾ ਰੂਪ ਧਾਰ ਕੇ ਆਪਣੀ ਕਥਾ ਦੱਸੀ। 'ਜਦ ਮਾਤਾ ਗੰਗਾ ਜੀ ਪੁੱਤਰ ਦੇ ਵਰ ਵਾਸਤੇ ਬਾਬਾ ਬੁੱਢਾ ਜੀ ਪਾਸ ਗਏ, ਤਾਂ ਮੈਂ ਨਾਲ ਸਾਂ। ਬਾਬੇ ਬੁੱਢੇ ਨੇ ਭਾਜੜ ਪੈਣ ਦਾ ਜ਼ਿਕਰ ਕੀਤਾ, ਤਾਂ ਮੈਂ ਨੱਕ ਚੜ੍ਹਾ ਕੇ ਕਿਹਾ, ਗਵਾਰ ਜੱਟ ਘਾਹੀ ਹੋ ਕੇ ਮਾਤਾ ਜੀ ਨੂੰ ਕੇਹੋ ਜੇਹੇ ਬਚਨ ਬੋਲਦਾ ਹੈ, ਤਾਂ ਬਾਬੇ ਬੁੱਢੇ ਨੇ ਸਰਾਪ ਦੇ ਦਿਤਾ,

"ਸਾਹਿਬ ਬੁੱਢੇ ਤਬ ਰਿਸ ਧਾਰੀ।
ਸ੍ਰਾਪ ਦੀਨ ਮੋਕੋ ਅਤਿ ਭਾਰੀ।
ਸੂਕਰ ਸਮ ਕਿਆ ਨੀਚ ਪੁਕਾਰੇ।
ਧਾਰੇ ਸੂਕਰ ਤਨ ਭੈ ਕਾਰੇ ।੭੯।"

ਬਾਬੇ ਬੁੱਢੇ ਨੇ ਕਿਹਾ, ਛੇਵੇਂ ਗੁਰੂ ਹੱਥੋਂ ਤੇਰੀ ਮੁਕਤੀ ਹੋਵੇਗੀ।
ਸੋ ਉਸ ਸੂਰ ਦੀ ਇਸ ਤਰ੍ਹਾਂ ਮੁਕਤੀ ਹੋਈ।
ਫਿਰ ਗੁਰੂ ਜੀ ਅੰਮ੍ਰਿਤਸਰ ਆ ਗਏ।
ਛੇਵੇਂ ਗੁਰੂ ਜੀ ਨੇ ਭਾਈ ਭਾਨੇ ਨੂੰ ਅੰਮ੍ਰਿਤਸਰ ਰਚਣ ਦੀ ਕਥਾ ਸੁਣਾਈ।

"ਰਾਮਦਾਸ ਕੋ ਅਸ ਫ਼ੁਰਮਾਯੋ।
ਆਦ ਕਾਲ ਤੀਰਥ ਹਰ ਭਾਯੋ।੧੦੪।
ਇਖਵਾਕ ਭੂਪ ਤੀਰਥ ਰਚਯੋ ਛਪਯੋ ਸਮਾਂ ਕਲ ਜਾਨ।
ਜਾਇ ਪ੍ਰਗਟ ਅਬ ਤੁਮ ਕਰੋ, ਰਾਮਦਾਸ ਸੁਖ ਮਾਨ।੧੦੫।"

ਚੌਥੇ ਗੁਰੂ ਜੀ ਸੰਤੋਖਸਰ ਆ ਬੈਠੇ ਤੇ ਖੁਦਾਈ ਸ਼ੁਰੂ ਕਰ ਦਿਤੀ।

ਪਿੰਗਲੇ ਦੀ ਸਾਖੀ। ਪੱਟੀ ਦੇ ਰਾਜੇ ਦੀਆਂ ਸੱਤ ਧੀਆਂ ਸਨ। ਛੇ ਕਹਿੰਦੀਆਂ, ਅਸੀਂ ਪਿਤਾ ਦਾ ਦਿਤਾ ਖਾਂਦੀਆਂ ਹਾਂ। ਸੱਤਵੀਂ ਕਹਿੰਦੀ, ਸਭ ਨੂੰ ਈਸ਼ਵਰ ਦੇਂਦਾ ਹੈ। ਕ੍ਰੋਧ ਵਿਚ ਆ ਕੇ ਰਾਜੇ ਨੇ ਉਸ ਨੂੰ ਇਕ ਕੋਹੜੀ ਨਾਲ ਵਿਆਹ ਦਿਤਾ।

ਕਨਿਆਂ ਨੇ ਪਿਗਲੇ ਪਤੀ ਨੂੰ ਖਾਰੇ 'ਚ ਪਾ ਕੇ ਚੁੱਕ ਲਿਆ, ਤੇ ਪਿੰਡ ਪਿੰਡ ਮੰਗ ਕੇ ਖਾਂਦੀ ਫਿਰਦੀ। ਮੰਗਦੀ ਫਿਰਦੀ ਉਹ ਏਥੇ ਆ ਗਈ। ਬੇਰ ਹੇਠ ਖਾਰਾ ਰੱਖ ਕੇ ਉਹ ਪਿੰਡ ਤੁੰਗ ਵਿਚ ਮੰਗਣ ਚਲੀ ਗਈ।

ਬੇਰੀ ਦੇ ਲਾਗੇ ਇਕ ਛਪੜੀ ਸੀ। ਦੋ ਕਾਂ ਲੜਦੇ ਲੜਦੇ ਛਪੜੀ ਵਿਚ ਡਿੱਗ ਪਏ, ਤੇ ਹੰਸ ਬਣ ਕੇ ਮਾਨ ਸਰੋਵਰ ਨੂੰ ਉਡ ਗਏ।

ਪਿੰਗਲਾ ਵੀ ਇਹ ਕੌਤਕ ਵੇਖ ਕੇ ਛਪੜੀ ਵਿਚ ਜਾ ਨ੍ਹਾਤਾ। ਦੋ ਉਂਗਲਾਂ ਉਹਨੇ ਪਾਸੇ 'ਤੇ ਘਾਹ ਵਿਚ ਅੜਾ ਲਈਆਂ। ਉਹਨਾਂ ਉਂਗਲਾਂ 'ਤੇ ਹੀ ਕੋੜ੍ਹ ਰਹਿ ਗਿਆ, ਬਾਕੀ ਸਾਰਾ ਸਰੀਰ ਕੁੰਦਨ ਵਾਂਗ ਹੋ ਗਿਆ। ਕੰਨਿਆਂ ਵਾਪਸ ਆਈ, ਤਾਂ ਅੱਗੋ ਪਿੰਗਲਾ ਖਾਰਾ ਮੂਧਾ ਮਾਰ ਕੇ ਉਪਰ ਬੈਠਾ ਸੀ। ਕੰਨਿਆਂ ਨੇ ਕਿਹਾ, ਤੂੰ ਮੇਰਾ ਪਤੀ ਮਾਰ ਦਿਤਾ ਹੈ। ਲੋਕ ਇਕੱਠੇ ਹੋ ਗਏ। ਉਹਨਾਂ ਦਾ ਝਗੜਾ ਗੁਰੂ ਰਾਮਦਾਸ ਤਕ ਜਾ ਪੁਜਾ।

ਉਸ ਸਮੇਂ ਗੁਰੂ ਰਾਮਦਾਸ ਜੀ ਸਰੋਵਰ ਦੀ ਖੁਦਾਈ ਕਰਾ ਰਹੇ ਸਨ।

"ਆਗੇ ਖੋਦਤ ਮੱਟਿ ਦਿਸਾਯੋ।
ਤਾਂ ਮੈਂ ਜੋਗੀ ਬੈਠ ਸੁਹਾਯੋ।੧੪੬।
ਲਗੀ ਸਮਾਧ ਏਕ ਰਸ ਤਾਂ ਕੀ।
ਦਸਮ ਦੁਆਰ ਬ੍ਰਿਤੀ ਤਹਿੰ ਵਾਂਕੀ।
ਕਹੀ ਚੋਟ ਮਟ ਲਾਗੀ ਜਬ ਹੀ।
ਛੁਟੀ ਸਮਾਧ ਬੋਲ ਵਹੁ ਤਬ ਹੀ।੧੪੭।"

ਜੋਗੀ ਦਾ ਬੋਲ ਸੁਣ ਕੇ ਸਿੱਖਾਂ ਗੁਰੂ ਜੀ ਨੂੰ ਕੋਲ ਬੁਲਾ ਲਿਆ। ਜੋਗੀ ਨੇ ਪੁੱਛਿਆ, ਹੁਣ ਕਿਹੜਾ ਸਮਾਂ ਹੈ, ਤੇ ਆਪ ਕੌਣ ਹੋ। ਗੁਰੂ ਜੀ ਨੇ ਦੱਸਿਆ, ਸਮਾਂ ਕਲਿਜੁਗ ਦਾ ਹੈ, ਤੇ ਮੈਂ ਗੁਰੂ ਅਮਰਦਾਸ ਜੀ ਦਾ ਸੇਵਕ ਰਾਮਦਾਸ ਹਾਂ।

ਜੋਗੀ ਨੇ ਪੁਛਿਆ, ਕਿ ਇਕ ਗੱਲ ਦੱਸੋ, ਸੰਤੋਖ ਕਿਵੇਂ ਪ੍ਰਾਪਤ ਹੋਵੇ। ਤਾਂ ਗੁਰੂ

ਜੀ ਨੇ ਫੁਰਮਾਇਆ, ਕੇਵਲ ਨਾਮ ਸਿਮਰਨ ਨਾਲ ਹੀ ਸੰਤੋਖ ਪ੍ਰਾਪਤ ਹੁੰਦਾ ਹੈ।

ਜੋਗੀ ਨੇ ਅੱਖਾਂ ਖੋਲ੍ਹ ਕੇ ਗੁਰੂ ਜੀ ਦਾ ਦਰਸ਼ਨ ਪਾਇਆ।

ਜੋਗੀ ਨੇ ਦੱਸਿਆ, ਮੈਂ ਰਾਮ ਚੰਦਰ ਜੀ ਨਾਲ਼ ਬਹੁਤ ਸਵਾਲ ਜਵਾਬ ਕੀਤੇ, ਤਾਂ ਉਹਨਾਂ ਕਿਹਾ, ਤੂੰ ਐਥੇ ਸਮਾਧੀ ਲਾ ਕੇ ਬੈਠ। ਅਸੀਂ ਕਲਿਜੁਗ ਵਿਚ ਗੁਰੂ ਰਾਮਦਾਸ ਬਣ ਕੇ ਆਵਾਂਗੇ, ਤਾਂ ਤੇਰਾ ਭਰਮ ਨਵਿਰਤ ਕਰਾਂਗੇ।

(ਵਿੰਗੇ ਟੇਢੇ ਢੰਗ ਨਾਲ ਕਵੀ ਗੁਰੂ ਰਾਮ ਦਾਸ ਜੀ ਨੂੰ ਰਾਮ ਚੰਦਰ ਜੀ ਦਾ ਅਵਤਾਰ ਸਾਬਤ ਕਰਦਾ ਹੈ।)

ਜੋਗੀ ਨੇ ਕਿਹਾ, ਇਸ ਸਰੋਵਰ ਦਾ ਨਾਮ ਸੰਤੋਖਸਰ ਰੱਖੋ। ਇਹ ਕਹਿ ਕੇ ਜੋਗੀ ਨੇ ਪ੍ਰਾਣ ਤਿਆਗ ਦਿਤੇ।

ਇਸ ਸਮੇਂ ਪਿੰਗਲਾ ਤੇ ਉਸ ਦੀ ਪਤਨੀ ਵੀ ਝਗੜਦੇ ਝਗੜਦੇ ਆ ਗਏ। ਗੁਰੂ ਜੀ ਨੇ ਕਿਹਾ, ਚਲੋ, ਉਸ ਥਾਂ ਤੇ ਚੱਲੋ। ਪਹੁੰਚੇ, ਤਾਂ ਗੁਰੂ ਜੀ ਨੇ ਹੁਕਮ ਦਿਤਾ, ਕਿ ਕੋਹੜ ਵਾਲੀਆਂ ਦੋਵੇਂ ਉਂਗਲਾਂ ਇਸ ਛਪੜੀ ਵਿਚ ਪਾਓ। ਪਾਣੀ ਵਿਚ ਪਾਉਣ ਨਾਲ ਉਂਗਲਾਂ ਦਰੁਸਤ ਹੋ ਗਈਆਂ। ਗੁਰੂ ਜੀ ਵੇਖ ਕੇ ਬੜੇ ਪਰਸੰਨ ਹੋਏ।

"ਬਡ ਅਨੰਦ ਸਤਿਗੁਰ ਕੀਓ, ਹਮ ਢੂੰਡਤ ਥੇ ਜਾਹਿ।
ਸੁਧਾ ਕੁੰਡ ਇਹ ਪਾਇਓ, ਜਿਹ ਦਰਸ਼ਨ ਅਘ ਦਾਹਿ।੧੭੦।
ਸ੍ਰੀ ਗੁਰ ਕਹਾ ਭੇਦ ਨਹਿ ਕੋਈ।
ਨਿਸਚੈ ਪਤਿ ਤੁਮਰਾ ਇਹ ਹੋਈ।
ਤੁਮਰੇ ਸਤ ਤੀਰਥ ਕੇ ਨ੍ਹਾਏ।
ਭਯੋ ਸੁੱਧ ਤਨ ਖੇਦ ਮਿਟਾਏ।੧੭੧।"

(ਰਜਨੀ ਦਾ ਨਾਮ ਕਿਤੇ ਨਹੀਂ ਲਿਖਿਆ) ਗੁਰੂ ਜੀ ਨੇ ਕੰਨਿਆਂ ਦੇ ਪਿਤਾ ਨੂੰ ਬੁਲਾ ਕੇ ਸਾਰਾ ਹਾਲ ਦੱਸਿਆ, ਤਾਂ ਰਾਜਾ ਕੰਨਿਆਂ ਤੇ ਦਾਮਾਦ ਨੂੰ ਨਾਲ ਲੈ ਗਿਆ। ਆਪਣਾ ਰਾਜ ਉਹਨਾਂ ਨੂੰ ਸੌਂਪ ਕੇ ਰਾਜਾ ਜੰਗਲ ਵਿਚ ਤਪ ਕਰਨ ਚਲਾ ਗਿਆ।

ਚੌਥੇ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਦੇ ਨਾਮ ਉਤੇ ਅੰਮ੍ਰਿਤਸਰ ਨਾਮ ਰਖਿਆ।

"ਅਮਰਦਾਸ ਗੁਰੁ ਨਾਮ ਪਰ ਧਰਿਓ ਨਾਮ ਸੁਖਦਾਇ।
ਅੰਮ੍ਰਿਤਸਰ ਮਧ ਜੋਤ ਤਬ, ਅਪਨੀ ਧਰੀ ਤਦਾਇ।੧੭੬।"

ਜਿਥੇ ਪਿੰਗਲਾ ਰਾਜ਼ੀ ਹੋਇਆ, ਉਸਦਾ ਨਾਮ ਦੁਖਭੰਜਨੀ ਬੇਰੀ ਰਖਿਆ।

ਫਿਰ ਛੇਵੇਂ ਗੁਰੂ ਜੀ ਬਾਬੇ ਬੁੱਢੇ ਦੀ ਬੀੜ ਗਏ। ਪਿਛਲੇ ਪਹਿਰ ਗੁਰੂ ਜੀ ਨੇ ਏਥੇ ਭੰਗ ਪੀਤੀ।

"ਜਬੈ ਜਾਮ ਦਿਨ ਆਨਿ ਰਹਾਯੋ।
ਸ੍ਰੀ ਗੁਰ ਬਿਜੀਆ ਪਾਨ ਕਰਾਯੋ।...੨੧੯।"

(ਕਵੀ ਦਾ ਆਪਣਾ ਸਮਾਂ ਹੋ ਗਿਆ ਹੋਣਾ ਹੈ ਭੰਗ ਪੀਣ ਦਾ।)

ਰਾਤ ਨੂੰ ਗੁਰੂ ਜੀ ਫਿਰ ਅੰਮ੍ਰਿਤਸਰ ਆ ਗਏ।

ਗੁਰੂ ਜੀ ਭਾਦਰੋਂ ਦੀ ਮੱਸਿਆ ਸਮੇਤ ਪਰਵਾਰ ਤਰਨ ਤਾਰਨ ਗਏ।

ਭਾਈ ਭਾਨੈਂ ਦੇ ਪੁਛਣ 'ਤੇ ਗੁਰੂ ਜੀ ਨੇ ਤਰਨ ਤਾਰਨ ਰਚਣ ਦੀ ਕਥਾ ਸੁਣਾਈ।

ਪੰਜਵੇਂ ਗੁਰੂ ਗੋਇੰਦਵਾਲ ਬਾਉਲੀ ਸਾਹਿਬ ਇਸ਼ਨਾਨ ਕਰਨ ਗਏ, ਤਾਂ ਉਹਨਾਂ ਨੂੰ ਗੁਰੂ ਅਮਰਦਾਸ ਜੀ ਦੇ ਦਰਸ਼ਨ ਹੋਏ, ਤੇ ਹੁਕਮ ਹੋਇਆ, ਕਿ ਤਰਨ ਤਾਰਨ ਤੀਰਥ ਰਚੋ। ਇਹ ਕਹਿਕੇ ਤੀਸਰੇ ਗੁਰੂ ਜੀ ਅਲੋਪ ਹੋ ਗਏ।

ਤਰਨ ਤਾਰਨ ਸਰੋਵਰ ਦੀ ਖੁਦਾਈ ਕਰਕੇ ਉਸਾਰੀ ਸ਼ੁਰੂ ਹੋ ਗਈ। ਨੂਰ ਖ਼ਾਂ ਪਠਾਣ ਆ ਕੇ ਜ਼ਬਰਦਸਤੀ ਆਵਿਆਂ ਦੀਆਂ ਇੱਟਾਂ ਚੁਕਵਾਂ ਕੇ ਲੈ ਗਿਆ, ਤੇ ਸਰਾਏ ਨੂਰਦੀਨ ਉਸਾਰ ਲਈ। ਨੂਰਦੀਨ ਨੇ ਆਦਮੀ ਭੇਜਿਆ ਗੁਰੂ ਜੀ ਪਾਸ, ਕਿ ਆ ਕੇ ਇੱਟਾਂ ਦਾ ਮੁੱਲ ਲੈ ਜਾਵੋ।

ਅੱਗੋਂ ਗੁਰੂ ਜੀ ਨੇ ਉੱਤਰ ਦਿਤਾ,

"ਗੁਰ ਕੋ ਸਿੱਖ ਐਸ ਪ੍ਰਗਟਾਵੈ।
ਢਾਹਿ ਸਦਨ ਕੋ ਇੱਟਾਂ ਲਿਆਵੈ।
ਪੂਰਨ ਤਾਲ ਹੋਇਗਾ ਤਬ ਹੀ।
ਇੱਟਾਂ ਲਾਗੁ ਆਇ ਇਹ ਜਬ ਹੀ।੨੬੧।"

ਮ: ਰਣਜੀਤ ਸਿੰਘ ਨੇ ਨੂਰਦੀਨ ਦੀ ਸਰਾਂਇ ਢਾਹ ਕੇ ਇੱਟਾਂ ਲਿਆਇ ਕੇ ਸਰੋਵਰ ਸੰਪੂਰਨ ਕੀਤਾ।

ਛੇਵੇਂ ਗੁਰੂ ਜੀ ਨੇ ਭਾਦਰੋਂ ਦੀ ਮੱਸਿਆ ਤਰਨ ਤਾਰਨ ਇਸ਼ਨਾਨ ਕੀਤਾ ਤੇ ਇਸ ਮੱਸਿਆ ਨੂੰ ਮਹਾਨਤਾ ਬਖ਼ਸ਼ੀ।

ਪ੍ਰਿਥੀਏ ਦੇ ਝਗੜੇ ਕਾਰਨ ਪੰਜਵੇਂ ਗੁਰੂ ਪਹਿਲਾਂ ਸਿਰਹਾਲੀ ਪੁੱਜੇ ੧੬੪੨ ਬਿ. ਵਿਚ। ਪਹਿਲਾਂ ਲੋਕਾਂ ਨੇ ਮਹਾਰਾਜ ਨੂੰ ਓਥੇ ਬਿਠਾਉਣ ਵਾਸਤੇ ਬੇਨਤੀ ਕੀਤੀ। ਓਥੇ ਇਕ ਜੋਗੀ ਰਹਿੰਦਾ ਸੀ। ਉਹਦੀ ਪੂਜਾ ਘਟ ਗਈ। ਉਹਨੇ ਲੋਕਾਂ ਨੂੰ ਭੜਕਾਇਆ, ਕਿ ਗੁਰੂ ਮਹਾਰਾਜ ਜਹਾਂਗੀਰ ਦੇ ਝਗੜੇ ਹਨ, ਸੋ ਤੁਹਾਨੂੰ ਦੁੱਖ ਹੋਵੇਗਾ, ਗੁਰੂ ਜੀ ਨੂੰ ਏਥੋਂ ਕਢ ਦਿਹੋ। ਲੋਕਾਂ ਨੇ ਗੁਰੂ ਜੀ ਨੂੰ ਜਾ ਕਿਹਾ, ਕਿ ਸਾਡਾ ਪਿੰਡ ਛਡ ਕੇ ਚਲੇ ਜਾਓ। ਗੁਰੂ ਜੀ ਨੇ ਇਕ ਇੱਟ ਦੇ ਚਾਰ ਟੋਟੇ ਕਰਕੇ ਚੌਹੀਂ ਪਾਸੀਂ ਚਲਾ ਦਿਤੇ। ਬਾਬਾ ਬੁਢਾ ਜੀ ਨੇ ਤਿੰਨ ਲਭ ਕੇ ਜੋੜ ਦਿੱਤੇ, ਤੇ ਚੌਥਾ ਨਾ ਜੋੜਿਆ। ਗੁਰੂ ਜੀ ਨੇ ਕਿਹਾ, ਚੌਥੇ ਪਾਸੇ ਕੱਲਰ ਰਹੇਗਾ।

ਫਿਰ ਗੁਰੂ ਜੀ ਉਠ ਕੇ ਲਾਗੇ ਦੇ ਪਿੰਡ ਜਾ ਬੈਠੇ। ਉਸ ਦਾ ਨਾਮ ਓਦੋਂ 'ਭੈਣੀ' ਸੀ। ਪਿੰਡ ਦੇ ਚੌਧਰੀ ਨੇ ਬੜੀ ਸੇਵਾ ਕੀਤੀ। ਉਹਦੇ ਘਰ ਦੀ ਗੁਰੂ ਜੀ ਵਾਸਤੇ ਚੂਰੀ ਲੈ ਕੇ ਹਾਜ਼ਰ ਹੋਈ। ਗੁਰੂ ਜੀ ਨੇ ਛਕ ਕੇ ਖ਼ੁਸ਼ੀ ਨਾਲ ਕਿਹਾ, 'ਇਹ ਤਾਂ ਚੋਲ੍ਹਾ ਹੈ।' ਤੇ ਉਸ ਨੱਗਰ ਦਾ ਨਾਮ 'ਚੋਲ੍ਹਾ ਸਾਹਿਬ' ਧਰ ਦਿਤਾ।

ਇਕ ਜੱਟ ਨੇ ਤਿੰਨ ਵਾਰ ਨਾਮ ਉਲਟਾਇ ਕੇ ਭੈਣੀ ਦੱਸਿਆ। ਗੁਰੂ ਜੀ ਨੇ ਕਿਹਾ, ਇਹ ਤਾਂ ਬਾਵਰਾ (ਕਮਲਾ) ਹੈ। ਉਹ ਕਮਲਾ ਹੋ ਗਿਆ। ਸਿੱਖਾਂ ਨੇ ਬੇਨਤੀ ਕੀਤੀ; ਤਾਂ ਮਹਾਰਾਜ ਨੇ ਕਿਹਾ, ਕਿ ਹਮੇਸ਼ਾਂ ਏਥੇ ਇਕ ਆਦਮੀ ਕਮਲਾ ਰਿਹਾ ਕਰੇਗਾ, ਪਰ ਕਦੇ ਕਦੇ ਵਿਚੋਂ ਆਪੇ ਠੀਕ ਵੀ ਹੋ ਜਾਇਆ ਕਰੇਗਾ।

ਮਹਾਰਾਜ ਨੇ ਨੰਬਰਦਾਰਾਂ ਨੂੰ ਕਿਹਾ, ਕਿ ਮਾਮਲਾ ਚੋਲ੍ਹਾ ਨਾਮ ਉਤੇ ਹੀ ਤਾਰਨਾ। ਦਿੱਲੀ ਦਫ਼ਤਰ ਗਏ, ਤਾਂ ਓਥ ਦਫ਼ਤਰ ਵਿਚ ਨਾਮ ਚੋਲ੍ਹਾ ਲਿਖਿਆ ਸੀ। ਨਾਲ ਹੀ ਪੁਰਾਣਾ ਨਾਮ 'ਚੋਲ੍ਹਾ ਭੈਣੀ' ਲਿਖਿਆ ਸੀ। ਜਹਾਂਗੀਰ ਨੇ ਕਹਾਣੀ ਸੁਣ ਕੇ ਮਾਫ਼ੀ ਪਟਾ ਲਿਖ ਦਿਤਾ।

ਪਰ ਪਿਛੋਂ ਸ਼ਾਹ ਜਹਾਨ ਨੇ ਉਹ ਮਾਫ਼ੀ ਪਟਾ ਰੱਦ ਕਰ ਦਿਤਾ।

ਗੁਰੂ ਜੀ ਦੋ ਸਾਲ ਚੋਲ੍ਹੇ ਰਹੇ, ਫਿਰ ਅੰਮ੍ਰਿਤਸਰ ਆ ਗਏ।

ਗੁਰੂ ਹਰਿਗੋਬਿੰਦ ਸਾਹਿਬ ਤਿੰਨ ਦਿਨ ਚੋਲ੍ਹੇ ਰਹੇ ਤੇ ਫਿਰ ਗੋਇੰਦਵਾਲ ਜਾ ਪੁਜੇ। ਗੋਇੰਦਵਾਲ ਤੋਂ ਫਿਰ ਮਹਾਰਾਜ ਪਠੇ ਵਿੰਡ ਪੁੱਜੇ।

ਸਾਖੀ ਹੈ, ਗੁਰੂ ਨਾਨਕ ਜੀ ਪੱਠੇ ਵਿੰਡ ਆ ਕੇ ਬੈਠੇ, ਤਾਂ ਓਥੋਂ ਦੇ ਇਕ ਵੱਡੇ ਆਦਮੀ ਬੇਦੀ ਖੱਤਰੀ ਨੇ ਗੁਰੂ ਜੀ ਨਾਲ ਝਗੜਾ ਕੀਤਾ ਤੇ ਕਿਹਾ, 'ਏਥੋਂ ਚਲੇ ਜਾਉ।' ਗੁਰੂ ਜੀ ਨੇ ਨਮਰਤਾ ਨਾਲ ਉਤਰ ਦਿਤਾ, ਪਰ ਉਸ ਬੇਦੀ ਨੇ ਕੌੜੇ ਹੋ ਕੇ ਕਿਹਾ, 'ਮੈਂ ਤੇਰਾ ਇਹ ਕੋਠਾ ਢਾਹ ਦਿਆਂਗਾ।' ਤਾਂ ਗੁਰੂ ਨਾਨਕ ਦੇਵ ਜੀ ਨੇ ਸਰਾਪ ਦਿਤਾ,

"ਉਠੋ ਗੁਰੂ ਅਸ ਬੈਨ ਅਲਾਏ।
ਹਮਰੋ ਕੋਠਾ ਸਦਾ ਰਹਾਏ।
ਤੁਮਰੇ ਸਦਨ ਛਾਰ ਮਿਲ ਜਾਵੈਂ।
ਬਨੇ ਥੇਹ, ਨਹਿ ਚਿੱਨ ਦਿਖਾਵੈਂ।੩੭੦।"

ਸਮਾਂ ਪਾ ਕੇ ਪੱਠੇ ਵਿੰਡ ਥੇਹ ਹੋ ਗਿਆ।

ਫਿਰ ਗੁਰੂ ਅਰਜਨ ਦੇਵ ਜੀ ਸਿੱਖਾਂ ਸਮੇਤ ਨੱਗਰ ਖ਼ਾਨਪੁਰ ਵਿਚ ਭਾਈ ਹੇਮੇ ਦੇ ਘਰ ਜਾ ਰਹੇ। ਗੁਰੂ ਜੀ ਕੁਛ ਸਮਾਂ ਏਥੇ ਰਹੇ। ਗੁਰ ਚਰਨਾਂ ਵਿਚ ਹੀ ਹੇਮਾ ਪ੍ਰਲੋਕ ਸਿਧਾਰ ਗਿਆ। ਫਿਰ ਪੰਜਵੇਂ ਗੁਰੂ ਕਰਤਾਰ ਪੁਰ ਚਲੇ ਗਏ।

ਛੇਵੇਂ ਗੁਰੂ ਜੀ ਇਹ ਸਾਰੇ ਅਸਥਾਨ ਵੇਖ ਕੇ ਗੋਇੰਦਵਾਲ ਜਾ ਪਹੁੰਚੇ। ਏਥੇ ਭਾਈ ਗੁਰਦਾਸ ਜੀ ਦਾ ਦੇਹਾਂਤ ਹੋਇਆ। ਅੰਤ ਸਮੇਂ ਗੁਰਦਾਸ ਜੀ ਨੇ ਛੇਵੇਂ ਗੁਰੂ ਜੀ ਅੱਗੇ ਬੇਨਤੀ ਕੀਤੀ,

"ਪੁਨ ਭਾਈ ਅਸ ਬਿਨਤ ਉਚਾਰੀ।
ਮੁਹ ਕੋ ਜਾਨੋ ਦਾਸ ਮੁਰਾਰੀ।
ਬਿਪਾਸਾ ਭਸਮ ਡਾਰ ਮਮ ਦੀਜੈ।
ਸੇਵਕ ਜਾਨ ਮੜੀ ਨਹਿ ਕੀਜੈ।੪੨੫।"

ਭਾਈ ਗੁਰਦਾਸ ਜੀ ਦਾ ਅੰਤਮ ਸੰਸਕਾਰ ਕਰ ਕੇ ਛੇਵੇਂ ਗੁਰੂ ਜੀ ਖਡੂਰ ਆ ਗਏ। ਏਥੇ ਦਾਤੂ ਜੀ ਨੂੰ ਮਿਲ ਕੇ ਗੁਰੂ ਜੀ ਅੰਮ੍ਰਿਤਸਰ ਜਾ ਪਹੁੰਚੇ।

ਭਾਈ ਗੁਰਦਾਸ ਜੀ ਪ੍ਰਲੋਕ ਸਿਧਾਰੇ ਭਾਦਰੋਂ ਸੁਦੀ ਪੰਚਮੀ, ੧੬੯੬ ਬਿ.।

# ਅਧਿਆਇ ਉੱਨੀਵਾਂ

"ਪਦ ਪੰਕਜ ਗੁਰੁ ਕੇ ਨਮੋ, ਬਹੁਰ ਸਾਰਦਾ ਮਾਇ।
ਸਿੱਧ ਕਰਨ, ਸੰਕਟ ਹਰਨ, ਮੇਰੀ ਕਰੋ ਸਹਾਇ ।੧।"

(ਕਹਿਣਾ ਮੁਸ਼ਕਲ ਹੈ, ਕਿ ਕਵੀ ਨੂੰ ਗੁਰੂ ਉਤੇ ਬਹੁਤਾ ਭਰੋਸਾ ਹੈ, ਜਾਂ ਸਾਰਦਾ ਮਾਈ ਉਤੇ।)

ਕੀਰਤਪੁਰ ਵਿਚ ਮਾਤਾ ਨੱਤੀ ਦੇ ਘਰ ਪਰਗਟ ਹੋਏ ਹਰਿਰਾਏ ਜੀ ਮਾਘ ਤ੍ਰਿਓਦਸੀ ਵਾਲੇ ਦਿਨ।

ਛੇਵੇਂ ਗੁਰੂ ਜੀ ਵੀਹ ਚੇਤ ਨੂੰ ਅੰਮ੍ਰਿਤਸਰੋਂ ਤੁਰੇ ਤੇ ਪਾਲਕੀ ਵਿਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਨਾਲ ਲੈ ਲਈ। ਦੋ ਦਿਨ ਰਸਤੇ ਵਿਚ ਗੁਜ਼ਾਰ ਕੇ ਗੁਰੂ ਜੀ ਸਣੇ ਪਰਵਾਰ ਡਰੋਲੀ ਜਾ ਪੁੱਜੇ। ਵਿਸਾਖੀ ਓਥੇ ਮਨਾਈ।

ਏਥੇ ਤੁਕਲਾਣੀ ਪਿੰਡ ਦੇ ਭਾਈ ਸੰਧੂ ਦੀ ਕਥਾ ਹੈ। ਜਦੋਂ ਬਾਬਾ ਗੁਰਦਿਤਾ ਦਾ ਜਨਮ ਹੋਇਆ, ਗੁਰੂ ਜੀ ਡਰੋਲੀ ਸਨ। ਇਹ ਓਦੋਂ ਦੀ ਕਥਾ ਹੈ। ਸੰਧੂ ਸਖੀ ਸਰਵਰ ਦਾ ਮੁਰੀਦ ਸੀ। ਸੰਧੂ ਡੋਲੀ ਵਿਆਹ ਕੇ ਲੈ ਜਾ ਰਿਹਾ ਸੀ। ਉਸ ਦੀ ਪਤਨੀ ਸਿੱਖਾਂ ਦੀ ਲੜਕੀ ਸੀ। ਡਰੋਲੀ ਪੁੱਜੇ, ਤਾਂ ਦੀਵਾਨ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਲੜਕੀ ਨੇ ਹੱਥਾਂ ਦੇ ਕੰਗਨ ਕਹਾਰਾਂ ਨੂੰ ਦੇ ਕੇ ਡੋਲੀ ਰੁਕਵਾ ਲਈ, ਤੇ ਆਪ ਗੁਰੂ ਜੀ ਦੇ ਦਰਸ਼ਨ ਕਰਨ ਚਲੀ ਗਈ। ਬੀਬੀ ਦੀਵਾਨ ਵਿਚ ਜਾ ਬੈਠੀ। ਬਿਧੀ ਚੰਦ ਨੇ ਦੱਸਿਆ, ਕਿ ਇਹ ਬੀਬੀ 'ਵੱਡੇ ਘਰ' ਦੇ ਰਹਿਣ ਵਾਲੇ ਆਪਲ ਜਾਤ ਦੇ ਤਖਾਣ ਸਿੱਖ ਦੀ ਲੜਕੀ ਹੈ, ਤੇ ਵਿਆਹੀ ਗਈ ਹੈ ਸਰਵਰੀਆਂ ਦੇ। ਗੁਰੂ ਜੀ ਨੇ ਉਸ ਕੰਨਿਆਂ ਨੂੰ ਸਿੱਖੀ ਦਾ ਵਰ ਦਿਤਾ।

ਸੰਧੂ ਦੇ ਪਿਤਾ ਨੇ ਸੁਣ ਕੇ ਕ੍ਰੋਧ ਵਿਚ ਆ ਕੇ ਸੰਧੂ ਨੂੰ ਭੇਜਿਆ। ਉਹ ਆਇਆ ਤਾਂ ਬੜਾ ਗ਼ੁੱਸੇ ਵਿਚ, ਪਰ ਗੁਰੂ ਜੀ ਦੇ ਦਰਸ਼ਨ ਕਰ ਕੇ ਸਿੱਖ ਬਣ ਗਿਆ ਤੇ ਚਰਨੀ ਲੱਗਾ।

"ਚਰਨ ਧੋਇ ਚਰਨਾਮ੍ਰਿਤ ਲੀਨੋ।
ਕੀਯੋ ਸਿੱਖ ਤਬ ਸਭ ਭ੍ਰਮ ਖੀਨੋ ।੯੮।"

ਜੰਞ ਵਾਪਸ ਤੁਕਲਾਣੀ ਪੁੱਜੀ। ਪਿਤਾ ਨੇ ਸੰਧੂ ਨੂੰ ਕਿਹਾ, 'ਸਰਵਰ ਦੇ ਅਸਥਾਨ 'ਤੇ ਮੱਥਾ ਟੇਕੋ।' ਮੱਥਾ ਟੇਕਣ ਦੀ ਥਾਂ ਸੰਧੂ ਨੇ ਸਰਵਰ ਨੂੰ ਲੱਤ ਕਢ ਮਾਰੀ।

"ਲਾਤ ਪ੍ਰਹਾਰ ਸੰਧੂ ਕੀਯੋ, ਇਹ ਬਿਧਿ ਬੈਨ ਉਦਾਰ।
ਭਯੋ ਸਿੱਖ ਹਉਂ ਗੁਰੂ ਕਾ, ਕਰੋਂ ਯਾਂਹਿ ਨਹਿ ਛਾਰ ।੯੩।"

(ਪਿਛੇ ਕਵੀ ਨਾਮ ਸੰਧੂ ਲਿਖਦਾ ਹੈ, ਤੇ ਅਗੇ 'ਸਾਧੂ'। ਹੋ ਸਕਦਾ ਹੈ, ਇਹ ਛਾਪੇ ਦੀ ਗ਼ਲਤੀ ਹੋਵੇ।)

ਸਾਧੂ ਤੇ ਉਸ ਦੀ ਪਤਨੀ ਹਰ ਵੇਲੇ ਗੁਰੂ ਜੀ ਦਾ ਸਿਮਰਨ ਕਰਦੇ। ਉਹਨਾਂ ਘਰ ਪੁੱਤਰ ਹੋਇਆ। ਉਹ ਪੁੱਤਰ ਨੂੰ ਲੈ ਕੇ ਗੁਰੂ ਜੀ ਦੀ ਸ਼ਰਨ ਗਏ। ਗੁਰੂ ਜੀ ਨੇ

ਬਾਲਕ ਦਾ ਨਾਮ 'ਰੂਪ ਚੰਦ' ਰਖਿਆ।

ਸਮਾਂ ਪਾ ਕੇ ਰੂਪ ਚੰਦ ਜਵਾਨ ਹੋ ਗਿਆ। ਸਾਧੂ ਤੇ ਰੂਪਾ ਵਾਢੀ ਕਰ ਰਹੇ ਸਨ। ਪਾਣੀ ਦਾ ਕੂੰਨ੍ਹਾ ਬਿਰਛ ਨਾਲ ਠੰਢਾ ਹੋਇਆ ਪਿਆ ਸੀ। ਠੰਢਾ ਪਾਣੀ ਵੇਖ ਕੇ ਦੋਹਾਂ ਪਿਉ-ਪੁੱਤਰਾਂ ਸੋਚਿਆ, 'ਇਹ ਸੀਤਲ ਜਲ ਤਾਂ ਗੁਰੂ ਜੀ ਦੇ ਪੀਣ ਯੋਗ ਹੈ।' ਭਾਵੇਂ ਦੋਹਾਂ ਨੂੰ ਸਖ਼ਤ ਤੇਹ ਲੱਗੀ ਸੀ, ਪਰ ਗੁਰੂ ਜੀ ਦੀ ਉਡੀਕ ਵਿਚ ਉਹ ਪਾਣੀ ਨਾ ਪੀਣ ਤੇ ਗੁਰੂ ਜੀ ਨੂੰ ਯਾਦ ਕਰੀ ਜਾਣ।

ਗੁਰੂ ਜੀ ਸ਼ਕਾਰ ਖੇਡਦੇ ਆ ਪਹੁੰਚੇ, ਤੇ ਉਹਨਾਂ ਤੋਂ ਠੰਢਾ ਪਾਣੀ ਮੰਗਿਆ, ਪਹਿਲਾਂ ਗੁਰੂ ਜੀ ਨੇ ਪੀਤਾ ਤੇ ਫਿਰ ਦੋਹਾਂ ਨੇ ਸ਼ਰਧਾ ਨਾਲ ਪੀਤਾ।

ਗੁਰੂ ਨੇ ਕਿਹਾ, ਇਹ ਨੱਗਰ ਛਡ ਦਿਹੋ। ਉਹ ਪਰਵਾਰ ਗੁਰੂ ਜੀ ਦੇ ਨਾਲ ਤੁਰ ਪਿਆ। ਚਾਰ ਕੋਹ ਦੂਰ ਜਾ ਕੇ ਗੁਰੂ ਜੀ ਨੇ ਉਹਨਾਂ ਵਾਸਤੇ ਨੱਗਰ ਵਸਾਇਆ ਤੇ ਨਾਮ ਧਰਿਆ 'ਭਾਈ ਰੂਪਾ'।

ਗੁਰੂ ਜੀ ਵਾਪਸ ਡਰੋਲੀ ਆ ਗਏ। ਏਥੇ ਬਾਬਾ ਗੁਰਦਿਤਾ ਜੀ ਪਰਵਾਰ ਸਮੇਤ ਆ ਕੇ ਮਿਲੇ।

ਡਰੋਲੀ ਵਿਚ ਹੀ ਮਾਤਾ ਦਮੋਦਰੀ ਜੀ ਸਾਵਣ ਵਿਚ ਸੁਰਗਵਾਸ ਹੋ ਗਏ।ਸੰਮਤ?

"ਸਸ ਖਟ ਅਹਿ ਕੁਲਵਸੁ ਤਬੈ, ਸਾਵਨ ਸੁਦਿ ਅਹਿ ਜਾਨ।
ਸਸੀ ਪੁਤ੍ਰ ਦਿਨ ਦਵਾਦਸੀ ਕੀਨਾ ਮਾਤ ਪਯਾਨ।੧੫੬।" (੧੬੮੮ ਬਿ.)

ਏਸੇ ਸਮੇਂ ਮਾਤਾ ਦਮੋਦਰੀ ਜੀ ਦੀ ਭੈਣ ਰਾਮੋ ਵੀ ਪਰਲੋਕ ਸਿਧਾਰ ਗਈ, ਤੇ ਨਾਲ ਹੀ ਰਾਮੋ ਦੇ ਪਤੀ ਭਾਈ ਸਾਂਈਦਾਸ ਜੀ ਨੇ ਪ੍ਰਾਣ ਤਿਆਗ ਦਿਤੇ।

ਰਾਮੋ ਤੇ ਮਾਤਾ ਦਮੋਦਰੀ ਜੀ ਦੇ ਮਾਤਾ ਪਿਤਾ ਨਾਰਾਇਨ ਦਾਸ ਤੇ ਦਯਾ ਕੋਰ ਆਏ ਤੇ ਉਹ ਵੀ ਦੋਵੇਂ ਏਥੇ ਸੁਰਗਵਾਸ ਹੋ ਗਏ।

ਗੁਰੂ ਜੀ ਨੇ ਪੰਜਾਂ ਦੇ ਫੁੱਲ ਗੰਗਾ ਭੇਜ ਦਿਤੇ।

"ਪਾਂਚੋਂ ਕੇ ਸ੍ਰੀ ਗੁਰ ਤਬੇ ਦੀਨੇ ਪੁਸ਼ਪ ਪਠਾਇ।
ਗੰਗਾ ਕੋ ਸੰਗ ਸਿੱਖ ਦੈ ਖਾਸੇ ਮੱਧ ਧਰਾਇ।੧੭੪।"

(ਕਵੀ ਦੇ ਮਨ ਉਤੇ ਬ੍ਰਹਿਮਣੀ ਧਰਮ ਦਾ ਪੂਰਾ ਪ੍ਰਭਾਵ ਹੈ। ਸਭ ਦੇ ਫੁੱਲ ਗੰਗਾ ਭੇਜਦਾ ਹੈ।)

ਬਿਧੀ ਚੰਦ ਨੇ ਗੁਰੂ ਗ੍ਰੰਥ ਦਾ ਭੋਗ ਪਾਇਆ। ਬਾਬਕ ਨੇ ਕੀਰਤਨ ਕੀਤਾ।

ਗੁਰੂ ਜੀ ਨੇ ਸਾਰਾ ਪਰਵਾਰ ਬਾਬੇ ਗੁਰਦਿਤੇ ਨਾਲ ਕਰਤਾਰ ਪੁਰ ਭੇਜ ਦਿਤਾ। ਨਾਲ ਹੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਭੇਜ ਦਿਤੀ। ਨਾਲ ਹੀ ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਤੋਰ ਦਿਤਾ।

ਗੁਰੂ ਜੀ ਡਰੋਲੀ ਤੋਂ ਤਿੰਨ ਹਜ਼ਾਰ ਸੈਨਾ ਸਣੇ ਭਾਈ ਰੂਪੇ ਆ ਟਿਕੇ।

ਗੁਰੂ ਜੀ ਨੇ ਇਕ ਗੱਦੀ ਥਾਪ ਕੇ ਉਪਰ ਭਾਈ ਰੂਪ ਚੰਦ ਨੂੰ ਬਿਠਾਇਆ, ਤੇ ਕਿਹਾ, ਲੋਕ ਤੇਰੀ ਸੇਵਾ ਕਰਿਆ ਕਰਨਗੇ ਗੁਰੂ ਅੰਸ ਵਾਂਗ।

ਏਥੇ ਹੀ ਕਾਂਗੜ ਦਾ ਚੋਧਰੀ ਰਾਏ ਜੋਧ ਆ ਕੇ ਮਿਲਿਆ।

ਕਾਬਲ ਦੀ ਸੰਗਤ ਆਈ, ਜਿਸਦੇ ਮੁਖੀ ਗੁਰਬਖਸ਼ ਰਾਏ ਤੇ ਤਾਰਾ ਚੰਦ ਸਨ। ਉਹ ਰਾਹ ਵਿਚ ਲਾਹੌਰ ਰਹੇ। ਉਹਨਾਂ ਸ਼ਾਹ ਜਹਾਨ ਦੀ ਫ਼ੌਜ ਵੇਖੀ। ਤਾਰਾ ਚੰਦ ਨੇ ਦਸਿਆ, ਕਿ ਬਾਦਸ਼ਾਹ ਦੀ ਸੈਨਾ ਵਿਚ ਦੋ ਘੋੜੇ—ਦਿਲਬਾਗ ਤੇ ਗੁਲਬਾਗ—ਵੇਖੇ, ਜੋ ਗੁਰੂ ਜੀ ਦੇ ਲਾਇਕ ਹਨ।

(ਕਵੀ ਦੀ ਲਿਖਤ ਅਨੁਸਾਰ ਘੋੜੇ ਬਾਦਸ਼ਾਹ ਦੇ ਸਨ,ਸੰਗਤ ਨਹੀਂ ਸੀ ਲਿਆਈ।)

ਗੁਰੂ ਜੀ ਨੇ ਬਿਧੀ ਚੰਦ ਨੂੰ ਹੁਕਮ ਕੀਤਾ, ਕਿ ਬਾਦਸ਼ਾਹ ਦੇ ਉਹ ਘੋੜੇ ਲਿਆਉਣੇ ਹਨ। ਭਾਦਰੋਂ ਚਾਰ ਦਿਨ ਰਹਿੰਦਾ ਸੀ, ਜਾਂ ਬਿਧੀਚੰਦ ਲਾਹੌਰ ਨੂੰ ਤੁਰਿਆ। ਉਹ ਲਾਹੌਰ ਵਿਚ ਜੀਵਣ ਤਖਾਣ ਦੇ ਘਰ ਗਿਆ।

ਜੀਵਣ ਨੇ ਦੱਸਿਆ, ਕਿ ਸੰਮਣ ਬੁਰਜ ਨੇੜੇ ਸੌਂਧੇ ਖ਼ਾਂ ਦਰੋਗੇ ਦੀ ਰਾਖੀ ਵਿਚ ਘੋੜੇ ਹਨ। ਅਗਲੇ ਦਿਨ ਬਿਧੀਆ ਰਾਵੀ ਕੰਢਿਉਂ ਘਾਹ ਖੋਤ ਕੇ ਕਿਲ੍ਹੇ ਸਾਮ੍ਹਣੇ ਆ ਬੈਠਾ। ਉਹ ਘਾਹ ਦਾ ਮੁੱਲ ਇਕ ਰੁਪਇਆ ਦੱਸੇ।

ਫਿਰ ਸੌਂਧੇ ਖ਼ਾਂ ਨੇ ਆ ਕੇ ਮੁੱਲ ਪੁਛਿਆ, ਤਾਂ ਬਿਧੀਏ ਕਿਹਾ, ਜੋ ਦੇਵੋਗੇ, ਲੈ ਲਵਾਂਗਾ। ਸੌਂਧੇ ਖ਼ਾਂ ਉਸਨੂੰ ਘਾਹ ਸਮੇਤ ਬਾਦਸ਼ਾਹ ਦੇ ਕੋਲ ਲੈ ਗਿਆ। ਬਾਦਸ਼ਾਹ ਨੇ ਉਸਨੂੰ ਇਕ ਰੁਪੈ ਰੋਜ਼ 'ਤੇ ਘਾਹ ਲਿਆਉਣ ਵਾਸਤੇ ਰਖ ਲਿਆ। ਬਿਧੀ ਚੰਦ ਨੇ ਆਪਣਾ ਨਾਮ 'ਕਸੇਰਾ' ਦੱਸਿਆ। ਬਿਧੀ ਚੰਦ ਦੇ ਕਹਿਣ ਉਤੇ ਬਾਦਸ਼ਾਹ ਨੇ ਹੁਕਮ ਦੇ ਦਿਤਾ, ਕਿ ਕਸੇਰੇ ਨੂੰ ਆਉਣ ਜਾਣ ਤੋਂ ਕੋਈ ਨਾ ਰੋਕੇ।

ਬਿਧੀ ਚੰਦ ਘੋੜਿਆਂ ਦੀ ਸੇਵਾ ਖ਼ੂਬ ਕਰਦਾ, ਤੇ ਰਾਤ ਭੋਜਨ ਜੀਵਣ ਦੇ ਘਰ ਛਕਦਾ। ਬਿਧੀਚੰਦ ਨੇ ਸੇਵਾ ਕਰਕੇ ਸੌਂਧੇ ਖ਼ਾਂ ਨੂੰ ਵੱਸ ਕਰ ਲਿਆ। ਬਾਦਸ਼ਾਹ ਨੇ ਸੇਵਾ ਬਦਲੇ ਬਿਧੀ ਚੰਦ ਨੂੰ ਇਕ ਹਜ਼ਾਰ ਇਨਾਮ ਦਿਤਾ। ਬਿਧੀਚੰਦ ਨੇ ਉਹ ਅਮਾਨਤ ਵਜੋਂ ਰਹਿਣ ਦਿਤਾ।

ਬਿਧੀਚੰਦ ਨੇ ਸਵਾ ਲੱਖ ਦੇ ਜੀਨ ਵੇਖਣੇ ਚਾਹੇ। ਸੌਂਧੇ ਖ਼ਾਂ ਨੇ ਵਿਖਾ ਦਿਤੇ।

ਬਿਧੀਚੰਦ ਘਾਹ ਵਿਚ ਖੰਘਰ ਲਿਆ ਕੇ ਅੱਧੀ ਰਾਤ ਦਰਿਆ ਵਿਚ ਸੁਟਣ ਲੱਗ ਪਿਆ। ਪਹਿਲਾਂ ਤਾਂ ਖੜਾਕ ਸੁਣ ਕੇ ਲੋਕ ਜਾਗ ਉਠਦੇ, ਫਿਰ ਆਦੀ ਹੋ ਗਏ। ਲੋਕਾਂ ਸੋਚਿਆਂ, ਮੱਛੀ ਛਾਲ ਮਾਰਦੀ ਹੈ। ਪੰਦਰਾਂ ਦਿਨ ਬੀਤ ਗਏ।

ਬਿਧੀਚੰਦ ਨੇ ਸਾਥੀਆਂ ਨੂੰ ਕਿਹਾ, ਮੈਂ ਤੁਹਾਨੂੰ ਕੁਛ ਖੁਆਉਣਾ ਪਿਆਉਣਾ ਚਾਹੁੰਦਾ ਹਾਂ। ਉਹ ਜੀਵਣ ਤੋਂ ਵੀਹ ਰੁਪੈ ਲੈ ਕੇ ਸ਼ਰਾਬ ਲਿਆਇਆ। ਫਿਰ ਬਿਧੀ ਚੰਦ ਨੇ ਇਕ ਆਦਮੀ ਹੱਥ ਮਾਸ ਵੀ ਮੰਗਵਾ ਲਿਆ। ਅੱਧੀ ਰਾਤ ਤਕ ਸਭ ਨੂੰ ਖ਼ੂਬ ਸ਼ਰਾਬ ਪਿਆਈ। ਸਭ ਬੇਹੋਸ਼ ਹੋ ਗਏ। ਬਿਧੀਚੰਦ ਨੇ ਚਾਬੀਆਂ ਲੈ ਕੇ ਜ਼ੀਨ ਕਢੇ ਤੇ ਘੋੜੇ 'ਤੇ ਅਸਵਾਰ ਹੋ ਕੇ ਕੰਧ ਉਤਦੀ ਦਰਿਆ ਵਿਚ ਘੋੜਾ ਟਪਾ ਦਿਤਾ। ਬਿਧੀ ਚੰਦ ਘੋੜਾ ਲੈ ਕੇ ਭਾਈ ਰੂਪੇ ਪੁੱਜਾ। ਗੁਰੂ ਜੀ ਨੇ ਘੋੜੇ ਦਾ ਨਾਮ ਦਿਲਬਾਗ ਦੀ ਥਾਂ 'ਜਾਨ ਭਾਈ' ਰਖਿਆ।

ਬਾਦਸ਼ਾਹ ਦਾ ਘੋੜਾ ਚੋਰੀ ਹੋ ਗਿਆ। ਇਸ 'ਤੇ ਬੜਾ ਰੌਲਾ ਪਿਆ। ਸ਼ੱਕ ਹੋ ਗਿਆ, ਕਿ ਕਸੇਰਾ ਘੋੜਾ ਲੈ ਗਿਆ ਹੈ। ਬਾਦਸ਼ਾਹ ਨੇ ਲੱਭਣ ਵਾਲੇ ਨੂੰ ਇਨਾਮ ਦੇਣ

ਦਾ ਐਲਾਨ ਕੀਤਾ।

ਜੇਠੇ ਨੇ ਗੁਰੂ ਜੀ ਨੂੰ ਦੱਸਿਆ, ਕਿ ਘੋੜਾ ਉਦਾਸ ਹੈ, ਨਿਹਾਰੀ ਨਹੀਂ ਖਾਂਦਾ। ਗੁਰੂ ਜੀ ਨੇ ਬਿਧੀ ਚੰਧ ਨੂੰ ਹੁਕਮ ਕੀਤਾ, ਕਿ ਹੁਣ ਗੁਲਬਾਗ਼ ਨੂੰ ਵੀ ਲਿਆਓ।

ਰਾਏ ਜੋਧ ਦੀ ਬੇਨਤੀ ਮੰਨ ਕੇ ਗੁਰੂ ਜੀ ਉਸ ਦੇ ਘਰ ਕਾਂਗੜ ਚਲੇ ਗਏ।

ਇਸ ਵਾਰ ਬਿਧੀ ਚੰਦ 'ਬਹੋੜਾ' ਨਾਮ ਦੇ ਖੱਤਰੀ ਬਜਾਜ ਦੇ ਘਰ ਪੁੱਜਾ।

ਬਿਧੀ ਚੰਦ ਨੇ ਹਿੰਦੁਸਤਾਨੀ ਤਿੰਨ ਪੁਸ਼ਾਕਾਂ ਹੇਠ ਉਤੇ ਪਹਿਨ ਲਈਆਂ, ਵੱਡੀ ਸਾਰੀ ਪੱਗ ਬੰਨ੍ਹ ਲਈ, ਮਾਰਵਾੜੀਆਂ ਵਾਂਗ ਦਾੜ੍ਹਾ ਬੰਨ੍ਹ ਲਿਆ, ਤੇ ਹੱਥ ਵਿਚ ਸੰਗਲੀ ਫੜ ਕੇ ਨਜੂਮੀ ਦਾ ਭੇਸ ਬਣਾ ਲਿਆ।

ਬਿਧੀ ਚੰਦ ਨੇ ਢੰਡੋਰਾ ਸੁਣਿਆਂ,

"ਢੰਡੋਰਾ ਨਿਤ ਪ੍ਰਤਿ ਸ਼ਾਹ ਕਾ ਫਿਰੇ ਨਗਰ ਕੇ ਮਾਂਹਿ।
ਜੋਇ ਸੋਧ ਕਰ ਅਸਵ ਕੀ, ਚਾਰ ਲਾਖ ਦੈ ਤਾਂਹਿ।੩੯੨।"

ਬਿਧੀ ਚੰਦ ਤਿੰਨ ਚੋਗੇ ਪਹਿਨ ਕੇ ਕਿਲ੍ਹੇ ਸਾਮ੍ਹਣੇ ਜਾ ਪਹੁੰਚਾ। ਸੌਂਧੇ ਖ਼ਾਂ ਦੇ ਨੌਕਰ ਦੇ ਪੁਛਣ 'ਤੇ ਬਿਧੀ ਚੰਦ ਨੇ ਕਿਹਾ, 'ਮੈਂ ਗਣਕ ਹਾਂ, ਤੇ ਘੋੜਿਆਂ ਦਾ ਪਤਾ ਦੱਸ ਸਕਦਾ ਹਾਂ।'

ਸੌਂਧੇ ਖਾਂ ਨੇ ਬਾਦਸ਼ਾਹ ਨੂੰ ਦੱਸਿਆ, ਤੇ ਬਾਦਸ਼ਾਹ ਨੇ ਬਿਧੀ ਚੰਦ ਨੂੰ ਬੁਲਾ ਲਿਆ। ਬਿਧੀ ਚੰਦ ਨੇ ਦੱਸਿਆ, ਕਿ ਮੈਂ ਮਾਲਵੇ ਦੇ ਰਹਿਣ ਵਾਲਾ ਗਣਕ ਹਾਂ।

ਬਾਦਸ਼ਾਹ ਨੇ ਸਵਾ ਲੱਖ ਦੀ ਪੁਸ਼ਾਕ ਤੇ ਪੰਜਾਹ ਹਜ਼ਾਰ ਮਿਮਾਨੀ (ਜ਼ਿਆਫ਼ਤ ਵਾਸਤੇ) ਦਿਤੀ। ਨਾਲ ਹੀ ਕਿਹਾ, ਕਿ ਜੇ ਘੋੜੇ ਦਾ ਪਤਾ ਦੱਸ ਦੇਵੇਂ, ਤਾਂ ਚਾਰ ਲੱਖ ਇਨਾਮ ਦੇਵਾਂਗਾ, ਤੇ ਮਨਸਬਦਾਰ ਬਣਾ ਲਵਾਂਗਾ। ਬਾਦਸ਼ਾਹ ਨੇ ਇਹ ਸ਼ਰਤ ਲਿਖ ਦਿਤੀ।

ਬਿਧੀ ਚੰਦ ਨੇ ਉਹ ਥਾਂ ਵੇਖੀ, ਤੇ ਕਿਹਾ, ਦੂਸਰੇ ਘੋੜੇ ਉਤੇ ਓਸੇ ਤਰ੍ਹਾਂ ਜ਼ੀਨ ਪਾ ਦਿਹੋ, ਮੈਂ ਅੱਧੀ ਰਾਤ ਨੂੰ ਦੱਸਾਂਗਾ। ਬਾਦਸ਼ਾਹ ਨੇ ਕਿਹਾ, ਹੁਣੇ ਦੱਸ, ਮੈਂ ਸਵਾ ਲੱਖ ਹੋਰ ਦਿਆਂਗਾ। ਬਾਦਸ਼ਾਹ ਨੇ ਇਹ ਵੀ ਲਿਖ ਦਿਤਾ।

ਬਿਧੀ ਚੰਦ ਨੇ ਕਿਹਾ, ਉਸ ਸਮੇਂ ਜਿੱਥੇ ਜਿੱਥੇ ਤੁਸੀਂ ਸਾਰੇ ਸੀ, ਓਥੇ ਬੈਠੋ, ਫਿਰ ਪਤਾ ਲਗੇਗਾ। ਸਭ ਨੂੰ ਅੰਦਰ ਬੰਦ ਕਰ ਕੇ ਬਿਧੀ ਚੰਦ ਨੇ ਕੁੰਜੀਆਂ ਸੰਭਾਲ ਲਈਆਂ। ਅੱਧੀ ਰਾਤ ਬਿਧੀ ਚੰਦ ਨੇ ਬਾਦਸ਼ਾਹ ਨੂੰ ਪੁਕਾਰ ਕੇ ਕਿਹਾ,

"ਸੁਨੋ ਸਾਹਿ ਬਚ ਸੱਤ ਏ, ਅਸਵ ਚੋਰ ਮੁਹਿ ਜਾਨ।
ਹੁਇ ਘਾਈ ਪਾਛੇ ਲੀਓ, ਖੋਜੀ ਬਨ ਅਬ ਮਾਨ।੪੨੪।
ਸੁਨੋ, ਚੋਰ ਇਹੁ ਅਸਵ ਤੁਮਾਰਾ।
ਭਾਈ ਰੂਪਾ ਨਗਰ ਅਪਾਰਾ।
ਹਰਿਗੋਬਿੰਦ ਗੁਰ ਤਹਾਂ ਮੁਰਾਰਾ।
ਮਾਲਵੇ ਮੱਧ ਸੁਨੋ ਨਿਰਧਾਰਾ।੪੨੫।
ਅੱਵਲ ਘੋੜਾ ਤਿੰਹ ਢਿਗ ਜਾਨੋ।

ਤਾਂਹਿ ਚੋਰ ਮੋ ਕਉ ਪਹਿਚਾਨੋ।
ਹੋਇ ਖੋਜੀ ਇਹ ਘੋੜਾ ਲੀਨੋ।
ਡਾਰ ਜ਼ੀਨ ਤੁਮ ਮੋਕੋ ਦੀਨੋ।੪੨੬।
ਔਰ ਬਾਤ ਮੇਰੀ ਸੁਨੋ, ਚੋਰੀ ਲੀਓ ਨ ਕੋਇ।
ਮਮ ਲਹਿਣੇ ਮੈਂ ਹੈਂ† ਲਏ, ਗਿਣ ਲੇਖਾ ਮਮ ਜੋਇ।੪੨੭।
ਹਜ਼ਾਰ ਬਤੀਸ ਨੌਕਰੀ ਕੇਰੇ।
ਔਰ ਪੁਰਾਣ ਬਖ਼ਸ਼ ਤੁਮ ਹੇਰੇ।
ਅਰਧ ਲਾਖ ਮਿਜਮਾਨੀ ਜਾਨੋ।
ਅੰਬਰ ਲਾਖ ਸਵਾ ਪਹਿਚਾਨੋ।੪੨੮।
ਚਾਰ ਲਾਖ ਹੈਂ† ਖੋਜ ਨਿਕਾਰੇ।
ਸਵਾ ਲਾਖ ਅਹਿ ਨਿਸਾ ਸਵਾਰੇ।
ਸਾਢੇ ਸਾਤ ਲਾਖ ਸਭ ਹੋਈ।
ਹੈਂ† ਬਿਬ ਜੀਨ ਪਾਂਚ ਕੇ ਜੋਈ।੪੨੯।
ਪਾਂਚ ਲਾਖ ਪਹੁੰਚੇ ਹਮੇਂ, ਜੀਨ ਅਸਵੰ† ਜੁਤ ਆਨ।
ਢਾਈ ਲਾਖ ਬਾਕੀ ਰਹੇ, ਤੋ ਪਰ ਮੋਰ ਅਮਾਨ।੪੩੦।"

ਇਹ ਕਹਿ ਕੇ ਬਿਧੀ ਚੰਦ ਕੰਧ ਉਪਰ ਦੀ ਘੋੜਾ ਟਪਾ ਕੇ ਲੈ ਗਿਆ, ਤੇ ਚਾਬੀਆਂ ਰਾਵੀ ਵਿਚ ਸੁੱਟ ਗਿਆ। ਇਹ ਘੋੜਾ ਕਾਂਗੜ ਜਾ ਪੁਚਾਇਆ।

ਜੰਗ ਦੀ ਤਿਆਰੀ। ਸਿੱਖਾਂ ਨੇ 'ਮਰ੍ਹਾੜ' ਕੋਲ ਜਾ ਪਿੜ ਮੱਲਿਆ। ਤਿੰਨ ਹਜ਼ਾਰ ਫ਼ੌਜ ਗੁਰੂ ਜੀ ਦੀ ਤੇ ਇਕ ਹਜ਼ਾਰ ਰਾਏ ਜੋਧ ਦੀ। ਦੂਸਰੇ ਘੋੜੇ ਦਾ ਨਾਮ 'ਸੁਹੇਲਾ' ਰੱਖਿਆ। ਮਰ੍ਹਾੜ ਕੋਲ ਪਾਣੀ ਦੀ ਢਾਬ ਸੀ।

ਬਾਦਸ਼ਾਹ ਨੇ ਆਪ ਚੜ੍ਹਾਈ ਕਰਨ ਵਾਸਤੇ ਕਿਹਾ, ਪਰ ਵਜ਼ੀਰ ਖ਼ਾਂ ਨੇ ਰੋਕ ਲਿਆ।

ਲਲਾ ਬੇਗ ਦੇ ਮਾਤਹਿਤ ਚਾਰ ਹੋਰ ਜਰਨੈਲ—ਕੰਬਰ ਬੇਗ (ਲਲਾ ਬੇਗ ਦਾ ਭਾਈ), ਕਾਸਮ ਤੇ ਸ਼ੰਮਸ (ਕੰਬਰ ਬੇਗ ਦੇ ਪੁੱਤਰ), ਕਾਬਲੀ ਬੇਗ (ਲਲਾ ਬੇਗ ਦਾ ਭਾਣਜਾ), ਪੈਂਤੀ ਹਜ਼ਾਰ ਫ਼ੌਜ ਲੈ ਕੇ ਚੜ੍ਹੇ। ਨੇੜੇ ਜਾ ਕੇ ਲਲਾ ਬੇਗ ਨੇ ਗੁਰੂ ਜੀ ਦੀ ਫ਼ੌਜ ਦਾ ਪਤਾ ਕਰਨ ਸੂਹਾਂ ਭੇਜਿਆ। ਸਿੱਖ ਫ਼ੌਜ ਵੇਖ ਕੇ ਸੂਹੇਂ ਦੇ ਮੂੰਹੋਂ ਨਿਕਲ ਗਿਆ,

"ਕਹੈ ਬੈਨ ਹੋਰੀ। ਗੁਰੂ ਸੈਨ ਥੋਰੀ।
ਹਮੇਂ ਸੈਨ ਭਾਰੀ, ਕਰੈ ਭੱਛ ਸਾਰੀ।੪੮੮।"

ਇਹ ਸੁਣ ਕੇ ਸਿੱਖਾਂ ਨੇ ਸੂੰਹੇਂ ਨੂੰ ਫੜ ਕੇ ਖ਼ੂਬ ਕੁੱਟਿਆ। ਉਹਨੇ ਗੁਰੂ ਜੀ ਦੀ ਦੁਹਾਈ ਪਾਈ, ਤਾਂ ਬਿਧੀ ਚੰਦ ਉਸ ਨੂੰ ਗੁਰੂ ਜੀ ਪਾਸ ਲੈ ਗਿਆ। ਸੂੰਹੇਂ ਨੇ ਗੁਰੂ ਜੀ

---

† ਘੋੜਾ।

ਨੂੰ ਸਭ ਕੁਝ ਦੱਸ ਦਿਤਾ। ਗੁਰੂ ਜੀ ਨੇ ਉਸ ਨੂੰ ਪੱਗ ਦੇ ਕੇ ਛੱਡ ਦਿਤਾ।

ਸੂੰਹੇਂ ਨੇ ਆ ਕੇ ਗੁਰੂ ਜੀ ਦੀ ਤਾਰੀਫ਼ ਕੀਤੀ, ਤਾਂ ਕ੍ਰੋਧ ਵਿਚ ਆ ਕੇ ਲੱਲਾ ਬੇਗ ਨੇ ਵੀ ਉਸ ਨੂੰ ਕੁੱਟਿਆ ਮਾਰਿਆ। ਉਹ ਦੂਤ (ਹਸਨ ਖ਼ਾਂ) ਫਿਰ ਗੁਰੂ ਜੀ ਦੀ ਸ਼ਰਣ ਆ ਗਿਆ। ਗੁਰੂ ਜੀ ਨੇ ਉਸ ਦਾ ਬੜਾ ਆਦਰ ਕੀਤਾ, ਤੇ ਉਸ ਨੂੰ ਕਾਬਲ ਦਾ ਹਾਕਮ ਬਣਨ ਦਾ ਵਰ ਦਿਤਾ।

ਲੜਾਈ ਸ਼ੁਰੂ। ਕੰਬਰ ਬੇਗ ਨੇ ਸੱਤ ਹਜ਼ਾਰ ਸੈਨਾ ਲੈ ਕੇ ਹਮਲਾ ਕੀਤਾ। ਉਸ ਦੇ ਟਾਕਰੇ ਤੇ ਇਕ ਹਜ਼ਾਰ ਫ਼ੌਜ ਲੈ ਕੇ ਰਾਏ ਜੋਧ ਆਇਆ। ਰਾਏ ਜੋਧ ਹੱਥੋਂ ਕੰਬਰ ਬੇਗ ਮਾਰਿਆ ਗਿਆ।

ਫਿਰ ਕੰਬਰ ਬੇਗ ਦਾ ਪੁੱਤਰ ਸ਼ੰਮਸ ਬੇਗ ਸੱਤ ਹਜ਼ਾਰ ਸੈਨਾ ਲੈ ਕੇ ਚੜ੍ਹਿਆ। ਉਸ ਦੇ ਟਾਕਰੇ 'ਤੇ ਪੰਜ ਸੌ ਫ਼ੌਜ ਲੈ ਕੇ ਬਿਧੀਚੰਦ ਆਇਆ। ਸੈਨਾ ਸਾਰੀ ਮਾਰੀ ਗਈ। ਬਿਧੀਚੰਦ ਨੇ ਸ਼ੰਮਸ ਬੇਗ ਨੂੰ ਲੱਤਾਂ ਤੋਂ ਫੜ ਕੇ ਚੀਰ ਕੇ ਮਾਰ ਦਿਤਾ।

ਫਿਰ ਸ਼ੰਮਸ ਬੇਗ ਦਾ ਭਰਾ ਕਾਸਮ ਬੇਗ ਚੜ੍ਹਿਆ। ਕਾਸਮ ਬੇਗ ਦੀ ਫ਼ੌਜ ਸੱਤ ਹਜ਼ਾਰ ਸੀ। ਟਾਕਰੇ ਤੇ ਪੰਜ ਸੌ ਫ਼ੌਜ ਲੈ ਕੇ ਭਾਈ ਜੇਠਾ ਆਇਆ। ਕਾਸਮ ਬੇਗ ਜੇਠੇ ਹੱਥੋਂ ਮਾਰਿਆ ਗਿਆ।

ਫਿਰ ਸੱਤ ਹਜ਼ਾਰ ਸੈਨਾ ਲੈ ਕੇ ਲਲਾ ਬੇਗ ਆਪ ਚੜ੍ਹਿਆ। ਉਸ ਨਾਲ ਲੜਦਾ ਹੋਇਆ ਜੇਠਾ ਮਾਰਿਆ ਗਿਆ। ਲਲਾ ਬੇਗ ਨੇ ਬਾਕੀ ਹੋਰ ਸੈਨਾ ਨਾਲ ਰਲਾ ਕੇ ਫਿਰ ਹਮਲਾ ਕੀਤਾ। ਫਿਰ ਉਸਦੇ ਟਾਕਰੇ 'ਤੇ ਜਾਤੀ ਮੱਲ ਆਇਆ। ਜਾਤੀ ਮੱਲ ਲੜਦਾ ਲੜਦਾ ਫੱਟ ਖਾ ਕੇ ਮੂਰਛਾ ਹੋ ਗਿਆ। ਫਿਰ ਗੁਰੂ ਜੀ ਆਪ ਸਾਮ੍ਹਣੇ ਆ ਗਏ। ਹਜ਼ੂਰ ਨੇ ਬਾਣ ਮਾਰ ਕੇ ਲੱਲਾ ਬੇਗ ਦਾ ਘੋੜਾ ਮਾਰ ਦਿਤਾ। ਗੁਰੂ ਜੀ ਵੀ ਪੈਦਲ ਹੋ ਗਏ। ਗੁਰੂ ਜੀ ਨੇ ਤਲਵਾਰ ਨਾਲ ਲਲਾ ਬੇਗ ਨੂੰ ਮਾਰਿਆ। ਲਲਾ ਬੇਗ ਸੁਰਗ ਨੂੰ ਗਿਆ।

"ਪਦ ਪੰਕਜ ਗੁਰ ਬੰਦਨਾ, ਬੇਗ ਲਲਾ ਤਬ ਕੀਨ।
ਭਿਸਤ ਓਰ ਤਬ ਹੀ ਗਯੋ, ਮਨ ਮੈਂ ਆਨੰਦ ਲੀਨ।੬੧੫।"

ਫਿਰ ਕਾਬਲੀ ਬੇਗ ਸੱਤ ਹਜ਼ਾਰ ਫ਼ੌਜ ਲੈ ਕੇ ਆ ਗਿਆ। ਜਾਤੀ ਮੱਲ ਵੀ ਮੂਰਛਾ ਤੋਂ ਮੁਕਤ ਹੋ ਕੇ ਸਾਮ੍ਹਣੇ ਆ ਗਿਆ। ਉਸ ਦੀ ਮਦਦ ਵਾਸਤੇ ਰਾਏ ਜੋਧ ਤੇ ਬਿਧੀ ਚੰਦ ਵੀ ਆ ਗਏ। ਕਾਬਲੀ ਬੇਗ ਨੇ ਬਾਣ ਮਾਰ ਕੇ ਤਿੰਨੇ ਯੋਧੇ ਮੂਰਛਤ ਕਰ ਦਿਤੇ।

ਫਿਰ ਗੁਰੂ ਜੀ ਆਪ ਸਾਮ੍ਹਣੇ ਆ ਗਏ। ਕਾਬਲੀ ਬੇਗ ਨੇ ਬਾਣ ਮਾਰ ਕੇ ਗੁਰੂ ਜੀ ਦਾ ਘੋੜਾ ਸੁਹੇਲਾ ਮਾਰ ਦਿਤਾ। ਗੁਰੂ ਜੀ ਨੇ ਉਸ ਦਾ ਘੋੜਾ ਮਾਰ ਦਿਤਾ। ਅੰਤ ਗੁਰੂ ਜੀ ਦੀ ਤਲਵਾਰ ਨਾਲ ਕਾਬਲੀ ਬੇਗ ਮਾਰਿਆ ਗਿਆ।

ਏਨੇ ਨੂੰ ਤਿੰਨੇ ਸਿੱਖ ਯੋਧੇ ਮੂਰਛਾ ਤੋਂ ਹੋਸ਼ ਵਿਚ ਆ ਕੇ ਗੁਰੂ ਜੀ ਪਾਸ ਆ ਗਏ। ਦੁਸ਼ਮਣ ਦੀ ਫ਼ੌਜ ਵਿਚੋਂ ਸਿਰਫ਼ ਇਕ ਸੌ ਆਦਮੀ ਬਚੇ, ਬਾਕੀ ਸਭ ਮਾਰੇ ਗਏ। ਲੜਾਈ ਦਾ ਸੰਮਤ,

"ਸੰਮਤ ਸਸ ਰਸ ਗਾਇ, ਵਸੁ ਵਸੁ ਮੱਘਰ ਮਾਸ ਕੇ ।
ਖੋੜਸ ਦਿਵਸ ਬਿਤਾਇ, ਤੀਨ ਜਾਮ ਆਹਵ ਭਯੋ ।੬੩੫। (੧੬੮੮ ਬਿ. ।)
ਡੇਢ ਜਾਮ ਦਿਨ ਜਬੈ ਰਹਾਯੋ ।
ਸ੍ਰੀ ਗੁਰ ਬਿਜੀਆ ਪਾਨ ਕਰਾਯੋ ।...੬੩੬।"

(ਜਿਵੇਂ ਝੜੀ ਵੇਖ ਕੇ ਸ਼ਰਾਬੀ ਨੂੰ ਬੋਤਲ ਯਾਦ ਆ ਜਾਂਦੀ ਹੈ, ਓਸੇ ਤਰ੍ਹਾਂ ਇਸ ਕਵੀ ਨੂੰ ਲੌਂਢੇ ਵੇਲੇ ਭੰਗ ਦਾ ਚੇਤਾ ਆ ਜਾਂਦਾ ਹੈ ।)

ਗੁਰੂ ਜੀ ਨੇ ਸਿੱਖ ਸ਼ਹੀਦਾਂ ਦਾ ਸਸਕਾਰ ਕਰਾ ਦਿਤਾ, ਤੇ ਮੁਸਲਮਾਨ ਦਫਨਾ ਦਿਤੇ ।

ਹਸਨ ਖ਼ਾਂ ਗੁਰੂ ਜੀ ਦਾ ਹੁਕਮ ਪਾ ਕੇ ਬਚੀ ਸੈਨਾ ਲੈ ਕੇ ਚਲਾ ਗਿਆ ।

# ਅਧਿਆਇ ਵੀਹਵਾਂ

ਅਬਦੁਲ ਢਾਡੀ ਨੇ ਇਸ ਯੁੱਧ ਦੀ ਵਾਰ ਰਚ ਕੇ ਸੁਣਾਈ ।

ਬਾਦਸ਼ਾਹ ਨੇ ਹਸਨ ਖ਼ਾਂ ਨੂੰ ਕਾਬਲ ਦਾ ਸੂਬੇਦਾਰ ਬਣਾ ਕੇ ਤੋਰ ਦਿਤਾ ।

ਵਜ਼ੀਰ ਖ਼ਾਂ ਨੇ ਬਾਦਸ਼ਾਹ ਨੂੰ ਪ੍ਰੇਰ ਲਿਆ, ਕਿ ਗੁਰੂ ਜੀ ਨਾਲ ਲੜਨਾ ਠੀਕ ਨਹੀਂ ।

ਗੁਰੂ ਜੀ ਅੱਠ ਦਿਨ ਮਰ੍ਹਾਝ ਰਹੇ ਤੇ 'ਗੁਰੂ ਸਰ' ਨਾਮ ਧਰਿਆ, ਤੇ ਆਪ ਕਾਂਗੜ ਆ ਗਏ । ਏਥੇ ਮਹਾਰਾਜ ਤਿੰਨ ਦਿਨ ਰਹੇ, ਤੇ ਵਰ ਦਿਤਾ, ਕਿ ਦਸਵੇਂ ਜਾਮੇਂ ਵਿਚ ਅਸੀਂ ਆ ਕੇ ਤੇਰੇ ਕੋਲ ਰਹਾਂਗੇ । ਏਥੇ ਗੁਰੂ ਜੀ ਨੂੰ ਸਿੱਧੂ ਤੇ ਭਾਈ ਰੂਪਾ ਵੀ ਆ ਕੇ ਮਿਲੇ ।

ਫਿਰ ਗੁਰੂ ਜੀ ਕਰਤਾਰਪੁਰ ਆ ਟਿਕੇ ।

ਬਿਧੀ ਚੰਦ ਪਹਿਲਾਂ ਨਾਮਵਰ ਚੋਰ ਸੀ । ਅਦਲੀ ਰਾਹੀਂ ਪੰਜਵੇਂ ਗੁਰੂ ਦਾ ਸਿੱਖ ਬਣਿਆਂ ਤੇ ਚੋਰੀ ਛੱਡ ਦਿਤੀ । ਬਿਧੀ ਚੰਦ ਨੇ ਸੁਲਤਾਨਪੁਰ ਤੋਂ ਮੱਝੀਂ ਕਢੀਆਂ । ਮਗਰੇ ਵਾਹਰ ਆ ਗਈ । ਬਿਧੀ ਚੰਦ ਨੇ ਮੱਝੀਂ ਛੱਪੜ ਵਿਚ ਵਾੜ ਦਿਤੀਆਂ, ਤੇ ਆਪ ਭਾਈ ਅਦਲੀ ਕੋਲ ਬਹਿ ਗਿਆ । ਵਾਹਰ ਆਈ, ਤਾਂ ਅਦਲੀ ਨੇ ਕਿਹਾ, ਅਹਿਨਾਂ ਮੱਝੀਆਂ ਵਿਚੋਂ ਆਪਣੀਆਂ ਪਛਾਣ ਲਵੋ । ਵਾਹਰ ਨੇ ਵੇਖ ਕੇ ਕਿਹਾ, 'ਸਾਡੀਆਂ ਮੱਝੀਂ ਕਾਲੀਆਂ ਸਨ, ਪਰ ਇਹ ਬੂਰੀਆਂ ਹਨ ।' ਸੋ ਵਾਹਰ ਮੁੜ ਗਈ ।

ਭਾਈ ਅਦਲੀ ਨੇ ਕਿਹਾ,"ਇਹ ਸਭ ਗੁਰੂ ਦੀ ਕਿਰਪਾ ਹੈ" । ਸੋ ਬਿਧੀ ਚੰਦ ਭਾਈ ਅਦਲੀ ਨਾਲ ਅੰਮ੍ਰਿਤਸਰ ਆ ਕੇ ਪੰਜਵੇਂ ਗੁਰੂ ਦਾ ਸਿੱਖ ਬਣਿਆਂ । ਗੁਰੂ ਜੀ ਨੇ ਕਿਹਾ,

"ਦੈ ਸਿੱਖਿਆ ਮੁਖ ਸਾਚ ਅਲਾਇ ।
ਚੋਰੀ ਪਰਉਪਕਾਰ ਕਰਾਇ ।੯੨।"

ਇਕ ਦਿਨ ਇਕ ਪੰਡਤਾਣੀ ਨੇ ਬਿਧੀ ਚੰਦ ਪਾਸ ਬੇਨਤੀ ਕੀਤੀ, ਕਿ ਕੁਆਰੀ ਕੰਨਿਆਂ ਦੇ ਵਿਆਹ ਵਾਸਤੇ ਪੰਜ ਸੌ ਰੁਪੈ ਚਾਹੀਦੇ ਹਨ । ਬਿਧੀਏ ਅਗਲੇ ਦਿਨ ਦਾ

ਇਕਰਾਰ ਕੀਤਾ।

ਬਿਧੀਏ (ਕਵੀ ਹਰ ਥਾਂ ਏਹਾ ਨਾਮ ਲਿਖਦਾ ਹੈ) ਨੇ ਸੁਣਿਆਂ, ਕਿ ਜਹਾਂਗੀਰ ਦੀ ਬੇਗਮ ਜਾ ਰਹੀ ਹੈ, ਉਹਦਾ ਡੇਰਾ ਚੱਬੇ ਕੋਲ ਹੈ। ਬਿਧੀ ਚੰਦ ਪਾਹਰੂ ਦਾ ਭੇਸ ਬਣਾ ਕੇ ਚਲਾ ਗਿਆ। ਉਹਨੇ ਧਨ ਦੇ ਸੰਦੂਕ ਦੇ ਜੰਦਰੇ ਨੂੰ ਹੱਥ ਲਾਇਆ, ਤਾਂ ਜੰਦਰਾ ਝੜ ਕੇ ਥੱਲੇ ਡਿਗ ਪਿਆ। ਧਨ ਦੇ ਭਰੇ ਸੰਦੂਕ ਵਿਚੋਂ ਬਿਧੀ ਚੰਦ ਨੇ ਕੇਵਲ ਪੰਜ ਸੌ ਕਢਿਆ ਤੇ ਉਸ ਪੰਡਤਾਣੀ ਨੂੰ ਲਿਆ ਦਿਤਾ।

ਜਹਾਂਗੀਰ ਨੂੰ ਖ਼ਬਰ ਮਿਲੀ, ਤਾਂ ਉਹਨੇ ਇਲਾਕੇ ਦੇ ਸਾਰੇ ਚੋਰ ਫੜ ਲਏ। ਸਰਹਾਲੀ ਦੇ ਇਕ ਬਜ਼ੁਰਗ ਨੇ ਕਿਹਾ,

"ਮਮ ਦੁਹਤਾ ਇਹ ਬਿਧੀਏ ਕਾਜ।
ਚਲੌ ਤਾਂਹਿ ਢਿਗ, ਰਾਖੇ ਲਾਜ।੧੦੯।"

ਬਿਧੀ ਚੰਦ ਨੇ ਜਾ ਕੇ ਜਹਾਂਗੀਰ ਨੂੰ ਕਿਹਾ,'ਚੋਰੀ ਮੈਂ ਕੀਤੀ ਹੈ, ਇਹਨਾਂ ਨੂੰ ਕਿਉਂ ਫੜਿਆ ਹੈ।' ਜਹਾਂਗੀਰ ਨੇ ਕਿਹਾ, 'ਫਿਰ ਤੂੰ ਬਾਕੀ ਧਨ ਕਿਉਂ ਨਹੀਂ ਲੈ ਗਿਆ।'

ਬਿਧੀ ਚੰਦ ਨੇ ਕਿਹਾ, 'ਮੈਂ ਪੰਜਵੇਂ ਗੁਰੂ ਦਾ ਸਿੱਖ ਹਾਂ। ਮੈਨੂੰ ਆਪਣਾ ਲਾਲਚ ਨਹੀਂ, ਇਕ ਪੰਡਤ ਦੀ ਲੜਕੀ ਦੇ ਵਿਆਹ ਵਾਸਤੇ ਪੰਜ ਸੌ ਲੈ ਗਿਆ ਹਾਂ।'

ਜਹਾਂਗੀਰ ਨੇ ਪ੍ਰਭਾਵਤ ਹੋ ਕੇ ਸਾਰੇ ਬੰਦੀ ਛਡ ਦਿਤੇ।

ਇਕ ਦਿਨ ਮਾਤਾ ਨਾਨਕੀ ਨੇ ਬਿਧੀ ਚੰਦ ਨੂੰ ਬੁਲਾ ਕੇ ਕਿਹਾ,

"ਸ਼ਾਹਿ ਅਸਵ ਗੁਰ ਹਿਤ ਅਏ, ਮਮ ਹਿਤ ਭੂਖਨ ਲਯਾਇ।
ਜਰ ਚੂਨੀ ਬੇਗਮ ਸੁਖਦ, ਰੰਕ ਨਾ ਕੋਇ ਦੁਖਾਇ।੧੨੦।"

ਬਿਧੀਏ ਨੇ ਸੁਣਿਆਂ, ਕਿ ਬਾਦਸ਼ਾਹ ਦੀ ਬੇਗਮ ਗੋਇੰਦਵਾਲ ਡੇਰਾ ਕਰੀ ਬੈਠੀ ਹੈ। ਸਵੇਰੇ ਕਾਫ਼ਲਾ ਤੁਰਿਆ, ਤਾਂ ਬਿਧੀ ਚੰਦ ਲਾਸ ਪਕੜ ਕੇ ਬੇਗਮ ਦੇ ਹਾਥੀ ਉਤੇ ਚੜ੍ਹ ਗਿਆ, ਤੇ ਬੇਗਮ ਦੇ ਗਹਿਣੇ ਲੈ ਕੇ ਛਾਲ ਮਾਰ ਗਿਆ। ਬਿਆਸ ਪਾਰ ਕਰ ਕੇ ਉਹਨੇ ਗਹਿਣੇ ਮਾਤਾ ਜੀ ਦੇ ਸਾਮ੍ਹਣੇ ਜਾ ਧਰੇ।

ਮਗਰ ਮਾਤਾ ਜੀ ਨੇ ਉਹ ਸਾਰੇ ਜ਼ੇਵਰ ਕੁਛ ਬਾਬਕ 'ਤੇ ਕੁਛ ਪੈਂਦੇ ਖ਼ਾਂ ਦੀ ਪਤਨੀ ਨੂੰ ਦੇ ਦਿਤੇ। ਪੈਂਦੇ ਖ਼ਾਂ ਨੇ ਆਪਣੀ ਲੜਕੀ ਛੋਟੇ ਪੀਰ ਦੇ ਪਠਾਣ ਉਸਮਾਨ ਖ਼ਾਂ ਨਾਲ ਵਿਆਹ ਦਿਤੀ, ਤੇ ਗਹਿਣੇ ਉਸ ਨੂੰ ਦੇ ਦਿਤੇ।

ਗੁਰੂ ਤੇਗ ਬਹਾਦਰ ਜੀ ਦਾ ਵਿਆਹ। ਮਾਤਾ ਗੁਜਰੀ ਜੀ ਦੇ ਮਾਤਾ ਪਿਤਾ ਬਿਸ਼ਨ ਕੌਰ ਤੇ ਲਾਲ ਚੰਦ ਨੇ ਫੱਗਣ ਦਾ ਸਾਹਾ ਸੁਧਾਇਆ। ਵਿਆਹ ਵਿਚ ਕਵੀ ਬੇਦੀ ਤੇ ਖਾਰਿਆਂ ਦਾ ਜ਼ਿਕਰ ਕਰਦਾ ਹੈ ਤੇ ਪੰਡਤ ਦਾ ਵੀ। ਵਿਆਹ ਦਾ ਦਿਨ,

"ਸੰਮਤ ਸੋਰਾਂ ਸੈ ਸੁਖਦ ਔਰ ਉਨਾਨਵ ਜਾਨ।
ਤੇਗ ਬਹਾਦਰ ਬਿਯਾਹ ਕਰ, ਫੱਗਨ ਗ੍ਰਹ ਅਨਮਾਨ।੨੦੭।"(੧੬੮੯ ਬਿ.)

ਵਿਆਹ ਪਿਛੋਂ ਛੇ ਮਹੀਨੇ ਬੜੀਆਂ ਰੌਣਕਾਂ ਰਹੀਆਂ। ਇਕ ਦਿਨ ਬਿਧੀਏ ਨੇ ਬੇਨਤੀ ਕੀਤੀ,

"ਭਾਈ ਬੰਨੋ ਜੀ ਕਰਿਓ, ਸ੍ਰੀ ਗੁਰੂ ਗ੍ਰੰਥ ਉਤਾਰ।

ਨਿਜ ਮਾਂਗਟ ਵਾਸੀ ਗਯੋ, ਮਨ ਮੈਂ ਆਨੰਦ ਧਾਰ ।੨੩੮।
ਗੁਰੂ ਗ੍ਰੰਥ ਅਬ ਏਕ ਹੈ ਸੰਗਤ ਹੇਤ ਉਧਾਰ ।
ਹੇ ਪ੍ਰਭ ਜੇ ਆਇਸ ਕਰੋ, ਕੀਜੈ ਦੂਤੀ ਤਿਆਰ ।੨੩੯।"

ਗੁਰੂ ਜੀ ਨੇ ਕਿਹਾ, ਪੂਰੀ ਨਹੀਂ ਹੋ ਸਕੇਗੀ, ਪਰ ਮਰਜ਼ੀ ਹੈ, ਤਾਂ ਕਰੋ ।

ਬਿਧੀ ਚੰਦ ਨੇ ਲਿਖਾਰੀ ਲਾ ਕੇ ਬੀੜ ਲਿਖਣੀ ਸ਼ੁਰੂ ਕਰਾ ਦਿਤੀ ।

ਪੈਂਦੇ ਖ਼ਾਂ ਦੀ ਸਾਖੀ । ਵਿਸਾਖੀ ਉਤੇ ਦੱਖਣ ਦੀ ਸੰਗਤ ਆਈ । ਸੇਠ ਚਿਤ੍ਰ ਸੇਨ ਨੇ ਬਹੁਤ ਭੇਟਾ ਧਰੀਆਂ । ਉਸ ਦਾ ਨੱਗਰ ਟਾਪੂ ਵਿਚ 'ਚਿਤਪੁਰੀ' ਲਿਖਿਆ ਹੈ । ਪਹਿਲਾਂ ਉਸ ਨੇ ਪੰਜ ਮੋਹਰਾਂ ਭੇਟਾ ਧਰੀਆਂ । ਹਰਿ ਰਾਏ ਸਾਹਿਬ (ਬਾਲਕ) ਛੇਵੇਂ ਗੁਰੂ ਜੀ ਦੀ ਗੋਦ ਵਿਚ ਬੈਠੇ ਸਨ । ਉਹਨਾਂ ਉਹ ਮੋਹਰਾਂ ਪੈਰ ਨਾਲ ਗਿਰਾ ਦਿਤੀਆਂ । ਸੇਠ ਨੇ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਕਿਹਾ, ਅਸੀਂ ਸਿਰਫ਼ ਆਪਣੀ ਭੇਟਾ ਲੈਂਦੇ ਹਾਂ, ਪਰਾਈ ਨਹੀਂ । ਸੇਠ ਦਾ ਸ਼ੰਕਾ ਨਵਿਰਤ ਹੋ ਗਿਆ । ਉਹਨੇ ਦੱਸਿਆ, ਕਿ ਮੇਰਾ ਜਹਾਜ਼ ਸਮੁੰਦਰ ਵਿਚ ਮੱਛ ਨੇ ਰੋਕ ਲਿਆ ਸੀ । ਗੁਰੂ ਜੀ ਦਾ ਧਿਆਨ ਧਰ ਕੇ ਪੰਜ ਸੌ ਮੋਹਰ ਸੁੱਖੀ, ਹਜ਼ੂਰ ਦੇ ਦਰਸ਼ਨ ਹੋਏ, ਤੇ ਜਹਾਜ਼ ਤੁਰ ਪਿਆ ।

ਉਸ ਸੇਠ ਨੇ ਪੰਜ ਸੌ ਮੋਹਰ, ਸੋਲਾਂ ਲੱਖ ਦਾ ਦਰਿਆਈ ਘੋੜਾ, ਸਫ਼ੈਦ ਬਾਜ਼, ਸੁੰਦਰ ਪੋਸ਼ਾਕ ਤੇ ਇਕ ਕੀਮਤੀ ਖੰਡਾ ਭੇਟਾ ਕੀਤਾ ।

ਗੁਰੂ ਜੀ ਨੇ ਬਾਜ਼ ਬਾਬੇ ਗੁਰਦਿਤੇ ਨੂੰ ਦੇ ਦਿਤਾ, ਤੇ ਘੋੜਾ, ਖੰਡਾ ਤੇ ਪੋਸ਼ਾਕ ਪੈਂਦੇ ਖ਼ਾਂ ਨੂੰ ਬਖ਼ਸ਼ ਦਿਤੇ । ਹਜ਼ੂਰ ਨੇ ਹੁਕਮ ਕੀਤਾ, ਕਿ ਇਹ ਪੁਸ਼ਾਕ ਤੇ ਖੰਡਾ ਪਹਿਨ ਕੇ ਤੇ ਏਸੇ ਘੋੜੇ 'ਤੇ ਚੜ੍ਹ ਕੇ ਸਦਾ ਆਵੇ ।

ਇਹ ਬਖ਼ਸ਼ੀਸ਼ ਪਾ ਕੇ ਪੈਂਦੇ ਖ਼ਾਂ ਨੂੰ ਹੰਕਾਰ ਹੋ ਗਿਆ । ਉਹ ਘਰ ਪੁਜਾ, ਤਾਂ ਉਸ ਦੇ ਜਵਾਈ ਨੇ ਉਹ ਚੀਜ਼ਾਂ ਮੰਗੀਆਂ । ਪੈਂਦੇ ਖ਼ਾਨ ਨੇ ਇਨਕਾਰ ਕਰ ਦਿਤਾ । ਉਸਮਾਨ ਖ਼ਾਨ ਨੇ ਜਾ ਕੇ ਸੱਸ ਨੂੰ ਕਿਹਾ, 'ਜਾਂ ਇਹ ਸਾਰੀਆਂ ਚੀਜ਼ਾਂ ਮੈਨੂੰ ਦੇ ਦਿਹੋ, ਨਹੀਂ ਤਾਂ ਮੈਂ ਕਟਾਰ ਮਾਰ ਕੇ ਮਰ ਜਾਂਵਾਂਗਾ ।' ਸੱਸ ਨੇ ਉਹ ਚੀਜ਼ਾਂ ਉਸਮਾਨ ਖ਼ਾਂ ਨੂੰ ਦੇ ਦਿਤੀਆਂ ।

ਉਸਮਾਨ ਖ਼ਾਂ ਪੁਸ਼ਾਕ ਆਦਿ ਪਹਿਨ ਕੇ ਘੋੜੇ 'ਤੇ ਚੜ੍ਹ ਕੇ ਸ਼ਕਾਰ ਖੇਡਣ ਤੁਰ ਗਿਆ । ਓਧਰ ਬਾਬਾ ਗੁਰਦਿਤਾ ਜੀ ਵੀ ਸ਼ਕਾਰ ਖੇਡਣ ਚੜ੍ਹ ਪਏ । ਉਹ ਬਾਜ਼ ਉਡ ਕੇ ਉਸਮਾਨ ਖ਼ਾਂ ਦੇ ਬਾਜ਼ਾਂ ਨਾਲ ਆ ਰਲਿਆ, ਤੇ ਉਹ ਫੜ ਕੇ ਘਰ ਲੈ ਗਿਆ ।

ਪੈਂਦੇ ਖ਼ਾਂ ਨੇ ਵੇਖ ਕੇ ਕਿਹਾ, ਇਹ ਬਾਜ਼ ਗੁਰੂ ਕਾ ਹੈ, ਮੈਨੂੰ ਦੇ ਦਿਹੋ,

"ਦੇਹੁ ਬਾਜ ਮੈਂ ਗੁਰ ਪੈ ਜਾਊਂ ।
ਅਪਨੀ ਸਗਲੀ ਭੂਲ ਛਿਮਾਊਂ ।
ਕਹਾ ਦਾਮਾਦ, ਦੀਨ ਤੁਮ ਖੋਯੋ ।
ਹਿੰਦੂ ਗੁਰ ਕਾ ਸੇਵਕ ਹੋਯੋ ।੩੦੧।
ਤਿਨੇ ਸ਼ਾਹ ਕਾ ਬਾਜ਼ ਚੁਰਾਯੋ ।
ਸਮਾਂ ਪਾਇ ਮੋਰੇ ਕਰ ਆਯੋ ।
ਅਬ ਨਹਿ ਦੇਵੋਂ ਕੈਸੇ ਹੋਈ ।

ਆਹਵ ਕਰੋਂ, ਕਰੇ ਜੇ ਕੋਈ ।੩੦੨।'' (ਆਹਵ=ਜੰਗ)

ਬਾਬਾ ਗੁਰਦਿਤਾ ਦੇ ਸੇਵਕਾਂ ਆ ਕੇ ਬਾਜ ਪੁਛਿਆ, ਤਾਂ ਉਸਮਾਨ ਖ਼ਾਂ ਨੇ ਕਿਹਾ, 'ਏਥੇ ਹੈ ਨਹੀਂ ।' ਪੈਂਦੇ ਖ਼ਾਂ ਵੀ ਕਹਿ ਦਿਤਾ, 'ਏਥੇ ਬਾਜ ਹੈ ਨਹੀਂ ।'

ਬਾਬਾ ਗੁਰਦਿਤਾ ਨੇ ਆ ਕੇ ਗੁਰੂ ਜੀ ਨੂੰ ਦੱਸਿਆ ।

ਪੰਜ ਦਿਨਾਂ ਪਿਛੋਂ ਗੁਰੂ ਜੀ ਦੇ ਬੁਲਾਉਣ ਉਤੇ ਪੈਂਦੇ ਖ਼ਾਂ ਹਾਜ਼ਰ ਹੋਇਆ ।

ਗੁਰੂ ਜੀ ਦੇ ਪੁਛਣ ਉਤੇ ਤਿੰਨ ਵਾਰ ਪੈਂਦੇ ਖ਼ਾਂ ਨੇ ਨਾਂਹ ਕੀਤੀ, ਕਿ ਬਾਜ਼ ਮੇਰੇ ਘਰ ਹੈ ਨਹੀਂ, ਤੇ ਤੁਹਾਡੀ ਬਖ਼ਸ਼ਸ਼ ਮੇਰੇ ਹੀ ਪਾਸ ਹੈ ।

ਗੁਰੂ ਜੀ ਨੇ ਬਿਧੀਚੰਦ ਨੂੰ ਭੇਜਿਆ, ਤੇ ਉਹਨੇ—ਸਣੇ ਬਾਜ਼—ਸਾਰੀਆਂ ਚੀਜ਼ਾਂ ਪੈਂਦੇ ਖ਼ਾਂ ਦੇ ਘਰੋਂ ਲਿਆ ਕੇ ਮਹਾਰਾਜ ਅੱਗੇ ਆ ਧਰੀਆਂ ।

ਗੁਰੂ ਜੀ ਦੇ ਫਿਰ ਪੁਛਣ ਉਤੇ ਪੈਂਦੇ ਖ਼ਾਂ ਤਿੰਨ ਵਾਰ ਗੁਰੂ ਜੀ ਦੀ ਕਸਮ ਖਾ ਗਿਆ । ਗੁਰੂ ਜੀ ਨੇ ਸਾਰੀਆਂ ਚੀਜ਼ਾਂ ਉਸਦੇ ਸਾਮ੍ਹਣੇ ਧਰ ਦਿਤੀਆਂ, ਤੇ ਹੁਕਮ ਦਿਤਾ, ਕਿ ਇਸਨੂੰ ਏਥੋਂ ਕਢ ਦਿਹੋ ।

"ਗੁਰ ਆਇਸ ਕੌ ਸੁਨਤ ਹੀ, ਦੌਰੇ ਸਿੱਖ ਬਿਅੰਤ ।
ਲਾਤ ਮੁਸਟਿ ਹਨ ਤਾਂਹਿ ਕੋ, ਦੀਨਾ ਖੇਦ ਬਿਅੰਤ ।੩੩੫।"

ਉਸਮਾਨ ਖ਼ਾਂ ਤੇ ਪੈਂਦੇ ਖ਼ਾਂ ਦੋਵੇਂ ਜਲੰਧਰ ਦੇ ਸੂਬੇਦਾਰ ਕੁਤਬ ਖ਼ਾਂ ਕੋਲ ਪੁੱਜੇ । ਉਹ ਪੈਂਦੇ ਖ਼ਾਂ ਦੇ ਚਾਚੇ ਦਾ ਪੁੱਤ ਸੀ । ਦੁਆਬੇ ਦੇ ਪੰਜ ਸੌ ਪਠਾਣ ਉਹਨਾਂ ਦੇ ਨਾਲ ਸਨ ।

ਕੁਤਬ ਖ਼ਾਂ ਨੇ ਸਮਝਾਇਆ, ਕਿ ਲੂਣ ਖਾ ਕੇ ਬੁਰਾ ਕਰਨਾ ਠੀਕ ਨਹੀਂ, ਜਾ ਕੇ ਗੁਰੂ ਤੋਂ ਮਾਫ਼ੀ ਮੰਗ ਲਵੋ । ਸਵਾਲ ਜਵਾਬ ਪਿਛੋਂ ਕੁਤਬ ਖ਼ਾਂ ਨੇ ਕਿਹਾ, "ਮੈਂ ਤਾਂ ਤੇਰੀ ਪ੍ਰੀਖਿਆ ਲੈ ਰਿਹਾ ਸਾਂ । ਚੱਲੋ, ਮੈਂ ਤੁਹਾਡੇ ਨਾਲ ਹਾਂ ।"

ਸਾਰੇ ਲਾਹੌਰ ਜਾ ਪੁਜੇ । ਓਥੇ ਵਜ਼ੀਰ ਖ਼ਾਂ ਉਹਨਾਂ ਨੂੰ ਬਾਦਸ਼ਾਹ ਤਕ ਨਾ ਪੁੱਜਣ ਦੇਵੇ । ਇਕ ਮਹੀਨਾ ਬੀਤ ਗਿਆ । ਏਨੇ ਤਕ ਕੁਤਬ ਖ਼ਾਂ ਵੀ ਆ ਗਿਆ । ਉਹਨਾ ਇਕ ਚਾਲ ਚੱਲੀ । ਅੱਧੀ ਰਾਤ ਸੰਮਨ ਬੁਰਜ ਥੱਲੇ ਬਾਂਸ ਨਾਲ ਕੁਕੜੀ ਬੰਨ੍ਹ ਕੇ ਤੇ ਮਸਾਲਾਂ ਜਗਾ ਕੇ ਰੌਲਾ ਪਾਇਆ । ਬੇਗਮ ਜਾਗ ਪਈ । ਬਾਦਸ਼ਾਹ ਨੇ ਕਿਹਾ, 'ਸਵੇਰੇ ਤੁਹਾਡੀ ਫ਼ਰਯਾਦ ਸੁਣਾਂਗੇ ।'

ਦਿਨੇ ਪੈਂਦੇ ਖ਼ਾਂ ਦਰਬਾਰ ਵਿਚ ਗਿਆ । ਵਜ਼ੀਰ ਖ਼ਾਂ ਨੇ ਪੈਂਦੇ ਖ਼ਾਂ ਦੀ ਮੁਲਾਖ਼ਫ਼ਤ ਕੀਤੀ ਤੇ ਉਠ ਕੇ ਘਰ ਨੂੰ ਚਲਾ ਗਿਆ । ਪਿਛੋਂ ਪੈਂਦੇ ਖ਼ਾਂ ਨੇ ਫ਼ਰਯਾਦ ਕੀਤੀ,

"ਹਜ਼ਰਤ, ਹਮ ਅਰਿ ਗੁਰੂ ਹੈ, ਕਰੀ ਨੌਕਰੀ ਤਾਂਹਿ ।
ਮਾਂਗ ਛਿਮਾਂਹੀ ਹੌਂ ਜਬੈ, ਮਾਰ ਹੀਆ ਤਿਨ ਚਾਹ ।੪੦੦।"

ਬਾਦਸ਼ਾਹ ਨੇ ਮੁਖਲਸ ਖ਼ਾਂ ਦੇ ਭਰਾ ਕਾਲੇ ਖ਼ਾਂ ਨੂੰ ਭੇਜਿਆ, ਜੋ ਪਸ਼ੌਰ ਦਾ ਸੂਬੇਦਾਰ ਸੀ । ਕਾਲੇ ਖ਼ਾਂ, ਕੁਤਬ ਖ਼ਾਂ, ਪੈਂਦੇ ਖ਼ਾਂ, ਉਸਮਾਨ ਖ਼ਾਂ ਤੇ ਖੋਜ ਜਨਾਵਰ (ਅਨਵਰ ਖ਼ਾਂ ?) ਪੰਜੇ ਫ਼ੌਜ ਲੈ ਕੇ ਜਲੰਧਰ ਆ ਪੁੱਜੇ ।

ਏਥੇ ਇਕ ਗੁਰੂ ਕੀ ਸਾਖੀ ਹੈ । ਕਾਬਲ ਦੀ ਸੰਗਤ ਆਈ । ਲੰਗਰ ਵਿਚ ਇਕ

ਸਿੱਖ ਬੱਚੇ ਨੂੰ ਆਟੇ ਦੀ ਰਾਖੀ ਖਲਾਰਿਆ। ਕਾਂ ਆਇਆ, ਆਟੇ 'ਤੇ ਝਪਟਿਆ। ਉਸ ਸਿੱਖ ਬੱਚੇ ਨੇ ਗੁਲੇਲਾ ਮਾਰ ਕੇ ਕਾਂ ਦਾ ਪਰ ਤੋੜ ਦਿਤਾ। ਕਾਂ ਨੂੰ ਦੁਖੀ ਵੇਖ ਕੇ ਗੁਰੂ ਜੀ ਨੇ ਸਰਾਪ ਦੇ ਦਿਤਾ, ਕਿ ਜਿਸ ਨੇ ਇਸਦਾ ਪਰ ਤੋੜਿਆ ਹੈ, ਉਹ ਰਸਾਤਲ ਜਾਇਗਾ।

ਪਿਛੋਂ ਬਿਧੀਚੰਦ ਰਾਹੀਂ ਉਸ ਬੱਚੇ ਦੇ ਪਿਤਾ ਨੇ ਸਰਾਪ ਬਖ਼ਸ਼ਵਾਇਆ। ਉਸ ਸਮੇਂ ਗੁਰੂ ਜੀ ਛੋਟੇ ਮੀਰ ਪਿੰਡ ਬੈਠੇ ਸਨ। ਗੁਰੂ ਜੀ ਨੇ ਉਸਦਾ ਸਰਾਪ ਬਖ਼ਸ਼ ਦਿਤਾ, ਤੇ ਕਿਹਾ, ਛੋਟਾ ਮੀਰ ਥੇਹ ਹੋ ਜਾਇਗਾ। ਉਸ ਬੱਚੇ ਦਾ ਨਾਮ 'ਕੂੱਕੋ' ਲਿਖਿਆ ਹੈ। ਗੁਰੂ ਜੀ ਨੇ ਕੂਕੋ ਤੇ ਉਸਦੇ ਪਿਤਾ ਨੂੰ ਚਰਨਪਾਹੁਲ ਦਿਤੀ।

ਦੋ ਮੁਸੱਵਰ ਆਏ ਤਖਾਣ ਜਾਤੀ ਦੇ। ਬਿਧੀ ਚੰਦ ਦੀ ਆਗਿਆ ਨਾਲ ਉਹਨਾਂ ਗੁਰੂ ਜੀ ਦੀ ਤਸਵੀਰ ਬਣਾਈ।

ਏਸੇ ਸਮੇਂ ਇਕ ਸਿੱਖ ਨੇ ਆ ਕੇ ਖ਼ਬਰ ਦਿਤੀ, ਕਿ ਪੈਂਦੇ ਖ਼ਾਂ ਫ਼ੌਜ ਲੈ ਕੇ ਆ ਗਿਆ ਹੈ।

ਕਵੀ ਲਿਖਦਾ ਹੈ, ਉਹ ਮੂਰਤ ਬਿਧੀਚੰਦ ਦੀ ਔਲਾਦ ਪਾਸ ਹੈ।

ਖੋਜ ਜਨਾਵਰ (ਅਸਲੀ ਨਾਮ ਅਨਵਰ ਖ਼ਾਂ ਸੀ) ਨੇ ਗੁਰੂ ਜੀ ਅੱਗੇ ਦੋ ਮੋਹਰਾਂ ਰਖੀਆਂ, ਪਰ ਗੁਰੂ ਜੀ ਨੇ ਪਰਵਾਨ ਨਾ ਕੀਤੀਆਂ। ਪਰ ਸੰਗਤ ਨੇ ਬੇਅੰਤ ਮਾਇਆ ਚੜ੍ਹਾਈ, ਜੋ ਪਰਵਾਨ ਹੋ ਗਈ।

ਖ਼ਾਨ (ਅਨਵਰ) ਨੇ ਗੁਰੂ ਜੀ ਨਾਲ ਸ਼ਤਰੰਜ ਦੀਆਂ ਤਿੰਨ ਬਾਜੀਆਂ ਖੇਡੀਆਂ ਤੇ ਪੰਦਰਾਂ ਸੌ ਮੋਹਰ ਹਾਰ ਗਿਆ। ਫਿਰ ਉਸਨੇ ਗੁਰੂ ਜੀ ਦੇ ਤੇ ਗੁਰੂ ਨਾਨਕ ਦੇਵ ਜੀ ਦੇ ਵਿਰੁਧ ਮੰਦੇ ਸ਼ਬਦ ਕਹੇ, ਤਾਂ ਗੁਰੂ ਜੀ ਨੇ ਸਿੱਖਾਂ ਨੂੰ ਕਿਹਾ,

"ਸ੍ਰੀ ਗੁਰੁ ਕਹਾ, ਪਨਹੀ ਜੋ ਮਾਰੇ।
ਅੰਤ ਖੇਦ ਨਾ ਨੈਨ ਨਿਹਾਰੇ।...੫੧੩।"

ਬਿਧੀਚੰਦ ਆਦਿ ਸਿੱਖਾਂ ਨੇ ਉਸਨੂੰ ਜੁੱਤੀਆਂ ਮਾਰ ਕੇ ਕਢ ਦਿਤਾ।

ਜਾਤੀ ਮੱਲ ਦੇ ਕਹਿਣ ਉਤੇ ਗੁਰੂ ਜੀ ਨੇ ਜਿੱਤੀ ਸ਼ਰਤ ਦੀ ਪੰਜ ਸੌ ਮੋਹਰ ਵਾਪਸ ਕਰ ਦਿਤੀ। ਖ਼ਾਨ ਨੇ ਪੈਂਦੇ ਨੂੰ ਜਾ ਦੱਸਿਆ, ਕਿ ਗੁਰੂ ਪਾਸ ਥੋੜੀ ਜੇਹੀ ਫ਼ੌਜ ਹੈ।

ਏਸੇ ਸਮੇਂ ਧੀਰ ਮੱਲ ਨੇ ਗੁਰੂ ਜੀ ਦੇ ਵਿਰੁੱਧ ਪੈਂਦੇ ਖ਼ਾਂ ਨੂੰ ਚਿੱਠੀ ਲਿਖੀ।

"ਧੀਰ ਮੱਲ ਕਰ ਕਪਟ ਕਮਾਈ।
ਪਾਤੀ ਪੈਂਦੇ ਨਿਕਟ ਪਠਾਈ।
ਤੁਮ ਕੌ ਕਾਢ ਸਦਨ ਤੇ ਦੀਨਾ।
ਬਡੋ ਧਰੋਹਿ ਤੋਹਿ ਸੰਗ ਕੀਨਾ।੫੨੪।
ਆਵਹੁ ਤੁਰਤ ਬਿਲਮ ਨਹੀਂ ਕੀਜੈ।
ਮੋ ਕੌ ਜਾਂਨ ਮੀਤ ਨਿਜ ਲੀਜੈ।
ਲੇਹੁ ਖ਼ਜ਼ਾਨਾ ਕਿਲਾ ਸੁਧਾਰ।
ਮੋ ਸੰਗ ਕੀਜੈ ਅਧਕ ਪਿਆਰ।੫੨੫।"

ਵੈਰੀ ਦਲ ਦੀ ਗਿਣਤੀ ਪਝੱਤਰ ਹਜ਼ਾਰ ਲਿਖੀ ਹੈ। ਸਾਰੇ ਛੋਟੇ ਮੀਰ ਇਕੱਠੇ ਹੋ ਗਏ।

ਕਾਲੇ ਖ਼ਾਂ ਨੇ ਰਾਤ ਹਮਲਾ ਕੀਤਾ। ਟਾਕਰੇ 'ਤੇ ਭਾਈ ਲੱਖੂ, ਜਾਤੀ ਮੱਲ ਤੇ ਮਿਹਰ ਚੰਦ ਆਏ। ਸਿੱਖ ਸੈਨਾ ਪੰਜ ਸੌ ਹੋਈ। ਰਾਤ ਦੇ ਹਨੇਰੇ ਵਿਚ ਬਾਰਾਂ ਹਜ਼ਾਰ ਵੈਰੀ ਮਾਰੇ ਗਏ। ਫਿਰ ਦਿਨ ਚੜ੍ਹੇ ਲੜਾਈ ਸ਼ੁਰੂ ਆਈ। ਬਿਧੀਚੰਦ ਹੱਥੋਂ ਖੋਜ ਜਨਾਵਰ (ਅਨਵਰ ਖ਼ਾਂ) ਮਾਰਿਆ ਗਿਆ, ਤੀਰ ਮੱਥੇ ਵਿਚ ਲੱਗਾ।

ਫਿਰ ਪੈਂਦੇ ਖ਼ਾਂ ਨੇ ਗੁਰੂ ਜੀ 'ਤੇ ਹਮਲਾ ਕੀਤਾ,

"ਤਬ ਪੈਂਦੇ ਰਿਸ ਤੇਗ ਚਲਾਈ।
ਕਰ ਗੁਰੁ ਦਾਵ ਰਕਾਬ ਰੁਕਾਈ।
ਹਨੀ ਔਰ, ਰੋਕੀ ਗੁਰ ਢਾਲਾ।
ਪੈਂਦੇ ਖ਼ਾਂ ਮਨ ਭਯੋ ਬਿਹਾਲਾ।੫੭੦।
ਅਧਕ ਕੋਪ ਮਨ ਧਾਰ ਕੈ, ਕੀਓ ਤੀਸਰਾ ਵਾਰ।
ਭਗਤ ਸਿੰਘ ਕਰ ਮੁਠ ਰਹੀ, ਪਰੀ ਟੂਟ ਤਰਵਾਰ।੫੭੧।"

ਪੈਂਦੇ ਖ਼ਾਂ ਘੋੜੇ ਤੋਂ ਡਿੱਗ ਪਿਆ। ਗੁਰੂ ਜੀ ਵੀ ਪੈਦਲ ਹੋ ਗਏ।

"ਛੋਡ ਅਸਵ ਗੁਰ ਭੂ ਪੈ ਆਏ।
ਪੈਂਦੇ ਪ੍ਰਤਿ ਅਸ ਬੈਨ ਅਲਾਏ।
ਹਮਰੋ ਵਾਰ ਰੋਕ ਕਰ ਖ਼ਾਨ।
ਕਹ, ਪੈਂਦਾ ਜੇ ਤਕ ਬਲ ਠਾਂਨ।੫੭੬।
ਸ੍ਰੀ ਗੁਰੁ ਤੇਗ ਹਨੇ ਤਬ ਐਸੀ।
ਹਨੇ ਤਾਰ ਸਭ ਨੀਂਗਰ ਜੈਸੀ।
ਰੁੰਡ ਮੁੰਡ ਕੌ ਚੀਰ ਸਿਧਾਈ।
ਲਾਗ ਭੂਮ ਜਨ ਫਤੇ ਕਰਾਈ।੫੭੭।
ਕਹਾ ਗੁਰੂ ਕਲਮਾ ਪੜ੍ਹੋ, ਪੈਂਦਾ ਗਿਰਤ ਅਲਾਇ।
ਹੇ ਗੁਰੁ ਮਿਲੀ ਸੁ ਤੇਗ ਤੁਮ, ਕਲਮਾ ਰੂਪ ਸਹਾਇ।੫੭੮।
ਐਸ ਸੁਨਤ ਮਨ ਮੋਹ ਉਪਜਾਯੋ।
ਸ੍ਰੀ ਗੁਰੁ ਨੈਨ ਨੀਰ ਬਹਿ ਆਯੋ।
ਛਾਯਾ ਕਰੀ ਢਾਲ ਕੇ ਸਾਥ।
ਗੁਰੁ ਸਮ ਕੋਇ ਨਾ ਦੀਨਾਨਾਥ।੫੭੯।"

ਦੂਸਰੇ ਪਾਸੇ ਬਾਬੇ ਗੁਰਦਿਤੇ ਦੇ ਬਾਣ ਨਾਲ ਉਸਮਾਨ ਖ਼ਾਂ ਮਰ ਗਿਆ। ਬਾਬੇ ਗੁਰਦਿਤੇ ਨੇ ਬਹੁਤ ਵੈਰਾਗ ਕੀਤਾ ਤੇ ਸ਼ਸਤਰ ਤਿਆਗ ਕੇ ਆਪਣੇ ਘਰ ਨੂੰ ਚਲੇ ਗਏ।

"ਸੁਨਤ ਐਸ ਬਾਬੇ ਬਚ ਭਾਖੇ।
ਜਾ ਕੇ ਲਾਗੇ ਮ੍ਰਿਤ ਨਹਿ ਰਾਖੇ।

ਹੇ ਪ੍ਰਭੂ, ਅਪਨੇ ਆਯੁਧਾਂ ਲੀਜੈ ।
ਚਲੋਂ ਧਾਮ ਮਮ ਆਇਸ ਦੀਜੈ ।੫੮੯।
ਅਸ ਕਹਿ ਆਯੁਧ ਸਗਲ ਉਤਾਰੇ ।
ਬਾਬਾ ਗਯੋ ਧਾਮ ਨਿਰਧਾਰੇ ।...੫੯੦।"

ਭਾਈ ਲਖੂ ਕੁਤਬ ਖ਼ਾਂ ਨਾਲ ਲੜਦਾ ਸ਼ਹੀਦ ਹੋ ਗਿਆ ।

ਕਾਲੇ ਖ਼ਾਂ ਨੇ ਗੁਰੂ ਜੀ 'ਤੇ ਹਮਲਾ ਕੀਤਾ । ਤੀਰ ਗੁਰੂ ਜੀ ਦੇ ਮੱਥੇ ਨਾਲ ਛੋਹਿਆ ਤੇ ਥੋੜਾ ਜਿਹਾ ਖ਼ੂਨ ਨਿਕਲ ਆਇਆ । ਫਿਰ ਤਲਵਾਰ ਦੀ ਜੰਗ ਵਿਚ ਕਾਲੇ ਖ਼ਾਂ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ।

ਫਿਰ ਕੁਤਬ ਖ਼ਾਂ ਸਾਮ੍ਹਣੇ ਆਇਆ । ਉਹ ਵੀ ਗੁਰੂ ਜੀਦੇ ਹੱਥੋਂ ਮਾਰਿਆ ਗਿਆ ।

ਇਹ ਯੁੱਧ ੧੭੫੧ ਬਿ. ਹਾੜ ੨੦ ਨੂੰ ਹੋਇਆ ।

# ਅਧਿਆਇ ਇਕੀਵਾਂ

ਇਸ ਜੰਗ ਪਿਛੋਂ ਗੁਰੂ ਜੀ ਕੀਰਤਪੁਰ ਨੂੰ ਤੁਰ ਪਏ । ਧੀਰ ਮੱਲ ਤੇ ਉਸਦੀ ਮਾਤਾ ਨੱਤੀ ਕਰਤਾਰ ਪੁਰ ਹੀ ਰਹੇ । ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਧੀਰ ਮੱਲ ਕੋਲ ਰਹੀ । ਬਿਧੀਚੰਦ ਨੇ ਜੋ ਉਤਾਰਾ ਸ਼ੁਰੂ ਕੀਤਾ ਸੀ, ਨਾਲ ਲੈ ਲਿਆ । ਉਹ ਕੇਵਲ ਮਾਝ ਰਾਗ ਤਕ ਸੀ ।

ਗੁਰੂ ਜੀ ਕੀਰਤਪੁਰ ਜਾ ਪੁੱਜੇ, ਤੇ ਫਿਰ ਬੁਢਣ ਸ਼ਾਹ ਪਾਸ ਗਏ । ਉਸਨੂੰ ਦਰਸ਼ਨ ਦੇ ਕੇ ਹਜ਼ੂਰ ਮਹਿਲਾਂ ਵਿਚ ਜਾ ਬਿਰਾਜੇ ।

ਬਿਧੀਚੰਦ ਨੇ ਬੁੱਢਣ ਸ਼ਾਹ ਨੂੰ ਕਿਹਾ, ਤੇਰੀ ਉਮਰ ਪੰਜ ਸੌ ਸਾਲ ਹੈ,

"ਬੁਢਣ ਸ਼ਾਹ ਬਿਨੀ ਸੁਣ ਲੀਜੈ ।
ਤੁਮ ਗੁਰ ਨਾਨਕ ਦਰਸ਼ਨ ਕੀਜੈ ।
ਵਰਖ ਪਾਂਚ ਸੈ ਉਮਰ ਤੁਮਾਰੀ ।
ਰਹੋ ਬਾਲ ਤਨ ਤਪ ਬਲਕਾਰੀ ।੬੮।"

ਛੇਵੇਂ ਗੁਰੂ ਜੀ ਨੇ (ਅਨੰਦਪੁਰ ਦੇ) ਟਿੱਬੇ ਵੱਲ ਇਸ਼ਾਰਾ ਕਰਕੇ ਕਿਹਾ ਸੀ, ਕਿ ਦਸਵੇਂ ਰੂਪ ਵਿਚ ਅਸੀਂ ਇਸ ਥਾਂ ਬਹੁਤ ਕੌਤਕ ਕਰਾਂਗੇ ।

ਬਿਧੀਚੰਦ ਦੇ ਪੁਛਣ ਉਤੇ ਬੁਢਣ ਸ਼ਾਹ ਉਸ ਥਾਂ (ਅਨੰਦਪੁਰ) ਬਾਰੇ ਸਾਖੀ ਸੁਣਾਉਂਦਾ ਹੈ,

"ਜਬੈ ਸੁ ਕੌਮਕ ਗੁਰ ਸੁਤ ਮਾਰੇ ।
ਵਸਿਸਟ ਸੁਨਤ ਮਨ ਚਿੰਤਾ ਧਾਰੇ ।
ਡੂਬਨ ਹੇਤ ਇਹਾਂ ਚਲ ਆਵਾ ।

---

† ਆਯੁਧ=ਸ਼ਸ਼ਤਰ ।

ਰਾਮਾ ਇਹ ਸੁਤ ਰੌਰ ਚਲਾਵਾ ।੭੪।
ਇਹਾਂ ਨ ਡੂਬ ਬਾਂਧ ਨਿਜ ਅੰਗਾ ।
ਜੂਹ ਤਹਿੰ ਆਇ ਸੁ ਰਾਮ ਅਭੰਗਾ ।
ਬੂਡ ਬਿਆਹ ਪਾਸ ਕਟ ਡਾਰੀ ।
ਨਾਂਘ ਬਿਪਾਸਾ ਭਯੋ ਸੁਧਾਰੀ ।੭੫।
ਨਾਮ ਸਤੁਦ੍ਰਵ ਇਹੁ ਭਯੋ, ਚਲਤ ਠੌਰ ਸਭ ਜਾਨ ।
ਕਰ ਉਪਦੇਸ਼ ਬਸਿਸਟ ਸੋ, ਰਾਮ ਤਹਾਂ ਤਪ ਠਾਨ ।੭੬।"

ਗੁਰੂ ਛੇਵੇਂ ਇਸ ਕਥਾ ਨੂੰ ਜਾਣਦੇ ਸਨ, ਤਾਂ ਉਹ ਪੁਰਾਣੇ ਤਪ ਵਾਲਾ ਅਸਥਾਨ ਕੀਰਤਪੁਰ ਤੇ ਅਨੰਦਪੁਰ ਚੁਣਿਆਂ ।

(ਹਰ ਗੁਰ-ਅਸਥਾਨ ਨੂੰ ਕਿਸੇ ਪੁਰਾਤਨ ਹਿੰਦੂ ਅਸਥਾਨ ਨਾਲ ਜੋੜਿਆ ਗਿਆ ਹੈ, ਤਾਂ ਕਿ ਪਾਠਕ ਸਮਝੇ, ਕਿ ਇਸਦੀ ਮਹਾਨਤਾ ਗੁਰੂ ਮਹਾਰਾਜ ਕਰਕੇ ਨਹੀਂ, ਸਗੋਂ ਪੁਰਾਤਨ ਰਿਸ਼ੀਆਂ ਅਵਤਾਰਾਂ ਦੇ ਤਪ ਦਾ ਕਾਰਨ ਹੈ । ਇਹ ਗਿਣੀ ਮਿਥੀ ਸਾਜ਼ਸ਼ ਜਾਪਦੀ ਹੈ ।)

ਗੁਰੂ ਗੋਬਿੰਦ ਸਿੰਘ ਜੀ ਦੇ ਪਰਗਟ ਹੋਣ ਦੀ ਤਾਰੀਖ਼ ਲਿਖੀ ਹੈ, ੧੭੨੩ ਬਿ. ।

"ਸੰਮਤ ਸਤ੍ਰਹ ਸਤ ਜਬ ਹੋਈ ।
ਬੀਸ ਤੀਨ ਜਗ ਆਨੰਦ ਜੋਈ ।
ਪੋਖ ਮਾਸ ਮਹੁ ਦਸਮ ਉਪਾਵੈਂ ।
ਸੁਰ ਧਰਨੀ ਦਿਜ ਹਰਖ ਧਰਾਵੈਂ ।੭੯।"

ਕਵੀ, ਦਸਵੇਂ ਗੁਰੂ ਜੀ ਦੇ ਤਿੰਨ ਵਿਆਹ ਮੰਨਦਾ ਹੈ ।

"ਬਾਲ ਚਰਤ ਬਹੁਰੋ ਕਰੈਂ, ਸਾਹਿਬ ਕ੍ਰਿਪਾ ਨਿਧਾਨ ।
ਵਿਵਾਹ ਤੀਨ ਕਰ ਅਨੰਦ ਸੋ, ਕੌਤਕ ਔਰ ਮਹਾਨ ।੮੧।"

ਅੱਗੇ ਬੜਾ ਸੰਖੇਪ ਜੇਹਾ ਜ਼ਿਕਰ ਹੈ, ਕਿ ਗੁਰੂ ਜੀ ਪਾਉਂਟਾ ਵਸਾਉਣਗੇ, ਭੰਗਾਣੀ, ਨਦੌਣ ਆਦਿ ਯੁੱਧ ਕਰਨਗੇ । ਦੇਵੀ ਪੂਜਣ ਵੱਲ ਇਸ਼ਾਰਾ ਹੈ,

"ਦੇਵੀ ਪੂਜ, ਭੋਜ ਸਿਖ ਦੇਵੈਂ ।
ਕਰ ਦਿਜ ਰੋਸ ਮਾਨ ਤਿਂਹ ਦੇਵੈਂ ।੮੪।"

ਅੱਗੇ ਬੇਦਾਵੇ ਦਾ ਜ਼ਿਕਰ ਕਰਦਾ ਹੈ,

"ਅਸਨ ਬਸਨ ਬਿਨ ਤਨ ਹੁਇ ਖੀਨਾ ।
ਜਾਨ ਮਿਰਤ ਕਰ ਹੈਂ ਮਨ ਖੀਨਾ ।
ਲਿਖੈਂ ਬਿਦਾਵਾ, ਤੁਮ ਗੁਰੁ ਨਾਂਹੀ ।
ਹਮ ਨਹਿ ਸਿੱਖ, ਚਲੈ ਸਭ ਜਾਂਹੀ ।੮੭।
ਚਾਲੀ ਮੁਕਤੇ ਨਹਿ ਲਿਖ ਦੇਵੈਂ ।
ਭਾਰ ਭਰੋਸਾ ਗੁਰ ਪਗ ਲੇਵੈਂ ।
ਸਾਹਿਬ ਰਾਮ ਕੌਰ ਸੁਤ ਚਾਰੂ ।

ਤੀਨ ਮਹਿਲ ਮਾਤਾ ਸਮ ਧਾਰੂ ।੮੮
ਲਿਖੈਂ ਨਾ ਏ ਸਬ, ਗੁਰ ਗਤ ਜਾਨਾ ।
ਕਰਤ ਜੁੱਧ ਗੁਰ ਕਰ ਹੈਂ ਪਯਾਨਾ ।
ਦੋ ਲਖ ਤੁਰਕ ਸੈਨ ਮਗ ਆਵੈ ।
ਦਸਮ ਗੁਰੂ ਪਹਿ ਘੇਰਾ ਪਾਵੈ ।੮੯।"

(ਉਸ ਸਮੇਂ ਤਿੰਨ ਮਹਿਲ ਨਹੀਂ ਸਨ । ਮਾਤਾ ਜੀਤੋ ਜੀ ਪਹਿਲਾਂ ਜੋਤੀ ਜੋਤ ਸਮਾ ਚੁੱਕੇ ਸਨ ।)

"ਚਾਲੀ ਮੁਕਤੇ ਸਾਥ ਗੁਰੁ, ਆਹਵ† ਕਰਤ ਸਿਧਾਇ ।
ਭਗਤ ਸਿੰਘ ਗੁਰ ਗਤ ਬੜੀ, ਕੋ ਨਹਿ ਸਕੈ ਲਖਾਇ ।੯੦।"

(ਇਹਨਾਂ ਪੰਗਤੀਆਂ ਤੋਂ ਦੋ ਗੱਲਾਂ ਸਿੱਧ ਹੁੰਦੀਆਂ ਹਨ । ਇਕ ਤਾਂ ਚਮਕੌਰ ਵਾਲੇ ਸ਼ਹੀਦ 'ਚਾਲੀ ਮੁਕਤੇ' ਹਨ । ਤੇ ਦੂਸਰੀ ਗੱਲ, ਭਗਤ ਸਿੰਘ ਦਾ ਨਾਮ ਲੇਖਕ ਵਜੋਂ ਆਇਆ ਹੈ । ਸੋ ਇਸ 'ਗੁਰ ਬਿਲਾਸ' ਦਾ ਕਰਤਾ ਭਗਤ ਸਿੰਘ ਹੀ ਜਾਪਦਾ ਹੈ । ਹੋਰ ਵੀ ਕਈ ਥਾਂਵਾਂ 'ਤੇ ਇਸ ਤਰ੍ਹਾਂ ਭਗਤ ਸਿੰਘ ਨਾਮ ਆਉਂਦਾ ਹੈ ।)

"ਚਮਕੌਰ ਜਾਇ ਪੁਨ ਹੋਵੈ ਜੁੱਧਾ ।
ਮ੍ਰਿਤ ਪੁਤ੍ਰ ਦੋ ਲਰ ਧਰ ਕ੍ਰੁਧਾ ।
ਸੰਦ ਭੀਤ ਦੋ ਗੁਰ ਸੁਤ ਆਵੈਂ ।
ਸ੍ਰੀ ਗੁਰ ਸੈਨ ਤੁਰਕ ਬਹੁ ਘਾਵੈਂ ।੯੧।"

(ਸੰਦ ਭੀਤ=ਸਰਹਿੰਦ ਵਿਚ, ਜਾਂ ਸਰਹਿੰਦ ਦੀ ਕੰਧ ਵਿਚ ?)

"ਸੰਤ ਸਿੰਘ ਗੁਰ ਕਾ ਸਿੱਖ ਹੋਈ ।
ਗੁਰ ਸਮ ਰੂਪ, ਭੇਦ ਨਹਿ ਕੋਈ ।
ਤਾ ਕੌ ਅਪਨੀ ਠੌਰ ਬਹਾਇ ।
ਦੈ ਗੁਰਿਆਈ ਮਾਥ ਟਿਕਾਇ ।੯੨।"

(ਭਾਈ ਸੰਤ ਸਿੰਘ [ਜਾਂ ਸੰਗਤ ਸਿੰਘ ਬੰਗਸੀ] ਦਾ ਮੁਹਾਂਦਰਾ ਗੁਰੂ ਜੀ ਨਾਲ ਮਿਲਦਾ ਸੀ । ਗੁਰੂ ਜੀ ਉਸਨੂੰ ਕਲਗੀ ਦੇ ਕੇ ਗਏ ਸਨ, ਗੁਰਿਆਈ ਨਹੀਂ । ਗੁਰਿਆਈ 'ਆਦਿ ਗੁਰੂ ਗ੍ਰੰਥ ਸਾਹਿਬ' ਨੂੰ ਦਿਤੀ ਸੀ । ਗੁਰਿਆਈ ਦਾ ਐਲਾਨ ਚਮਕੌਰ ਵਿਚ ਕੀਤਾ ਗਿਆ, ਪਰ ਰਸਮ ਨਦੇੜ ਵਿਚ ਪੂਰੀ ਹੋਈ ।)

"ਪਾਂਚ ਤੀਸ ਮੁਕਤੇ ਤਹਿੰ ਦੇਵੈਂ ।
ਪਾਂਚ ਸਿੱਖ ਅਪਨੇ ਸੰਗ ਲੇਵੇਂ ।
ਮਾਛੀਵਾੜੇ ਪੁਨ ਪ੍ਰਭ ਜਾਇ ।
ਕਾਜ਼ੀ ਗ੍ਰਿਹ ਕਰ ਚਰਤ ਮਹਾਇ ।੯੩।
ਜਾਇ ਮਾਲਵੇ ਪੁਨ ਗੁਰੂ, ਆਹਵ ਕਰੈਂ ਬਅੰਤ ।

---

† ਆਹਵ=ਯੁੱਧ ।

ਮੁਕਤੇ ਚਾਰ ਸੁ ਦੇਹ ਤਜ, ਟੂਟੀ ਮੇਲ ਅਨੰਤ ।੯੪।
ਤਾਂਹਿ ਨਾਮ ਤਹਿੰ ਤੀਰਥ ਕਰ ਹੈਂ ।
ਨਾਮ ਮੁਕਤਸਰ ਅਤ ਸੁਖ ਧਰ ਹੈਂ ।
ਪੁਨਾ ਜਾਇ ਦਮਦਮਾ ਸਵਾਰੈਂ ।
ਆਦ ਗ੍ਰੰਥ ਗੁਰ ਤਾਂਹਿ ਉਚਾਰੈਂ ।੯੫।
ਪੁਨਾ ਜਾਇ ਦੀਨੇ ਕੀ ਨਗਰੀ ।
ਮੇਲ ਸਲਾਹ ਸ੍ਰੀ ਗੁਰ ਸਗਰੀ ।
ਜ਼ਫ਼ਰ ਨਾਮ ਸ੍ਰੀ ਮੁਖੋਂ ਅਲਾਵੈਂ ।
ਵਾਹਿਗੁਰੂ ਕੀ ਫ਼ਤੇ ਬੁਲਾਵੈਂ ।੯੬।
ਮ੍ਰਿਤ ਔਰੰਗਾ ਸੁਨ ਹੁਇ ਸ਼ਾਹ ।
ਤਾਰਾ ਆਜ਼ਮ ਧਰ ਉਮਾਹ ।
ਬਨ ਬਘੌਰ ਗੁਰ ਆਹਵ ਕਰ ਹੈਂ ।
ਥਕੇ ਸੇਸ* ਜੈ ਕੌਤਕ ਰਰ ਹੈਂ ।੯੭।
ਪੁਨ ਤਾਰੇ ਆਜ਼ਮ ਕੋ ਮਾਰੈਂ ।
ਸਾਹ ਬਹਾਦਰ ਰਾਜ ਬਹਾਰੈਂ ।
ਪੁਨ ਪ੍ਰਵੇਸ ਨਦੇੜ ਕਰੇਂਗੇ ।
ਠੌਰ ਪੁਰਾਤਨ ਜਾਨ ਧਰੈਂਗੇ ।੯੮।
ਛਟਮ ਰੂਪ ਨਿਜ ਦੇਹ ਧਰ, ਜੋ ਕੌਤਕ ਜਗ ਠਾਂਨ ।
ਦਯਾ ਸਿੰਧ ਕੇ ਦਸਮ ਗੁਰ, ਸ੍ਰੀ ਮੁਖ ਸਕਲ ਬਖਾਨ ।੯੯।
ਦਸਮ ਗੁਰੂ ਦੇ ਚਰਤ ਬਿਅੰਤਾ ।
ਜੋ ਨਦੇੜ ਕਰ ਬਰਨਤ ਸੰਤਾ ।
ਸੰਮਤ ਸਤ੍ਰਹ ਸੈ ਜਬ ਆਵੈ ।
ਅਰਧ ਸਹਸ ਬਿਤ ਔਰ ਗਨਾਵੈ ।੧੦੦।
ਕੱਤਕ ਸੁਦੀ ਪੰਚਮੀ ਜੋਈ ।
ਵੀਰਵਾਰ ਬਡ ਆਨੰਦ ਹੋਈ ।
ਦਸਮ ਗੁਰੂ ਨਿਜ ਧਾਮ ਸਿਧਾਵੈਂ ।
ਬਿਧੀਚੰਦ, ਨਿਜ ਰੂਪ ਸਮਾਵੈਂ ।੧੦੧।"

(ਛੇਵੇਂ ਗੁਰੂ ਜੀ ਬਿਧੀ ਚੰਦ ਨੂੰ ਇਹ ਭਵਿੱਖਤ ਵਾਕ ਕਹੇ ਹਨ । ਪਰ ਅੱਗੇ ਜਾ ਕੇ ਕਵੀ ਏਹਾ ਪੇਸ਼ੀਨਗੋਈ ਬੁਢਣ ਸ਼ਾਹ ਤੋਂ ਕਰਵਾਉਂਦਾ ਹੈ ।)

"ਬੁਢਣ ਸ਼ਾਹ ਐਸ ਜਬ ਭਾਖੀ ।
ਭਵਿਖਤ ਦਸਮ ਗੁਰੂ ਕੀ ਸਾਖੀ ।੧੦੩।"

---

* ਸ਼ੇਸ਼ ਨਾਗ ।

ਅੰਤ ਬੁੱਢਣ ਸ਼ਾਹ ਨੇ ਛੇਵੇਂ ਗੁਰੂ ਦੇ ਦਰਸ਼ਨ ਕਰ ਕੇ ਉਹਨਾਂ ਦੀ ਮੌਜੂਦਗੀ ਵਿਚ ਪ੍ਰਾਣ ਤਿਆਗੇ।

ਕਰਤਾਰਪੁਰ ਦੇ ਯੁੱਧ ਪਿਛੋਂ ਛੇਵੇਂ ਗੁਰੂ ਕੀਰਤਪੁਰ ਚਲੇ ਗਏ। ਧੀਰ ਮੱਲ ਨੇ ਸਾਰਾ ਘਰ ਬਾਰ ਸੰਭਾਲ ਲਿਆ।

ਬਾਦਸ਼ਾਹ ਇਹ ਸੁਣ ਕੇ ਬੜਾ ਹੈਰਾਨ ਹੋਇਆ, ਕਿ ਪੰਝੱਤਰ ਹਜ਼ਾਰ ਫ਼ੌਜ ਮਾਰੀ ਗਈ ਹੈ, ਜਦ ਕਿ ਗੁਰੂ ਜੀ ਦੀ ਫ਼ੌਜ ਬੜੀ ਥੋੜੀ ਸੀ। ਵਜ਼ੀਰ ਖਾਂ ਨੇ ਸਮਝਾਇਆ, ਕਿ ਗੁਰੂ ਜੀ ਪੂਰਨ ਵਲੀ ਹਨ, ਉਹਨਾਂ ਨਾਲ ਨਹੀਂ ਲੜਨਾ ਚਾਹੀਦਾ।

ਏਸੇ ਸਮੇਂ ਧੀਰ ਮੱਲ ਦੀ ਚਿੱਠੀ ਬਾਦਸ਼ਾਹ ਕੋਲ ਪੁੱਜੀ।

"ਧੀਰ ਮੱਲ ਗ੍ਰਹ ਦਰਬ ਸੰਭਾਰਾ।
ਮਨ ਮੈ ਐਸੇ ਬਯੋਤ ਵਿਚਾਰਾ।੧੨੨।
ਲਿਖ ਪਾਤੀ ਢਿਗ ਸਾਹਿ ਪਠਾਵੌਂ।
ਨਿਜ ਊਪਰ ਤਿਹ ਛਿਮਾ ਕਰਾਵੌਂ।...੧੨੩।"

ਉਤਰ ਵਿਚ ਬਾਦਸ਼ਾਹ ਨੇ ਚਿੱਠੀ ਲਿਖੀ,

"ਤਾਂਹਿ ਦੂਤ ਕਰ ਅਸ ਲਿਖ ਦੀਨੇ।
ਜੋ ਕਾਰਜ ਤੁਮ ਕਹਿ ਕਰ ਚੀਨੋ।੧੩੬।
ਜੋ ਕਾਰਜ ਮਮ ਲਾਇਕ ਹੋਵੈ।
ਪਠੋ ਲਿਖਾਇ ਬਿਸਮ ਨਹਿ ਜੋਵੈ।
ਲੈ ਕੇ ਪਾਤੀ ਦੂਤ ਸਿਧਾਯੋ।
ਧੀਰ ਮੱਲ ਕੇ ਪਾਸ ਸੁ ਆਯੋ।੧੩੭।"

ਗੁਰੂ ਜੀ ਕੀਰਤਪੁਰ ਵਿਚ ਸਨ। ਦੂਰੋਂ ਇਕ ਸਿੱਖ ਦੀ ਚਿੱਠੀ ਆਈ,ਕਿ ਦਰਸ਼ਨ ਦੇਵੋ। ਗੁਰੂ ਜੀ ਨੇ ਬਿਧੀ ਚੰਦ ਨੂੰ ਭੇਜਿਆ। ਬਿਧੀ ਚੰਦ 'ਦੇਉ ਗਾਉਂ' ਪੁੱਜਾ, ਜਿਥੇ ਸੁੰਦਰ ਸ਼ਾਹ ਫ਼ਕੀਰ ਰਹਿੰਦਾ ਸੀ। ਬਿਧੀ ਚੰਦ ਇਕ ਸੁੱਕੀ ਹੋਈ ਨਿੰਮ ਥੱਲੇ ਬੈਠਾ, ਤਾਂ ਨਿੰਮ ਹਰੀ ਹੋ ਗਈ। ਇਹ ਸੁਣ ਕੇ ਸੁੰਦਰ ਸ਼ਾਹ ਸ਼ੇਰ 'ਤੇ ਚੜ੍ਹ ਕੇ ਆਇਆ। ਉਹ ਨੇੜੇ ਪੁੱਜਾ, ਤਾਂ ਸਭ ਲੋਕ ਸ਼ੇਰ ਤੋਂ ਡਰ ਕੇ ਭੱਜ ਗਏ। ਬਿਧੀ ਚੰਦ ਨੇ ਸ਼ੇਰ ਵੱਲ ਤੱਕਿਆ, ਤਾਂ ਸ਼ੇਰ ਪੱਥਰ ਵਾਂਗ ਜੜ੍ਹ-ਰੂਪ ਹੋ ਗਿਆ।

"ਸੁੰਦਰ ਸ਼ਾਹ ਜਬ ਹੀ ਆਯੋ, ਕੇਹਰ ਨਿਕਟ ਸਵਾਰ।
ਬਿਧੀਏ ਫੇਰ ਕਟਾਖਯ ਨਿਜ, ਕੇਹਰ ਓਰ ਨਿਹਾਰ।੧੫੫।
ਜੜ੍ਹ ਵਤ ਭਯੋ, ਚਲਾ ਨਹਿ ਜਾਵੈ।
ਸੁੰਦਰ ਸ਼ਾਹ ਅਧਕ ਬਲ ਲਾਵੇ।...੧੫੬।"

ਇਹ ਅਜ਼ਮਤ ਵੇਖ ਕੇ ਸੁੰਦਰ ਸ਼ਾਹ ਬਿਧੀ ਚੰਦ ਦੇ ਚਰਨੀ ਢਠਾ। ਬਿਧੀ ਚੰਦ ਨੇ ਕਿਹਾ, 'ਸੱਤਨਾਮ ਕਹਿ ਕੇ ਇਸ ਉਤੇ ਪਾਣੀ ਛਿੜਕ।' ਸੁੰਦਰ ਸ਼ਾਹ ਨੇ ਸੱਤਨਾਮ ਕਹਿ ਕੇ ਪਾਣੀ ਛਿੜਕਿਆ, ਤਾਂ ਸ਼ੇਰ ਪ੍ਰਾਣ ਤਿਆਗ ਕੇ ਸੁਰਗਾਂ ਨੂੰ ਚਲਾ ਗਿਆ। ਸੁੰਦਰ ਦੇ ਪੁਛਣ ਉਤੇ ਸ਼ੇਰ ਨੇ ਦੱਸਿਆ, ਕਿ ਮੈਂ ਕਿੰਨਰ ਰਾਜ ਸਾਂ। ਇਕ ਦਿਨ ਦੇਵ ਸਭਾ ਵਿਚ

ਮੈਂ ਦੁਰਬਾਸ਼ਾ ਵੱਲ ਕ੍ਰੋਧ ਨਾਲ ਵੇਖਿਆ, ਤਾਂ ਉਸਨੇ ਸਰਾਪ ਦੇ ਦਿਤਾ, ਕਿ ਤੂੰ ਸ਼ੇਰ ਦੀ ਜੂਨ ਪਵੇਂਗਾ। ਮੈਂ ਸਰਾਪ ਦੇ ਅੰਤ ਬਾਰੇ ਬੇਨਤੀ ਕੀਤੀ, ਤਾਂ ਉਸ ਕਿਹਾ, ਕਿ ਛੇਵੇਂ ਗੁਰੂ ਦਾ ਸਿੱਖ ਤੇਰੀ ਮੁਕਤੀ ਕਰੇਗਾ।

ਬਿਧੀਚੰਦ ਵਾਪਸ ਕੀਰਤਪੁਰ ਆ ਗਿਆ।

(ਅੱਗੇ ਕਵੀ ਇਕ ਦਕਿਆਨੂਸੀ ਕਹਾਣੀ ਲਿਖਦਾ ਹੈ।) ਮਹਾਕਾਲ (ਮੌਤ ਦਾ ਫ਼ਰਿਸ਼ਤਾ) ਮਨੁੱਖ ਰੂਪ ਧਾਰ ਕੇ ਛੇਵੇਂ ਪਾਤਸ਼ਾਹ ਪਾਸ ਆਇਆ, ਤੇ ਬੇਨਤੀ ਕੀਤੀ, ਕਿ ਮੇਰੀ ਕੰਨਿਆਂ ਨਾਲ ਵਿਆਹ ਕਰਾ ਲਵੋ। ਉਸਨੇ ਤਿੰਨਵਾਰ ਬੇਨਤੀ ਕੀਤੀ, ਪਰ ਗੁਰੂ ਜੀ ਨੇ ਅੱਗੋਂ ਉੱਤਰ ਹੀ ਨਾ ਦਿਤਾ। ਕਾਲ ਵੈਰਾਗੀ ਸੂਰਤ ਬਣਾ ਕੇ ਨਿਰਾਸ ਮੁੜ ਪਿਆ, ਤਾਂ ਅੱਗੋਂ ਬਾਬਾ ਗੁਰਦਿਤਾ ਜੀ ਮਿਲ ਪਏ। ਉਹਨਾਂ ਕਾਲ ਦੀ ਬੇਨਤੀ ਸੁਣ ਕੇ, ਉਸਦੀ ਕੰਨਿਆਂ ਨਾਲ ਵਿਆਹ ਕਰਨਾ ਮੰਨ ਲਿਆ। ਇਹ ਖ਼ਬਰ ਸੁਣ ਕੇ ਇਸਤਰੀਆਂ ਗੀਤ ਗੌਣ ਲੱਗੀਆਂ। ਪਰ ਗੁਰੂ ਜੀ ਨੇ ਕਿਹਾ, ਸਾਨੂੰ ਤਾਂ ਇਹ ਰੋਣ ਦੀ ਆਵਾਜ਼ ਆ ਰਹੀ ਹੈ।

ਅਗਲੇ ਦਿਨ ਬਾਬਾ ਗੁਰਦਿਤਾ ਜੀ ਦੇ ਸੇਵਕ ਸ਼ਕਾਰ ਗਏ। ਇਕ ਸਿੱਖ ਨੇ ਮਿਰਗ ਜਾਣ ਕੇ ਗੋਲੀ ਚਲਾਈ। ਕਾਲ ਨੇ ਛਲ ਕੀਤਾ। ਉਸ ਗੋਲੀ ਨਾਲ ਗਊ ਮਰ ਗਈ। ਤੁਰਕਾਂ ਨੇ ਸਿੱਖਾਂ ਨੂੰ ਫੜ ਲਿਆ। ਸਿੱਖ ਬਾਬੇ ਕੋਲ ਪੁਜੇ। ਬਾਬੇ ਗੁਰਦਿਤੇ ਨੇ ਜਾ ਕੇ ਗਊ ਨੂੰ ਕਿਹਾ,

"ਉੱਠੋ ਮਾਤ, ਨਿੰਦ੍ਰਾ ਤਜੋ, ਸੇਵਕ ਕਰੋ ਸਹਾਇ।
ਭਗਤ ਸਿੰਘ, ਤਤ ਛਿਨ ਉਠੀ, ਸੁਨਤ ਬੈਨ ਏ ਭਾਇ।੨੧੭।"

ਗੁਰੂ ਜੀ ਨੂੰ ਇਹ ਖ਼ਬਰ ਪੁਜੀ, ਤਾਂ ਹਜ਼ੂਰ ਨੇ ਬਾਬੇ ਗੁਰਦਿਤੇ ਨੂੰ ਕਿਹਾ,

"ਪੁਨ ਸਨਮੁਖ ਠਾਢਾ ਭਯੋ, ਸ੍ਰੀ ਗੁਰ ਬੈਨ ਉਚਾਰ।
ਮ੍ਰਿਤ ਜਿਵਾਈ ਧੇਨ ਤੁਮ. ਬਲ ਨਹਿ ਸਕੇ ਸੰਭਾਰ।੨੨੨।
ਕਰਾਮਾਤ ਤੁਮ ਦੇਣੇ ਲਾਗੇ।
ਐਸੇ ਕਰ ਜਗ ਲਾਗੇ ਨਾਗੇ।
ਦੋਇ ਤੇਗ਼ ਗਹਿ ਕ੍ਰਿਪਾ ਨਿਧਾਨ।
ਨਾਂਹਿ ਸਮਾਵੈਂ ਏਕ ਮਿਆਨ।੨੨੩।
ਕੈ ਹਮ ਤਜੈਂ, ਕੈ ਤੁਮ ਤਜ ਪ੍ਰਾਨਾ।
ਸੁਨੋ ਸੰਤ, ਜਬ ਐਸ ਬਖਾਨਾ।
ਬਾਬਾ ਸੁਨ ਅਸ ਪ੍ਰਭ ਕੇ ਬੈਨਾ।
ਭਗਤ ਸਿੰਘ, ਮਨ ਪਾਯੋ ਚੈਨਾ।੨੨੪।"

ਬਾਬਾ ਗੁਰਦਿਤਾ ਜੀ ਗੁਰੂ ਜੀ ਨੂੰ ਨਮਸਕਾਰ ਕਰਕੇ ਬੁਢਣ ਸ਼ਾਹ ਦੀ ਕਬਰ ਕੋਲ ਆ ਕੇ ਲੇਟ ਗਏ, ਤੇ ਪ੍ਰਾਣ ਤਿਆਗ ਦਿਤੇ। ਪਿਛੋਂ ਸੇਵਕ ਭਾਲਦੇ ਭਾਲਦੇ ਆਏ, ਤਾਂ ਬਾਬਾ ਜੀ ਨੂੰ ਸੁਰਗਵਾਸ ਹੋਏ ਵੇਖ ਕੇ ਰੋਣ ਲੱਗੇ। ਖ਼ਬਰ ਸੁਣ ਕੇ ਮਾਈਆਂ ਵੀ ਰੋਣ ਲੱਗ ਪਈਆਂ। ਗੁਰੂ ਜੀ ਨੇ ਬਾਬੇ ਦਾ ਹੱਥੀਂ ਸਸਕਾਰ ਕੀਤਾ।

ਬਾਬਾ ਗੁਰਦਿਤਾ ਜੀ ਸਮਾਏ ੧੬੯੨ ਬਿ. ਸੱਤ ਅੱਸੂ ਨੂੰ।

ਗੁਰੂ ਜੀ ਨੇ ਸੇਵਕ ਭੇਜੇ ਕਰਤਾਰਪੁਰ, ਕਿ ਧੀਰ ਮੱਲ ਤੇ ਉਸਦੀ ਮਾਤਾ ਆਵੇ, ਨਾਲ ਹੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਆਉਣ, ਤਾਂਕਿ ਬਾਬੇ ਗੁਰਦਿੱਤੇ ਜੀ ਦੀ ਯਾਦ ਵਿਚ ਪਾਠ ਕੀਤਾ ਜਾਵੇ। ਅੱਗੋਂ ਧੀਰ ਮੱਲ ਨੇ ਉਤਰ ਦਿਤਾ,

"ਧੀਰ ਮੱਲ ਕਹਿ, ਮੋਹਿ ਨਾ ਕਾਜਾ।
ਤਜੋਂ ਧਾਮ ਲਾਗਤ ਮਮ ਲਾਜਾ।
ਸ੍ਰੀ ਗੁਰ ਗ੍ਰੰਥ ਕਹਾ ਨਹਿ ਦੇਵੋਂ।
ਏਹੁ ਬਲ ਹੋਂ ਗੁਰਿਆਈ ਲੇਵੋਂ।੨੫੨।
ਕਹਾ ਦਾਸ, ਧਨ ਧਾਮ ਜੋ, ਅੰਤ ਨਾ ਚਾਲਤ ਸਾਥ।
ਪ੍ਰਭ ਕੇ ਨਿਕਟ ਨਾ ਜਾਤ ਤੁਮ, ਜੋ ਗੁਰ ਦੀਨਾ ਨਾਥ।੨੫।
ਧੀਰ ਮੱਲ ਪੁਨ ਐਸ ਉਚਾਰੇ।
ਦੀਨਾ ਨਾਥ. ਝੂਠ ਬਚ ਸਾਰੇ।
ਗਯੋ ਭਾਜ ਧਨ ਧਾਮ ਤਜਾਇ।
ਬਾਦਸ਼ਾਹ ਕੋ ਭੈ ਉਪਜਾਇ।੨੫੪।
ਮੋਹੀ ਸੁਲ੍ਹਾ ਸ਼ਾਹ ਕੇ ਸੰਗਾ।
ਜੇ ਹਉ ਜਾਉਂ, ਹੋਇ ਪੁਨ ਜੰਗਾ।
ਲੂਟੇ ਸਭ ਧਨ ਧਾਮ ਹਮਾਰੇ।
ਤਾਂਤੇ ਜਾਉਂ ਨਾ ਗੁਰ ਨਿਕਟਾਰੇ।੨੫੫।"

ਧੀਰ ਮੱਲ ਮਾਤਾ ਨੱਤੀ ਦੇ ਕਹੇ ਵੀ ਨਾ ਗਿਆ। ਤਾਂ ਮਾਤਾ ਨੱਤੀ ਸੇਵਕਾਂ ਨਾਲ ਕੀਰਤਪੁਰ ਚਲੀ ਗਈ।

ਗੁਰੂ ਜੀ ਨੇ ਸੇਵਕ ਭੇਜ ਕੇ ਭਾਈ ਭਾਨੇ ਨੂੰ ਬੁਲਾਇਆ।

ਸਭ ਰਿਸ਼ਤੇਦਾਰ ਕੀਰਤਪੁਰ ਇਕੱਠੇ ਹੋਏ। ਸੈਂਚੀਆਂ ਦਾ ਭੋਗ ਪਾਇਆ ਤੇ ਗੁਰੂ ਜੀ ਦੇ ਹੁਕਮ ਅਨੁਸਾਰ ਹਰਿਰਾਇ ਜੀ ਨੂੰ ਪੱਗ ਦਿਤੀ ਗਈ।

ਮਾਤਾ ਮਰਵਾਹੀ ਜੋਤੀ ਜੋਤ ਸਮਾਏ ੧੬੯੩ ਬਿ. ਹਾੜ, ਮੱਸਿਆ ਵਾਲੇ ਦਿਨ। ਚੌਥੇ ਦਿਨ ਫੁੱਲ ਚੁਗ ਕੇ ਗੰਗਾ ਭੇਜੇ ਗਏ, ਤੇ ਸੈਂਚੀਆਂ ਦਾ ਭੋਗ ਪਾਇਆ ਗਿਆ।

ਕੁਛ ਸਮੇਂ ਬਾਅਦ ਅਨੂਪ ਸ਼ਹਿਰ ਦੇ ਰਹਿਣ ਵਾਲਾ ਸਿਲਹਰ ਗੋਤ ਦਾ ਖੱਤਰੀ ਭਾਈ ਦਯਾ ਰਾਮ ਹਾਜ਼ਰ ਹੋਇਆ। ਉਸਨੇ ਬੇਨਤੀ ਕੀਤੀ, 'ਗੁਰੂਦੇਵ! ਮੇਰੀਆਂ ਸੱਤ ਕੰਨਿਆਂ ਹਨ। ਉਹ ਸਾਰੀਆਂ ਹਰਿ ਰਾਏ ਜੀ ਨਾਲ ਵਿਆਹ ਕਰਾਉਣਾ ਚਾਹੁੰਦੀਆਂ ਹਨ।'

"ਸਕਲ ਸੁਤਾ ਮਮ ਐਸ ਅਲਾਵੈਂ।
ਬਰੌਂ ਰਾਇ ਹਰਿ, ਔਰ ਨਾ ਭਾਵੈ।੩੩੪।"

ਸੋ ਕਿਰਪਾ ਕਰਕੇ,

"ਹਰਿ ਰਾਏ ਕੀ ਦਾਸੀ ਕੀਜੈ।

ਮੋਰੀ ਸੁਤਾ ਸਾਤ ਪ੍ਰਭ ਲੀਜੈ ।...੩੩੬।"

ਗੁਰੂ ਜੀ ਨੇ ਦਯਾ ਰਾਮ ਨੂੰ ਧੀਰਜ ਦੇ ਕੇ ਬਿਠਾ ਲਿਆ, ਤੇ ਨਾਲ ਹੀ ਭਾਈ ਭਾਨੇ ਨੂੰ ਕਿਹਾ,

"ਸਾਹਿਬ ਭਾਨਾ ਜੀ, ਸੁਨ ਲੀਜੈ ।
ਦੀਰਘ ਹੁਇ, ਲਘੁ ਸਾਕ ਨਾ ਕੀਜੈ ।੩੩੮।"

ਜਿੰਨਾ ਚਿਰ ਵੱਡਾ ਪੁੱਤਰ ਬੈਠਾ ਹੋਵੇ, ਛੋਟੇ ਦਾ ਰਿਸ਼ਤਾ ਨਹੀਂ ਕਰਨਾ ਚਾਹੀਦਾ। ਸੋ ਧੀਰਮੱਲ ਨੂੰ ਬੁਲਾਵੋ। ਅਸੀਂ ਉਸਦਾ ਵਿਆਹ ਕਰੀਏ। ਨਾਲੇ ਗੁਰੂ ਗ੍ਰੰਥ ਲਿਆਉਣ ਦਾ ਹੁਕਮ ਭੇਜਿਆ।

"ਕਹਾ ਔਰ, ਗੁਰੁ ਗ੍ਰੰਥ ਲਿਆਯੋ ।
ਲਿਖਾ ਅਰਧ, ਹਮ ਔਰ ਲਿਖਾਯੋ ।...੩੪੩।"

ਅੱਗੋਂ ਧੀਰ ਮੱਲ ਨੇ ਉਤਰ ਦਿਤਾ,

"ਧੀਰ ਮੱਲ ਐਸੇ ਕਹਾ, ਹਮ ਜਾਨਤ ਸਭ ਬਾਤ ।
ਕਪਟ ਧਾਰ ਤੋ ਕੌ ਪਠਾ, ਚਾਹਿ ਮੋਹਿ ਕਰ ਘਾਤ ।੩੪੫।"

ਧੀਰ ਮੱਲ ਨੇ ਹੋਰ ਕਿਹਾ, 'ਜਦ ਮੇਰੇ ਪਿਤਾ ਨੇ ਵਿਆਹ ਰਚਿਆ ਸੀ, ਤਾ ਉਸ ਨੂੰ ਮਾਰ ਦਿਤਾ ਸੀ। ਸੋ, ਮੈਂ ਨਹੀਂ ਜਾਵਾਂਗਾ, ਨਾ ਹੀ ਗੁਰੂ ਗ੍ਰੰਥ ਦੀ ਬੀੜ ਦਿਆਂਗਾ। ਮੈਂ ਇਸਦੇ ਬਲ ਸਭ ਕੁਛ ਲਵਾਂਗਾ।" ਉਸਨੇ ਹੋਰ ਵੀ ਬੜੇ ਕੌੜੇ ਸ਼ਬਦ ਕਹੇ।

ਸੇਵਕ ਨੇ ਵਾਪਸ ਆਕੇ ਸਾਰੀ ਗੱਲ ਗੁਰੂ ਜੀ ਨੂੰਦੱਸੀ, ਤਾਂ ਹਜ਼ੂਰ ਨੇ ਫ਼ੁਰਮਾਇਆ,

"ਕਪਟ ਅਵਤਾਰ ਧੀਰ ਮੱਲ ਜਾਨੋ ।
ਗੁਰੁ ਨਾਨਕ ਕੋ ਆਇਸ ਠਾਨੋ ।
ਤਾਂ ਤੇ ਮੇਲ ਨਾ ਯਾਂ ਸੰਗ ਕੀਜੈ ।
ਕਪਟੀ ਜਾਨ ਦੂਰ ਤਜ ਦੀਜੈ ।੩੫੧।
ਹਰੀ ਰਾਏ ਕੀ ਕਰੋ ਸੰਗਾਈ ।
ਉਤਮ ਦਿਜ ਅਬ ਲੇਹੁ ਬੁਲਾਈ ।
ਸਾਹਿਬ ਭਾਨੇ ਬਿਪ੍ਰ ਬੁਲਾਯੋ ।
ਲਗਨ ਸੋਧ ਅਸ ਬੈਨ ਅਲਾਯੋ ।੩੫੨।"

ਸੋ ਓਸ ਸਮੇਂ ਦਯਾ ਰਾਮ ਨੇ ਹਰਿ ਰਾਏ ਜੀ ਦੀ ਝੋਲੀ ਸਗਨ ਪਾ ਦਿਤਾ।

ਗੁਰੂ ਜੀ ਵਿਆਹ ਦਾ ਸਾਹਾ ਵੀ ਪੰਡਤ ਤੋਂ ਹੀ ਸੁਧਾਉਂਦੇ ਹਨ,

"ਹੇ ਦਿਜ, ਸਾਹਾ ਸੋਧ ਸੁਨਾਵੋ ।
ਹੋਇ ਨਿਕਟ, ਨਹਿ ਦੇਰ ਲਗਾਵੋ ।
ਗਨਕ ਸੋਧ, ਅਸ ਬੈਨ ਅਲਾਯੋ ।
ਹੇ ਪ੍ਰਭ, ਸਾਹਾ ਸਫਲ ਦ੍ਰਿਖਾਯੋ ।੩੬੧।
ਹਾੜ ਸਪਤ ਦਸ ਦਿਨ ਜਬ ਜਾਵੈ ।
ਤਾਂ ਦਿਨ ਸਾਹਾ ਬੇਦ ਬਤਾਵੈ ।...੩੬੨।"

(ਸਾਰੇ ਗ੍ਰੰਥ ਵਿਚ ਲੇਖਕ ਏਸ ਗੱਲ ਉਤੇ ਉਚੇਚਾ ਜ਼ੋਰ ਦੇਂਦਾ ਹੈ, ਕਿ ਸਿੱਖ ਕਿਤੇ ਪੰਡਤ ਦੇ ਜਾਲ ਵਿਚੋਂ ਨਾ ਨਿਕਲ ਜਾਣ। ਹੋ ਸਕਦਾ ਹੈ, ਲੇਖਕ ਆਪ ਪੰਡਤ ਹੋਵੇ, ਜਾਂ ਪੰਡਤਾਂ ਦੀ ਪ੍ਰੇਰਨਾ ਅਧੀਨ ਐਸਾ ਕੀਤਾ ਗਿਆ ਹੋਵੇ। ਇਹ ਵੀ ਹੋ ਸਕਦਾ ਹੈ, ਕਿ ਪਿਛੋਂ ਕਿਸੇ ਵਿੱਦਵਾਨ ਪੰਡਤ ਨੇ ਐਸੀ ਮਿਲਾਵਟ ਕਰ ਦਿਤੀ ਹੋਵੇ। ਜੋ ਕੁਛ ਵੀ ਹੈ, ਗਿਣ ਮਿਥ ਕੇ ਕੀਤਾ ਗਿਆ ਹੈ, ਅਚਨਚੇਤ ਨਹੀਂ। ਗੁਰੂ ਗੋਬਿੰਦ ਸਿੰਘ ਮਹਾਰਾਜ ਤਾਂ ਸਿੱਖਾਂ ਨੂੰ ਪੰਡਤਾਂ ਦੇ ਜਾਲ ਤੋਂ ਮੁਕਤ ਰਹਿਣ ਦਾ ਹੀ ਹੁਕਮ ਦੇਂਦੇ ਹਨ।)

(ਅੱਗੇ ਦਯਾ ਰਾਮ ਬਾਰੇ ਲਿਖਿਆ ਹੈ)

"ਤੀਨ ਤ੍ਰਿਯਾ ਥੀ ਤਾਂਹਿ ਕੀ, ਸਪਤ ਸੁਤਾ ਸੁਖ ਖਾਨ।
ਦੋਇ ਦੋਇ ਸਿਯਾਮ ਏਕ ਕੇ, ਘਨੋ ਦਰਬ ਗ੍ਰਹਿ ਜਾਨ।੩੯੩।"

ਦੋ ਪਤਨੀਆਂ ਵਿਚੋਂ ਦੋ ਦੋ, ਤੇ ਤੀਸਰੀ ਵਿਚੋਂ ਤਿੰਨ ਕੰਨਿਆਂ ਸਨ।

(ਵਿਆਹ ਬਿਲਕੁਲ ਹਿੰਦੂ ਰੀਤੀ ਅਨਸਾਰ ਲਿਖਿਆ ਹੈ। ਜਦੋਂ ਕਿ ਚੌਥੇ ਪਾਤਸ਼ਾਹ ਦੇ "ਲਾਵਾਂ" ਰਚਣ ਪਿਛੋਂ ਸਿੱਖਾਂ ਵਿਚ ਵਿਆਹ ਦੀ ਮਰਯਾਦਾ ਵੱਖਰੀ ਪ੍ਰਚਲਤ ਹੋ ਚੁਕੀ ਸੀ।)

"ਦਯਾ ਸਿੰਧ ਤਿਹ ਠਾਂ ਬੈਠਾਏ।
ਬਿਪ੍ਰਨ ਬੇਦੀ ਧਰੀ ਤਦਾਏ।੪੦੦।...
ਖਾਰੇ ਸ੍ਵਰਨ ਮਨੀ ਸੁਖ ਕਾਰੇ।
ਹਰੀਰਾਇ ਤਹਿ ਹਰਖ ਬੈਠਾਰੇ।੪੦੨।
ਖਾਰੇ ਰਿਖ ਸਾਤੋ ਹੀ ਕੰਨਯਾ।
ਅਵਧ ਸੀਲ ਸਤ ਕੀ ਸੁਭ ਧੰਨਯਾ।...੪੦੩।
ਊਚ ਬੇਦ ਸੁਰ ਦਹ ਦਿਸ ਬਿਪ੍ਰ ਅਲਾਵਹੀ।
ਹੋ ਸੁਨੋ ਸੰਤ, ਬਹੁ ਨਾਰੀ ਮਿਲ ਮਿਲ ਗਾਵਹੀ।੪੦੪।"

ਦਯਾ ਰਾਮ ਦੀਆਂ ਤਿੰਨ ਪਤਨੀਆਂ ਸਨ,

"ਦਯਾ ਰਾਮ ਕੀ ਤੀਨੋ ਨਾਰ।
ਸੁਤਾ ਕੰਠ ਮਿਲ ਦੇਤ ਪਿਆਰ।
ਏਕ ਅਨੰਤੀ, ਦੂਜੀ ਜਵਾਲਾ।
ਤ੍ਰਿਤੀ ਗੌਰਜਾਂ, ਰੂਪ ਉਜਾਲਾ।੪੧੩।"

(ਅੱਗ ਕੰਨਿਆਂ ਦੇ ਨਾਮ ਹਨ।)

"ਸੁਤਾ ਅਨੰਤੀ ਦੋਇ ਪਛਾਨੋ।
ਕਿਸ਼ਨ ਕੌਰ, ਤੋਖੀ, ਪਹਿਚਾਨੋ।
ਜਾਨ ਜਵਾਲਾ ਕੀ ਦੋਇ ਕੰਨਯਾਂ।
ਲਡਿੱਕੀ, ਚੰਦ ਕੌਰ ਸੁਭ ਧੰਨਯਾ।੪੧੪।
ਔਰ ਗੌਰਜਾਂ ਪੁੱਤਰੀ ਤੀਨ।
ਅਨੋਖੀ, ਪ੍ਰੇਮ ਕੌਰ, ਚਿਤ ਚੀਨ।

ਰਾਮ ਕੌਰ, ਏ ਸਾਤੋ ਜਾਨੋ ।
ਰੂਪ ਸੀਲ ਕੀ ਖਾਨ ਮਹਾਨੋ ।੪੧੫।
ਦਾਸੀ ਜੇਸ਼ਟ ਗੁਰੂ ਕੀ, ਕੋਟ ਕਲਯਾਣੀ ਜਾਨ ।
ਸਾਤੋ ਸੰਗ ਵਹੁ ਭੀ ਚਲੀ, ਅਧਕ ਰੂਪ ਕੀ ਖਾਨ ।੪੧੬।"

(ਵਿਆਹ ਦਾ ਸੰਮਤ, ੧੬੯੪ ਬਿ.)

"ਭਗਤ ਸਿੰਘ, ਸੰਮਤ ਸੁਖਦਾਨੀ ।
ਸਸਿ ਖਟ ਗ੍ਰਹ ਪੁਨ ਬੇਦ ਬਖਾਨੀ ।
ਹਾੜ ਦਿਸ਼ਾ ਰਿਖ ਦਿਵਸ ਬਿਤਾਏ ।
ਕਰਾ ਵਿਵਾਹ ਹਰਖ ਹਰ ਰਾਏ ।੪੩੬।"

ਬਿਧੀ ਚੰਦ, ਅੰਤ ਸਮਾਂ ਨੇੜੇ ਜਾਣ ਕੇ ਆਪਣੇ ਪੁੱਤਰ ਲਾਲ ਚੰਦ ਦੀ ਬਾਂਹ ਗੁਰਦੇਵ ਦੇ ਹੱਥ ਫੜਾ ਕੇ ਸੁੰਦਰ ਸ਼ਾਹ ਵੱਲ ਤੁਰ ਪਿਆ । ਦੇਉ ਗਰਾਮ ਵਿਚ ਸੁੰਦਰ ਸ਼ਾਹ ਉਡੀਕ ਕਰ ਰਿਹਾ ਸੀ । ਬਿਧੀਚੰਦ ਵੀ ਉਸ ਕੋਲ ਜਾ ਪੁੱਜਾ । ਕੁਛ ਦਿਨਾਂ ਪਿਛੋਂ ਏਥੇ ਬਿਧੀਚੰਦ ਪ੍ਰਲੋਕ ਸਿਧਾਰ ਗਿਆ । ਉਹਨੇ ਪੰਜਾਂ ਗੁਰੂਆਂ ਦਾ ਦਰਸ਼ਨ ਪਾਇਆ, ਜਿੱਥੇ ਮਰਦਾਨਾ ਕੀਰਤਨ ਕਰ ਰਿਹਾ ਸੀ । ਭਾਦਰੋਂ ਸੁਦੀ ਅਸ਼ਟਮੀ ਨੂੰ ਬਿਧੀ ਚੰਦ ਪ੍ਰਾਣ ਤਿਆਗੇ ।

ਕੱਤਕ ਵਿਚ ਬਾਬਕ ਵੀ ਸੁਰਗਵਾਸ ਹੋ ਗਿਆ । ਉਸਦੀ ਕਬਰ ਸਤਲੁਜ ਕੰਢੇ ਬਣਾਈ । ਬਾਬਕ ਦੇ ਚਾਰੇ ਪੁੱਤਰ ਫਿਰ ਕੀਰਤਨ ਕਰਨ ਲੱਗੇ ।

ਮਾਘ ਵਿਚ ਸਿੰਘਾ ਦਾ ਪੁੱਤਰ ਜਾਤੀ ਮੱਲ ਵੀ ਪ੍ਰਲੋਕ ਸਿਧਾਰ ਗਿਆ । ਉਸਦੀ ਥਾਂ ਉਸਦੇ ਪੁੱਤਰ ਮੱਯਾ ਰਾਮ ਨੇ ਸੰਭਾਲ ਲਈ ।

ਭਾਈ ਭਾਨੇ ਦਾ ਅੰਤ ਸਮਾਂ ਨੇੜੇ ਆਇਆ, ਤਾਂ ਸਭ ਦੇਵੀ ਦੇਵਤੇ ਆ ਹਾਜ਼ਰ ਹੋਏ । ਗੁਰੂ ਜੀ ਨੇ ਸਭ ਦਾ ਆਦਰ ਮਾਨ ਕੀਤਾ । ਦੇਵਤੇ ਗੁਰੂ ਜੀ ਦਾ ਜੱਸ ਗਾਉਂਦੇ ਹਨ । (ਪੁਰਾਣਾ ਵਿਚ ਆਏ ਦੇਵਤਿਆਂ ਦਾ ਜ਼ਿਕਰ ਹੈ ।)

ਜਦ ਸੰਖਾਸੁਰ ਬੇਦ ਖੁਹ ਕੇ ਲੈ ਗਿਆ, ਤੂੰ ਮੱਛ ਅਵਤਾਰ ਧਾਰ ਕੇ ਬੇਦ ਲਿਆਂਦੇ ਤੇ ਸੰਖਾਸੁਰ ਨੂੰ ਮਾਰਿਆ । ਫਿਰ ਕੱਛ ਅਵਤਾਰ ਧਾਰਿਆ । (ਏਸੇ ਤਰਾਂ ਦੀ ਕਥਾ ਹੈ ।) ਫਿਰ ਵਿਰਾਹ (ਸੂਰ) ਅਵਤਾਰ ਵੀ ਤੂੰ ਹੀ ਹੈ । ਨਰਸਿੰਘ ਵੀ ਤੂੰ ਹੀ ਹੈ । ਬਾਵਨ ਅਵਤਾਰ ਵੀ ਤੂੰ ਹੈ । ਤੂੰ ਹੀ ਪਰਸਰਾਮ ਹੈਂ, ਤੂੰ ਹੀ ਬ੍ਰਹਮਾ ਹੈਂ, ਸ਼ਿਵ ਵੀ ਤੂੰ ਹੈਂ, ਜਲੰਧਰ ਵੀ ਤੂੰ ਹੈਂ, ਤੂੰ ਹੀ ਵਿਸ਼ਨੂੰ ਦਾ ਅਵਤਾਰ ਹੈਂ, ਤੂੰ ਹੀ ਰਾਮ ਅਵਤਾਰ ਹੈਂ, ਕ੍ਰਿਸ਼ਨ ਵੀ ਤੂੰ ਹੈਂ, ਅਰਜਨ ਵੀ ਤੂੰ ਹੈਂ, ਬੋਧ ਅਵਤਾਰ ਵੀ ਤੂੰ ਹੈਂ, ਤੇ ਚੌਬੀਸਵਾਂ ਕਲਗੀ ਅਵਤਾਰ ਵੀ ਤੂੰ ਹੀ ਹੈਂ ।

(ਏਸ ਤਰਾਂ ਛੇਵੇਂ ਗੁਰੂ ਜੀ ਦੀ ਸਿਫਤ ਕਰਦਾ ਕਰਦਾ ਕਵੀ ਉਲਟੀ ਨਿੰਦਿਆ ਕਰ ਗਿਆ । ਗੁਰੂ ਮਹਾਰਾਜ ਨੂੰ 'ਮੱਛ,' 'ਕੱਛ' ਤੇ 'ਵਿਰਾਹ' (ਸੂਰ) ਆਦਿ ਦਾ ਅਵਤਾਰ ਕਹਿਣਾ, ਹਜ਼ੂਰ ਦਾ ਨਿਰਾਦਰ ਹੈ । ਆਪ ਨਿਰੰਕਾਰ ਦੀ ਜੋਤਿ ਸਨ, ਮੱਛ ਕੱਛ ਨਹੀਂ । ਸਭ ਬ੍ਰਹਿਮਣੀ ਪ੍ਰਭਾਵ ਹੈ ।)

ਅੰਤ ਦੇਵਤਿਆਂ ਨੇ ਬੇਨਤੀ ਕੀਤੀ, 'ਮਹਾਰਾਜ ! ਆਪ ਨੇ ਫ਼ੁਰਮਾਇਆ ਹੈ, ਕਿ ਦਸਵੇਂ ਗੁਰੂ ਧਰਤੀ ਦਾ ਭਾਰ ਹੌਲਾ ਕਰਨਗੇ, ਇਸ ਲਈ ਆਪ ਪ੍ਰਲੋਕ ਸਿਧਾਰ ਜਾਓ ।

"ਤੁਮ ਭਾਖਤ ਹੋ ਦਸਮ ਗੁਰ ਹੋਇ ਧਰਾ ਹਨ ਭਾਰ ।
ਤਾਂ ਤੇ ਤੁਮ ਨਿਜ ਗ੍ਰਹ ਰਮੋ, ਅਪਨੋ ਰੂਪ ਸੁਧਾਰ ।੫੫੪।"

ਭਾਈ ਭਾਨੇ ਨੇ ਪੁਛਿਆ, "ਮਹਾਰਾਜ, ਇਹ ਸੰਤ ਕੌਣ ਸਨ ।"

ਤਾਂ ਗੁਰੂ ਜੀ ਨੇ ਫ਼ੁਰਮਾਇਆ, "ਇਹ ਸਾਰੇ ਦੇਵਤੇ ਸਨ ।"

ਇਕ ਦਿਨ ਬਾਗ਼ ਵਿਚ ਫਿਰਦਿਆਂ ਹਰਿਰਾਏ ਜੀ ਦੇ ਜਾਮੇਂ ਨਾਲ ਅੜ ਕੇ ਚੰਬੇ ਦੇ ਕੁਛ ਫੁੱਲ ਝੜ ਪਏ । ਹਰੀ ਰਾਏ ਨੇ ਇਸ ਗੱਲ ਦਾ ਬਹੁਤ ਸ਼ੋਕ ਮਨਾਇਆ । ਛੇਵੇਂ ਪਾਤਸ਼ਾਹ ਹਰਿ ਰਾਏ ਜੀ ਨੂੰ ਸਮਝਾ ਕੇ ਲੈ ਆਏ । ਦੀਵਾਨ ਵਿਚ ਭਾਨੇ ਨੂੰ ਗੁਰੂ ਜੀ ਨੇ ਹੁਕਮ ਕੀਤਾ,

"ਅਤਿ ਆਨੰਦ ਸੋਂ ਪ੍ਰਭੂ ਤਬ, ਭਾਨੇ ਕੌ ਬਚ ਕੀਨ ।
ਹਰੀਰਾਏ ਕੇ ਭਾਲ ਮੋਂ, ਤਿਲਕ ਕਰੋ ਸੁਖ ਲੀਨ ।੫੭੮।
ਪੈਸੇ ਪਾਂਚ ਨਲੇਰ ਧਰ, ਸ੍ਰੀ ਗੁਰੁ ਬੰਦਨਾ ਕੀਨ ।
ਗੁਰੂ ਭਾਖ ਹਰਿ ਰਾਇ ਕੋ, ਮਨ ਮੈਂ ਆਨੰਦ ਲੀਨ ।੫੭੧।
ਭਾਈ ਭਾਨੇ ਤਿਲਕ ਕਰਾਯੋ ।
ਗੁਰ ਹਰਿਰਾਏ ਭਾਲ ਛਬ ਛਾਯੋ ।...੫੭੨।"

ਫਿਰ ਗੁਰੂ ਜੀ ਨੇ ਸਾਰੇ ਸਿੱਖਾਂ ਨੂੰ ਉਪਦੇਸ਼ ਕੀਤਾ,ਕਿ ਘਰੋ ਘਰ ਜਾ ਕੇ ਨਾਮ ਜਪੋ।

ਫਿਰ ਮਾਤਾ ਨਾਨਕੀ ਜੀ ਨੇ ਆ ਕੇ ਬੇਨਤੀ ਕੀਤੀ,

"ਕਹਾ ਮਾਤ, ਤੁਮ ਬਚ ਕਹੇ, ਗ੍ਰਹ ਗੁਰਿਆਈ ਤੋਹਿ ।
ਦੀਨੀ ਤੁਮ ਹਰਿਰਾਏ ਕੋ, ਅਸ ਸੰਸਾ ਮਨ ਮੋਹਿ ।੫੮੪।
ਸ੍ਰੀ ਗੁਰੁ ਕਹਿ, ਤੁਮ ਚਿੰਤ ਤਜ, ਸਮਾਂ ਪਾਇ ਤੁਮ ਆਇ ।
ਤੁਮ ਸੁਭ ਨੰਦਨ ਅਮਿਤ ਬਲ, ਸਭ ਜਗ ਕਰੈ ਸਹਾਇ ।੫੮੫।"

ਫਿਰ ਗੁਰੂ ਜੀ ਨੇ ਮਾਤਾ ਨਾਨਕੀ ਨੂੰ ਹੁਕਮ ਕੀਤਾ, 'ਤੁਸੀਂ ਬਕਾਲੇ ਜਾ ਰਹੋ ।'

ਛੇਵੇਂ ਗੁਰੂ ਜੀ ਜੋਤੀ ਜੋਤਿ ਸਮਾਏ,

"ਇਹ ਬਿਧਿ ਜੋਤੀ ਜੋਤ ਸਮਾਏ ।
ਅਮਰ ਅਚਲ ਨਿਜ ਰੂਪ ਸਮਾਏ ।
ਸੰਮਤ ਸੋਰਹ ਸੈ ਸੁ ਪਚਾਵਨ ।
ਪੰਚ ਸੁਦੀ, ਥਿਤ ਪੰਚਮ ਗਾਵਨ ।੬੧੦।"

ਪਤਾਲ ਪੁਰੀ ਵਿਚ ਹਜ਼ੂਰ ਦਾ ਅੰਤਮ ਦਾਹ-ਸੰਸਕਾਰ ਕੀਤਾ ਗਿਆ ।

ਪਿਛੋਂ ਭਾਈ ਭਾਨਾ ਆਪਣੇ ਪੁੱਤਰ ਸਰਵਣ ਦੀ ਬਾਂਹ ਹਰਿ ਰਾਏ ਸਾਹਿਬ ਦੇ ਹੱਥ ਫੜਾ ਕੇ ਆਪ ਰਮਦਾਸ ਚਲਾ ਗਿਆ ।

(ਅੰਤ ਵਿਚ) ਭਾਈ ਮਨੀ ਸਿੰਘ ਜੀ ਨੇ ਕਿਹਾ, 'ਜੋ ਕਥਾ ਮੈਨੂੰ ਦਯਾ ਸਿੰਘ ਨੇ ਸੁਣਾਈ ਸੀ, ਮੈਂ ਤੁਹਾਨੂੰ ਸੁਣਾ ਦਿਤੀ ਹੈ ।')

ਅੰਤ ਵਿਚ ਕਵੀ ਆਪਣੇ ਵੱਲੋਂ ਲਿਖਦਾ ਹੈ,

"ਅਥ ਗ੍ਰੰਥ ਕਰਤਾ ਕੀ ਬਿਨਯ ।
(ਪਹਿਲਾਂ ਨਮਰਤਾ ਪਰਗਟ ਕੀਤੀ ਹੈ ।)
"ਮਨੀ ਸਿੰਘ ਸੁਆਮੀ ਕਾ ਦਾਸ ।
ਧਰਮ ਸਿੰਘ ਜੀ ਬੁੱਧ ਪ੍ਰਕਾਸ਼ ।
ਤਾਂ ਕਾ ਭਯੋ ਦਾਸ ਹਉਂ ਆਇ ।
ਤਿਨ ਮਮ ਕੀਨੀ ਅਧਕ ਸਹਾਇ ।
ਸਿਖਿਆ ਦਈ, ਮੰਤ੍ਰ ਗੁਰ ਦੀਨੋ ।
ਲਾਇਕ ਸਕਲ ਬਾਤ ਕਾ ਕੀਨੋ ।੧।
ਮਨੀ ਸਿੰਘ ਜਬ ਹੀ ਕਹੀ, ਭਗਤ ਸਿੰਘ ਕੋ ਗਾਥ ।
ਧਰਮ ਸਿੰਘ ਜੀ ਕਵਿ ਗੁਰੂ, ਬੈਠ ਤਬੈ ਢਿਗ ਸਾਥ ।੨।"

ਮੇਰੇ ਵਿੱਦਿਆ ਗੁਰੂ ਨੇ ਹੁਕਮ ਕੀਤਾ, ਕਿ ਇਹ ਕਥਾ ਕਵਿਤਾ ਵਿਚ ਲਿਖੋ ।
(ਕਵੀ ਕਹਿੰਦਾ ਹੈ) ਮੈਂ ਪੰਦਰਾਂ ਮਹੀਨਿਆਂ ਵਿਚ ਗ੍ਰੰਥ ਪੂਰਨ ਕੀਤਾ ।

"ਜੇਠ ਮਾਸ ਸਸਿ ਉੱਦਮ ਕੀਨੋ ।
ਸੁਨੋ ਸੰਤ, ਗੁਰ ਕਾ ਬਲ ਲੀਨੋ ।
ਮਾਸ ਪੰਚ ਦਸ ਕਵਿਤਾ ਕੀਨੀ ।
ਗੁਰ ਪ੍ਰਸਾਦਿ ਅਧਿਕ ਸੁਖ ਲੀਨੀ ।੩।
ਸਤ੍ਰਾਂ ਸੈ ਬੀਤੇ ਤਬੈ, ਬਰਖ ਪਙੱਤਰ ਜਾਨ ।
ਸਾਵਨ ਮਾਸ ਇਕੀਸ ਦਿਨ, ਗਯੋ ਸੁਖਦ ਪਹਿਚਾਨ ।੪।
ਸੁਦੀ ਪੱਖ ਦਿਨ ਪੰਚਮੀ ਸ੍ਰੀ ਗੁਰ ਕੇ ਪਰਸਾਦਿ ।
ਪਾਇ ਭੋਗ ਗੁਰ ਗਾਥ ਕਾ, ਕਰ ਕਵਿਤਾ ਅਹਿਲਾਦ ।੫।"
ਨਾਮ ਜਾਨ ਸ੍ਰੀ ਗੁਰੂ ਕੋ, ਕਵਿਤਾ ਜਿਹ ਬਲ ਕੀਨ ।
ਪੁਰਸੋਤਮ ਜੀ 'ਧਰਮ ਹਰ', ਮੋਹਿ ਦਾਸ ਤਿਨ ਚੀਨ ।੬।
ਪਰਤੱਖ ਹੇਤ ਗੁਰਦੇਵ ਕੇ, ਸੇਵਕ ਮੋਹਿ ਨਾਂ ਨਾਮ ।
ਤਾਂਤੇ ਜਾਨੋ ਦਾਸ ਕਵਿ, ਸੰਤ ਪੂਰ ਮਮ ਕਾਮ ।੭।

(ਇਸ ਵਿਚ 'ਸੇਵਕ ਮੋਹਿ ਨਾਂ ਨਾਮ' ਤੋਂ ਹੀ ਕੁਛ ਭੁਲੇਖਾ ਲਗਦਾ ਹੈ । ਮੇਰੇ ਸਾਮ੍ਹਣ ਭਾਸ਼ਾ ਵਿਭਾਗ, ਪੰਜਾਬ ਦਾ ੧੯੭੦ ਈ. ਦਾ ਛਪਿਆ ਗ੍ਰੰਥ ਹੈ । ਭੂਮਕਾ ਵਿਚ ਗਿ. ਲਾਲ ਸਿੰਘ ਜੀ (ਡਾਇਰੈਕਟਰ) ਲੇਖਕ ਬਾਰੇ ਤਿੰਨ ਨਾਮ ਦੇਂਦੇ ਹਨ । ਮਨੀ ਸਿੰਘ, ਭਗਤ ਸਿੰਘ ਤੇ ਸੋਹਨ ਸਿੰਘ । ਪਰ ਸੋਹਨ ਸਿੰਘ ਸ਼ਬਦ ਕਿਤੇ ਵੀ ਨਹੀਂ ਆਇਆ । ਗਿ. ਇੰਦਰ ਸਿੰਘ (ਗੁਰੂ ਕੀ ਵਡਾਲੀ) 'ਸੇਵਕ ਮੋਹਿ ਨਾਂ ਨਾਮ' ਦੀ ਥਾਂ 'ਸੇਵਕ ਸੋਹਿਨਾ ਨਾਮ' ਛਾਪਦੇ ਹਨ । ਇਸ ਲਈ ਉਹ ਕਵੀ ਦਾ ਨਾਮ 'ਸੋਹਨ' ਮੰਨਦੇ ਹਨ । ਮੇਰੇ ਕੋਲ ਇਕ ਪੁਰਾਣੀ ਛਪੀ ਪੁਸਤਕ ਪਈ ਹੈ । ਉਸ ਵਿਚ ਵੀ ਪਾਠ 'ਸੇਵਕ ਮੋਹਿ ਨਾ ਨਾਮ' ਹੈ । ਸੋ ਮੇਰੀ ਰਾਏ ਅਨੁਸਾਰ ਇਸ ਗੁਰਬਿਲਾਸ ਦਾ ਕਰਤਾ ਭਗਤ ਸਿੰਘ ਹੈ, ਜੋ ਭਾਈ ਮਨੀ ਸਿੰਘ ਜੀ ਦਾ ਸ਼ਰਧਾਲੂ ਹੈ, ਪਰ ਉਸਦਾ ਵਿੱਦਿਆ ਗੁਰੂ (ਉਸਤਾਦ) ਧਰਮ ਸਿੰਘ ਹੈ ।)

# ਗੁਰਬਿਲਾਸ ਪਾਤਸ਼ਾਹੀ ੧੦

## ਕ੍ਰਿਤ ਭਾਈ ਕੁਇਰ ਸਿੰਘ

(ਇਹ ਗ੍ਰੰਥ, ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਜੋਤੀ ਜੋਤ ਸਮਾਉਣ ਤੋਂ ਲਗਭਗ ੪੩ ਸਾਲ ਪਿੱਛੋਂ, ਅੱਸੂ ਸੁਦੀ ੧੧, ਸੰਮਤ ੧੦੮ ਬਿ. (੧੭੫੧ ਈ.) ਨੂੰ ਲਿਖਿਆ ਗਿਆ ਹੈ। ਇਸ ਦੇ ਆਖ਼ਰੀ [ਇੱਕੀਵੇਂ] ਧਿਆਇ ਦੀ ਸਮਾਪਤੀ 'ਤੇ ਲਿਖਿਆ ਹੈ "ਇਤਿ ਸ੍ਰੀ ਗੁਰ ਬਿਲਾਸ ਸ੍ਰੀ ਮਨੀ ਸਿੰਘ ਮਤ ਵਖਯਾਨ ਬਰਨਨੰ ਨਾਮ ਇਕੀਸਮੋ, ਧਯਾਇ ਕਬਿ ਖਾਲਸਾ ਪੰਥ ਵਰਨਨੰ, ਪਯਾਨ ਚਾਰ ਸਮਾਪਤੰ।" ਇਹਨਾਂ ਸ਼ਬਦਾਂ ਤੋਂ ਭੁਲੇਖਾ ਖਾ ਕੇ ਕੁਛ ਸੱਜਣ ਇਸ ਨੂੰ ਭਾਈ ਮਨੀ ਸਿੰਘ ਜੀ ਦਾ ਗੁਰਬਿਲਾਸ ਕਹੀ ਜਾ ਰਹੇ ਹਨ। ਪਰ ਇਹ ਭਾਈ ਮਨੀ ਸਿੰਘ ਜੀ ਦੀ ਰਚਨਾ ਨਹੀਂ। ਪੱਕਾ ਸਬੂਤ ਇਹ ਹੈ, ਕਿ ਇਸ ਵਿਚ ਭਾਈ ਮਨੀ ਸਿੰਘ ਜੀ ਦੀ ਆਪਣੀ ਸ਼ਹੀਦੀ ਦਾ ਵਰਨਣ ਹੈ।

ਇਸ ਗ੍ਰੰਥ ਦਾ ਅਸਲੀ ਕਰਤਾ ਹੈ, ਭਾਈ ਕੁਇਰ ਸਿੰਘ ਕਲਾਲ, ਜੋ ਅੰਮ੍ਰਿਤਸਰ ਕੰਬੋਆਂ ਦੇ ਮਹੱਲੇ ਵਿਚ ਰਹਿੰਦਾ ਸੀ। ਉਹ ਆਪ ਲਿਖਦਾ ਹੈ,

"ਕੁਇਰ ਸਿੰਘ ਕਲਾਲ ਅਤਿ ਜੋਈ।
ਹਹੈ ਕੰਬੋਅਨ ਅੰਗਨ ਸੋਈ।
ਨਾਮ ਮਾਤ੍ਰੀ ਸਿੰਘ ਹੈ ਭਾਈ।
ਪੂਰਬ ਖੰਡੇ ਪਾਹੁਲ ਨ ਲਈ।੨੦੮।
ਜਬ ਨੌਕਰੀ ਤੇ ਭਏ ਬੈਰਾਗੀ।
ਸੁਨਤ ਸਾਖੀਅਨ ਮਨ ਅਨੁਰਾਗੀ।
ਮਨੀ ਸਿੰਘ ਏ ਬਚਨ ਅਲਾਏ।
ਸੁਨੋ ਖ਼ਾਲਸਾ ਜੀ ਚਿਤ ਲਾਏ।੨੦੯।"

ਨੌਕਰੀ ਛਡਣ ਪਿੱਛੋਂ ਭਾਈ ਕੁਇਰ ਸਿੰਘ ਭਾਈ ਮਨੀ ਸਿੰਘ ਦਾ ਸੇਵਕ ਬਣ ਗਿਆ। ਭਾਈ ਸਾਹਿਬ ਗੁਰਬਾਣੀ ਤੇ ਗੁਰ-ਇਤਿਹਾਸ ਦੀ ਵਿਆਖਿਆ ਕਰਿਆ ਕਰਦੇ ਸਨ। ਓਹਾ ਵਿਖਿਆਨ ਸੁਣ ਕੇ ਕਵੀ ਨੇ ਉਹਨਾਂ ਦੇ ਆਧਾਰ ਉਤੇ ਇਹ ਗ੍ਰੰਥ ਲਿਖਿਆ। ਸਿੱਖ ਇਤਿਹਾਸ ਨਾਲ ਸ਼ਰਧਾ ਹੋ ਜਾਣ ਕਰ ਕੇ ਇਸ ਨੇ ਪਿੱਛੋਂ ਅੰਮ੍ਰਿਤ ਵੀ ਛਕ ਲਿਆ। ਇਕ ਦੋ ਥਾਂਵਾਂ ਉਤੇ ਕਵੀ ਦੇ ਨਾਮ ਵਜੋਂ 'ਬਿਸ਼ਨ ਹਰਿ' (ਭਾਵ, ਬਿਸ਼ਨ ਸਿੰਘ) ਵੀ ਆਉਂਦਾ ਹੈ। ਇਕ ਅਧਿਆਇ ਵਿਚ 'ਕੰਤ ਹਰਿ' ਵੀ ਆਉਂਦਾ

ਹੈ, ਅਰਥ ਇਸ ਦਾ ਵੀ 'ਬਿਸ਼ਨ ਸਿੰਘ' ਹੈ। ਹੋ ਸਕਦਾ ਹੈ, ਪਿੱਛੋਂ ਅੰਮ੍ਰਿਤ ਛਕਣ 'ਤੇ ਬਿਸ਼ਨ ਸਿੰਘ ਨਾਮ ਪਿਆ ਹੋਵੇ।)

# ਅਧਿਆਇ ਪਹਿਲਾ

ਕਵੀ ਪਹਿਲਾਂ ਨਿਰੰਕਾਰ ਦੀ ਅਰਾਧਨਾ ਤੋਂ ਸ਼ੁਰੂ ਕਰਦਾ ਹੈ,

"ਬਿਨਵੈ ਆਦਿ ਪੁਰਖੁ ਕਰਤਾਰਾ।
ਜਿਨ ਯਹਿ ਕੀਨੋ ਸਕਲ ਪਸਾਰਾ।
ਅਚੁੱਤ ਏਕ ਅਨਿਕ ਘਟ ਬਾਸੀ।
ਅਲਖ ਪੁਰਖੁ ਕੋ ਲਖੈ ਸੁ ਤਾਸੀ।੧।"

ਫਿਰ ਗੁਰੂ ਮਹਾਰਾਜ ਦੀ ਸੋਭਾ ਹੈ,

"ਧੰਨ ਧੰਨ ਸਤਿ ਗੁਰੂ ਕਰਤਾਰਾ।
ਕੀਨ ਜਵਨ ਯਹਿ ਪੰਥ ਸੁਧਾਰਾ।੬।
ਸ੍ਰੀ ਅਸਿਧੁਜ ਕਹੁ ਪ੍ਰਗਟ ਦਿਖਾਯੋ।
ਗੁਰਮੁਖਿ ਗਾਡੀ ਰਾਹਿ ਚਲਾਯੋ।...੭।"

(ਅੱਗੇ ਚੱਲ ਕੇ ਕਵੀ ਦੇਵੀ ਦੀ ਅਰਾਧਨਾ ਕਰਨਾ ਵੀ ਨਹੀਂ ਭੁੱਲਦਾ। ਸਨਾਤਨੀ ਸੰਸਕਾਰ।)

"ਆਦਿ ਸਕਤਿ ਮਾਤਾ ਸੁਖਦਾਨੀ।
ਜਾ ਤੇ ਪੰਥ ਭਯੋ ਬਲ ਧਾਨੀ।
ਤਾਹਿ ਨਮੋ ਨਮ ਬਾਰੰਬਾਰੀ।
ਕਰੈ ਸਹਾਇ ਧਰੈ ਬੁਧਿ ਭਾਰੀ।੧੪।"

ਅੱਗੇ ਚੱਲ ਕੇ ਕਵੀ, ਭਾਈ ਮਨੀ ਸਿੰਘ ਜੀ ਨੂੰ ਪੰਥ ਦੇ ਸਰਾਪ ਦਾ ਜ਼ਿਕਰ ਕਰਦਾ ਹੈ।

"ਸ੍ਰੀ ਗੁਰ ਬਾਕ ਅਖੰਡ, ਕਯੋਹੂੰ ਡੋਲਤ ਨਾ ਭਯੋ।
ਜਾਂ ਤੇ ਬਪੁ ਸਹਿ ਡਡ, ਤਨ ਖੰਡਨ ਬੰਦ ਬੰਦ ਕੀਓ।੧੫।
ਗ੍ਰੰਥ ਜੀ ਬਾਕ ਕੀਏ ਭਿੰਨ ਭਿੰਨ, ਸੁ ਤਾਂ ਕਰ ਦਖ ਲਗਯੋ ਤਨ ਮਾਂਹੀ।
ਅਡੋਲ ਸਿਖੀ ਹਿਤ ਦੂਖ ਸਹੇ, ਤਾ ਯੁਤ ਸਿੰਘ ਮਨੀ ਸੁਖ ਪਾਂਹੀ।...੧੬।"

(ਇਕ ਦੰਤ-ਕਥਾ ਚਲੀ ਆਉਂਦੀ ਹੈ, ਕਿ ਦਮਦਮਾ ਸਾਹਿਬ ਵਿਚ ਭਾਈ ਮਨੀ ਸਿੰਘ ਨੇ ਇਕ ਅਜੇਹੀ ਬੀੜ ਤਿਆਰ ਕੀਤੀ, ਜਿਸ ਵਿਚ ਹਰ ਗੁਰੂ ਦੀ ਬਾਣੀ ਵੱਖ ਵੱਖ ਸੀ। ਭਗਤਾਂ ਦੀ ਬਾਣੀ ਵੀ ਵੱਖ ਵੱਖ ਸੀ। ਇਸ ਕਾਰਨ ਪੰਥ ਨੇ ਸਰਾਪ ਦੇ ਦਿਤਾ, ਕਿ ਤੁਹਾਡੇ ਬੰਦ ਬੰਦ ਕੱਟੇ ਜਾਣਗੇ। ਮੇਰੀ ਰਾਏ ਇਸ ਦੇ ਉਲਟ ਹੈ। ਦਮਦਮਾ ਸਾਹਿਬ ਵਿਚ ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਸਿਰਫ਼ ਓਹਾ ਬੀੜ ਤਿਆਰ ਕੀਤੀ ਹੈ, ਜਿਸ ਵਿਚ ਨੌਂਵੇਂ ਪਾਤਸ਼ਾਹ ਦੀ ਬਾਣੀ ਚੜ੍ਹਾਈ ਹੈ, ਜੋ

'ਦਮਦਮਾ ਸਾਹਿਬ ਵਾਲੀ ਬੀੜ' ਦੇ ਨਾਮ ਨਾਲ ਮਸ਼ਹੂਰ ਹੈ। ਹੋਰ ਕੋਈ ਬੀੜ ਤਿਆਰ ਨਹੀਂ ਕੀਤੀ ਗਈ। ਨਾ ਹੀ ਕੋਈ ਅਜੇਹੀ ਬੀੜ ਮਿਲਦੀ ਹੈ। ਸਿੱਖ ਇਤਿਹਾਸ ਵਿਚ ਅਜੇਹੇ ਭੁਲੇਖੇ ਇਤਿਹਾਸ ਨੂੰ ਕਮਜ਼ੋਰ ਕਰਨ ਵਾਸਤੇ ਪਾਏ ਗਏ ਹਨ।)

(ਜੇ ਇਕ ਮਿੰਟ ਵਾਸਤੇ ਮੰਨ ਲਿਆ ਜਾਏ, ਕਿ ਸੱਚ ਮੁੱਚ ਅਜੇਹੇ ਸਰਾਪ ਦਾ ਕਾਰਨ ਹੀ, ਭਾਈ ਮਨੀ ਸਿੰਘ ਦੇ ਬੰਦ ਬੰਦ ਕੱਟੇ ਗਏ ਸਨ, ਤਾਂ ਉਹ ਤਾਂ ਫਿਰ ਗੁਨਾਂਹ ਦੀ ਸਜ਼ਾ ਸੀ, ਸ਼ਹੀਦੀ ਕਿਵੇਂ ਹੋਈ? ਨਾਲੇ ਅੱਜ ਬਾਜ਼ਾਰ ਵਿਚ ਕਈ ਗੁਰੂ ਸਾਹਿਬਾਨ ਦੀ ਬਾਣੀ ਇਕ ਇਕ ਪੋਥੀ ਵਿਚ ਛਪੀ ਮਿਲਦੀ ਹੈ। ਕੀ ਇਹ ਛਾਪਣ ਵਾਲਿਆਂ ਦੇ ਵੀ ਬੰਦ ਬੰਦ ਕੱਟੇ ਜਾਣਗੇ? ਇਕ ਧੜੇ ਦੀ ਇਹ ਬਹੁਤ ਗਹਿਰੀ ਚਾਲ ਸੀ, ਸਿੱਖ ਇਤਿਹਾਸ ਨੂੰ ਕਮਜ਼ੋਰ ਕਰਨ ਦੀ। ਇਸ ਵਾਸਤੇ ਰਿਖੀਆਂ ਦੀਆਂ ਪੁਰਾਣਕ ਕਹਾਣੀਆਂ ਵਾਂਗ ਸਿੱਖ ਇਤਿਹਾਸ ਵਿਚ ਵੀ ਕਰਾਮਾਤਾਂ ਤੇ ਸਰਾਪਾਂ ਦੀ ਭਰਮਾਰ ਕਰ ਦਿਤੀ।)

ਗੁਰੂ ਗੋਬਿੰਦ ਸਿੰਘ ਜੀ ਦੇ ਦੇਵੀ ਪੂਜਣ ਦਾ ਵੀ ਕਵੀ ਇਸ਼ਾਰਾ ਕਰਦਾ ਹੈ,

"ਪੁਨਿ ਆਏ ਆਨੰਦਪੁਰ ਥਾਨਾ।
ਕੀਨ ਮਤਿ ਦੇਵੀ ਹਿਤ ਨਾਨਾ।੪੦।
ਸੰਮਤ ਸੱਤ੍ਰਹ ਸੈਸ ਛਿਤਾਲੀ।
ਦੇਵੀ ਦੀਨ ਕਲਤ* ਕਿਰਪਾਲੀ।...੪੧।"

ਅੱਗੇ ਪੁਸਤਕ ਦਾ ਸਾਰ ਅੰਸ਼ ਹੈ, ਕਿ ਇਸ ਵਿਚ ਕੀ ਕੀ ਪ੍ਰਸੰਗ ਲਿਖਣੇ ਹਨ।
(ਅੱਗੇ ਕਥਾ ਸ਼ੁਰੂ ਹੈ)

"ਜਬ ਗੁਰ ਅਸ਼ਟਮ ਹਰਿਪੁਰਿ ਗਏ।
ਗੁਰੂ ਬਕਾਲੇ ਸਿੱਖਨ ਠਏ।...੫੯।"

ਅੱਠਵੇਂ ਪਾਤਸ਼ਾਹ ਦਾ ਹੁਕਮ ਸੁਣ ਕੇ ਬਕਾਲੇ ਵਿਚ ਕਈ ਸੋਢੀ ਗੱਦੀਆਂ ਲਾ ਬੈਠੇ (ਗਿਣਤੀ ਨਹੀਂ ਦਿਤੀ)।

"ਪੁਰ ਬਕਾਲੇ ਮੈ ਘਨੀ, ਤਬ ਧਰੀ ਮੰਜੀ ਸੋਢਿਨੰ।
ਗੁਹ ਗੁਹ ਗੁਰ ਨਿਜ ਸੋ ਚਹੈ, ਪੁਨ ਰਾਜ ਪਾਟ ਘਨੋ ਧਨੰ।...੬੦।"

ਮੱਖਣ ਸ਼ਾਹ ਲੁਬਾਣੇ ਦਾ ਜਹਾਜ਼ ਸਮੁੰਦਰ ਵਿਚ ਅਟਕ ਗਿਆ। ਉਸ ਨੇ ਪੰਜ ਸੌ ਮੋਹਰ ਸੁੱਖਣਾ ਸੁੱਖੀ। ਉਸ ਨੇ ਸੁਪਨੇ ਵਿਚ ਵੇਖਿਆ, ਕਿ ਗੁਰੂ ਤੇਗ ਬਹਾਦਰ ਜੀ ਨੇ ਉਸ ਦਾ ਜਹਾਜ਼ ਬੰਨੇ ਲਾਇਆ।

"ਤਬ ਗੁਰ ਸੁ ਤੇਗ ਬਹਾਦਰੰ, ਤਾ ਕਾਮ ਕ੍ਰਿਤ ਸਹਾਬਨੰ।
ਪੁਨਿ ਭੀਰ ਤੇ ਤਾ ਰਖ ਕਰੀ, ਗ੍ਰਹਿ ਤਾਹਿ ਸੁਪਨ ਲਖਾਯਨੰ।...੬੨।"

ਮੱਖਣ ਸ਼ਾਹ ਬਕਾਲੇ ਪੁੱਜਾ। ਉਸ ਨੇ ਹਰ ਸੋਢੀ (ਬਨਾਉਟੀ ਗੁਰੂ) ਅੱਗੇ ਦੋ ਦੋ ਦਾਮ (ਮੋਹਰਾਂ) ਧਰੇ। ਅੰਤ ਉਹ ਭਾਲਦਾ ਭਾਲਦਾ (ਗੁਰੂ) ਤੇਗ ਬਹਾਦਰ ਜੀ ਪਾਸ ਗਿਆ, ਤੇ ਪੰਜ ਮੋਹਰਾਂ ਭੇਟਾ ਧਰੀਆਂ। ਤਾਂ ਗੁਰੂ ਜੀ ਨੇ ਕਿਹਾ, "ਹੇ ਸਿੱਖਾ! ਤੂੰ ਸੁੱਖਣਾ

---

* ਕਲਤ=ਸ਼ਸ਼ਤਰ।

ਮੁਤਾਬਕ ਪੰਜ ਸੌ ਮੋਹਰ ਕਿਉਂ ਨਹੀਂ ਧਰਦਾ।"

"ਹੇ ਸਿੱਖ, ਦਾਮ ਸੁ ਪਾਂਚ ਸਤਾ,
ਤੁਮ ਨ੍ਾਹਿ ਧਰੋ ਕਿਸ ਹੇਤ ਪੁਕਾਰੀ।...੬੮।"

ਸੁਣ ਕੇ ਮੱਖਣ ਸ਼ਾਹ ਨੇ ਮਹਾਰਾਜ ਦੀ ਉਸਤਤ ਕੀਤੀ, ਤਾਂ ਗੁਰੂ ਜੀ ਨੇ ਆਪਣਾ ਕੰਧਾ (ਮੋਢਾ) ਵਿਆਖਿਆ।

"ਤਬ ਧਾਰ ਮਯਾ ਗੁਰ ਕੰਧ ਦਿਖਾਵਤ,ਪੈ ਅਸ ਕੀਨ ਸਹਾਇਤਾ ਜਾਏ।੬੯।"

ਤਾਂ ਮੱਖਣ ਸ਼ਾਹ ਨੇ ਕੋਠੇ 'ਤੇ ਚੜ੍ਹ ਕੇ ਪੁਕਾਰਿਆ, ਕਿ ਮੈਂ ਲੁਕਿਆ ਗੁਰੂ ਲਭ ਲਿਆ ਹੈ। ਤਾਂ ਬਹੁਤ ਸਾਰੀ ਸੰਗਤ ਆ ਇਕੱਠੀ ਹੋਈ। ਉਹਨਾਂ ਮਿਲ ਕੇ ਗੁਰੂ ਜੀ ਨੂੰ ਸਿੰਘਾਸਣ ਉਤੇ ਬਿਠਾਇਆ।

ਕੁਛ ਦਿਨ ਬਕਾਲੇ ਰਹਿ ਕੇ ਗੁਰੂ ਜੀ ਤੀਰਥ ਯਾਤਰਾ ਨੂੰ ਤੁਰ ਪਏ।

ਕਵੀ ਆਪਣੀ ਸ਼ਰਧਾ ਪਰਗਟ ਕਰਦਿਆਂ ਲਿਖਦਾ ਹੈ,

"ਤੀਰਥ ਕੋਟ ਗੁਰੂ ਪਦ ਮਾਹੀ।
ਕਰਤ ਸੁ ਪਾਵਨ ਤੀਰਥ ਤਾਹੀ।...੭੫।"

(ਗੁਰੂ ਜੀ ਦੇ ਚਰਨਾਂ ਵਿਚ ਕਰੋੜਾਂ ਤੀਰਥ ਸਨ। ਗੁਰੂ ਜੀ ਤਾਂ ਤੀਰਥਾਂ ਨੂੰ ਪਵਿੱਤਰ ਕਰਨ ਵਾਸਤੇ ਗਏ ਸਨ।)

ਸੋਢੀ ਸ਼ਰੀਕਾਂ ਦੀ ਈਰਖਾ ਕਾਰਨ ਗੁਰੂ ਜੀ ਘਰੋਂ ਤੁਰੇ ਸਨ।

"ਸ਼ਰੀਕਨ ਕੀ ਗਤਿ ਲਖ ਤਿਹ ਆਏ।
ਮਤਸਰ ਸੁਖ ਦਾਯਕ ਭਾਏ।...੭੬।"

ਗੁਰੂ ਜੀ ਕੁਰਖੇਤਰ, ਹਰਿਦੁਆਰ, ਪ੍ਰਯਾਗ, ਫਿਰ ਤ੍ਰਿਬੇਣੀ ਪੁੱਜੇ, ਜਿੱਥੇ ਗੰਗਾ, ਜਮਨਾ ਤੇ ਸਰਸੁਤੀ ਮਿਲਦੀਆਂ ਹਨ।

ਏਥੇ ਇਕ ਪੰਡਤ ਦੀ ਕਹਾਣੀ ਹੈ। ਨਦੀ ਦੇ ਚੜ੍ਹਦੇ ਪਾਣੀ ਵੱਲ ਇਕ ਤੁਰਕ ਪਾਣੀ ਪੀਣ ਬੈਠ ਗਿਆ, ਤਾਂ ਹੇਠਲੇ ਪਾਸੇ ਬੈਠਾ ਪੰਡਤ ਪਾਣੀ ਛੱਡ ਕੇ ਤੁਰ ਪਿਆ। ਇਸ ਗੁਨਾਹ ਵਿਚ ਉਸ ਪੰਡਤ ਨੂੰ ਦਿੱਲੀ ਕੈਦ ਕਰ ਦਿਤਾ ਗਿਆ। ਉਹ ਪੰਡਤ ਕੈਦ ਵਿਚ ਕਟਾਰ ਮਾਰ ਕੇ ਮਰ ਗਿਆ। ਪੰਡਤਾਂ ਨੇ ਜੋਤਸ਼ ਲਾ ਕੇ ਗੁਰੂ ਜੀ ਨੂੰ ਕਿਹਾ, ਕਿ ਸੋਢੀ ਬੰਸ ਵਿਚੋਂ ਕੋਈ ਕੁਰਬਾਨੀ ਦੇਵੇ, ਤਾਂ ਸਾਡਾ ਸਰਬੰਸ ਬਚ ਸਕਦਾ ਹੈ। ਗੁਰੂ ਜੀ ਨੇ ਪੰਡਤਾਂ ਨੂੰ ਬਚਨ ਦੇ ਦਿਤਾ।

"ਬੰਸ ਸੁਢੌਨ ਮੈਂ ਸ੍ਰੀ ਗੁਰੂ ਦੇ ਬਪੁ, ਤਾ ਕਰਤਾ ਸਰਬੰਸ ਮੰਗਾਹੀ।
ਯਾ ਕਤ ਸ੍ਰੀ ਗੁਰ ਦਾਨ ਦਯੋ ਬਪੁ,ਥਾਨ ਤ੍ਰਿਬੇਣੀ ਮੈ ਜੋ ਭਲ ਆਹੀ।...੮੧।"

ਫਿਰ ਗੁਰੂ ਜੀ ਕਾਂਸ਼ੀ ਗਏ। ਓਥੋਂ ਚੱਲ ਕੇ ਹਜ਼ੂਰ ਪਟਣੇ ਜਾ ਪੁੱਜੇ।

## ਅਧਿਆਇ ਦੂਸਰਾ

ਅੱਗੇ ਜੈਪੁਰ ਦੇ ਰਾਜਾ ਮਾਨ ਸਿੰਘ ਦੀ ਕਹਾਣੀ ਹੈ (ਅਸਲ ਵਿਚ ਮਾਨ ਸਿੰਘ

ਦੀ ਥਾਂ ਰਾਜਾ ਰਾਮ ਸਿੰਘ ਸੀ। ਕਵੀ ਨੂੰ ਨਾਮ ਦਾ ਭੁਲੇਖਾ ਲੱਗਾ ਹੈ।)

ਰਾਜੇ ਨੇ ਕੁਛ ਕਸਾਈ ਮਾਰ ਦਿਤੇ। ਇਸ ਗੱਲੋਂ ਬਾਦਸਾਹ ਨਾਰਾਜ਼ ਹੋ ਗਿਆ।

(ਏਥੇ ਅੱਗੇ ਨੰਦ ਲਾਲ ਦੀ ਕਹਾਣੀ ਹੈ।) ਈਰਾਨ ਤੋਂ ਇਕ ਪੱਤਰ ਆਇਆ, ਜਿਸ ਵਿਚ ਕੁਛ ਭਵਿੱਖ ਦੀਆਂ ਗੱਲਾਂ ਸਨ। ਉਸ ਦਾ ਅਰਥ ਕਿਸੇ ਨੂੰ ਨਾ ਆਵੇ, ਪਰ ਨੰਦ ਲਾਲ ਨੇ ਪੜ੍ਹ ਕੇ ਅਰਥ ਸਮਝਾ ਦਿਤੇ। ਬਾਕੀ ਮੁਸਲਮਾਨਾਂ ਨੇ ਜ਼ੋਰ ਦਿਤਾ, ਕਿ ਇਸ ਨੂੰ ਮੁਸਲਮਾਨ ਬਣਾ ਲਵੋ, ਜਾਂ ਕਤਲ ਕਰ ਦਿਹੋ। ਨੰਦ ਲਾਲ ਨੂੰ ਕੈਦ ਕਰ ਦਿਤਾ। ਉਸ ਨੇ ਗੁਰੂ ਜੀ ਦੀ ਅਰਾਧਨਾ ਕੀਤੀ, ਤਾਂ ਬੰਦ ਖ਼ਲਾਸੀ ਹੋਈ। ਫਿਰ ਜ਼ੈਬੁਲਨਿਸਾ ਦੀ ਮਦਦ ਨਾਲ ਨੰਦ ਲਾਲ ਨੱਸ ਗਿਆ।

ਫਿਰ ਇਕ ਪੰਡਤ ਦੀ ਗੱਲ ਹੈ, ਕਿ ਉਹਨੇ ਆ ਕੇ ਔਰੰਗਜ਼ੇਬ ਨੂੰ ਗੀਤਾ ਦਾ ਗਿਆਨ ਸੁਣਾਇਆ। ਉਸਨੇ ਕਿਹਾ, ਹਿੰਦੂਆਂ ਵਿਚੋਂ ਇਕ ਪੰਥ ਚੱਲੇਗਾ, ਜੋ ਤੁਰਕਾਂ ਦਾ ਨਾਸ ਕਰੇਗਾ। ਇਹ ਸੁਣ ਕੇ ਬਾਦਸ਼ਾਹ ਨੇ ਹਰਿ ਸੂਬੇ ਵਿਚ ਹੁਕਮ ਭੇਜ ਦਿਤਾ,

"ਲਿਖਾ ਸੁ ਹਜਰਤ ਸੂਬਨ ਤਾਈ।
ਹਿੰਦੂ ਰਹੈ ਜਗਤ ਮੈਂ ਨਾਹੀ।...੨੫।"

ਬਾਦਸ਼ਾਹ ਨੇ ਪ੍ਰਣ ਕੀਤਾ,

"ਹਿੰਦੂਅਨ ਤੋੜ ਜਨੇਊਅਨ, ਸਵਾ ਮਣ ਤਗ ਜਾਨ।
ਬਰਖ ਚਾਲਸਨ ਮਧਿ ਹੀ, ਕਰੋਂ ਤੁਰਕ ਸਬ ਥਾਨ।੨੭।"

ਰਾਜਾ ਮਾਨ ਸਿੰਘ (ਰਾਮ ਸਿੰਘ) ਨੂੰ ਮਰਵਾਉਣ ਵਾਸਤੇ ਬਾਦਸ਼ਾਹ ਨੇ ਆਸਾਮ ਦੀ ਮੁਹਿੰਮ ਉਤੇ ਭੇਜ ਦਿਤਾ। ਰਾਜਾ ਪਟਨੇ ਪੁੱਜਾ, ਤਾਂ ਖ਼ਬਰ ਸੁਣ ਕੇ ਗੁਰੂ ਜੀ ਦੀ ਸ਼ਰਣ ਜਾ ਪਿਆ। ਉਹਨੇ ਬੰਗਾਲਣਾਂ ਦੇ ਜਾਦੂਆਂ ਤੋਂ ਡਰਦੇ ਗੁਰੂ ਜੀ ਨੂੰ ਨਾਲ ਲੈ ਲਿਆ। ਉਸ ਦੇਸ ਨੂੰ ਜਿੱਤ ਕੇ ਰਾਜਾ ਵਾਪਸ ਦਿੱਲੀ ਆ ਗਿਆ, ਨਾਲ ਹੀ ਗੁਰੂ ਜੀ ਸਨ। ਗੁਰੂ ਜੀ ਓਥੋਂ ਮਾਝੇ ਨੂੰ ਆ ਗਏ। ਗੁਰੂ ਜੀ ਅੰਮ੍ਰਿਤਸਰ ਪੁੱਜੇ, ਤਾਂ ਸੋਢੀਆਂ ਨੇ ਹਜ਼ੂਰ ਨੂੰ ਪ੍ਰਕਰਮਾ ਵਿਚ ਦਾਖ਼ਲ ਨਾ ਹੋਣ ਦਿਤਾ। (ਉਸ ਸਮੇਂ ਪ੍ਰਿਥੀ ਚੰਦ ਦੇ ਪੋਤਰੇ ਹਰਿਜੀ ਦਾ ਅੰਮ੍ਰਿਤਸਰ 'ਤੇ ਕਬਜ਼ਾ ਸੀ।)ਤਾਂ ਗੁਰੂ ਜੀ 'ਅੰਮ੍ਰਿਤਸਰੀਏ ਅੰਤਰਸੜੀਏ' ਦਾ ਸਰਾਪ ਦੇ ਕੇ ਨੱਗਰ 'ਵੱਲੇ' ਆ ਬੈਠੇ। ਇਥੋਂ ਚੱਲ ਕੇ ਹਜ਼ੂਰ ਦੁਆਬਾ ਜਲੰਧਰ ਵਿਚ ਪਿੰਡ ਸੋਭਪੁਰ ਜਾ ਬੈਠੇ। ਸੋਢੀਆਂ ਦੀ ਈਰਖਾ ਵੇਖ ਕੇ ਗੁਰੂ ਜੀ ਮਾਖੋਵਾਲ ਜਾ ਵੱਸੇ।

(ਅੱਗੇ ਦਸਮੇਸ਼ ਜਨਮ ਦੀ ਕਥਾ ਹੈ।)

ਅਕਾਲ ਪੁਰਖ ਨੇ ਸੋਚਿਆ, ਧਰਤੀ ਤੋਂ ਪਾਪ ਮਿਟਾਵਣ ਵਾਸਤੇ ਕਿਸੇ ਬਲੀ ਨੂੰ ਭੇਜਣਾ ਚਾਹੀਦਾ ਹੈ।

ਹੁਕਮ ਸੁਣ ਕੇ ਗੁਰੂ ਜੀ ਨੇ ਕਿਹਾ, "ਅਸੀਂ ਜਾਣ ਨੂੰ ਤਿਆਰ ਹਾਂ, ਪਰ ਤੁਸੀਂ ਅੰਗ ਸੰਗ ਰਹਿਣ ਦਾ ਵਰ ਦਿਹੋ।"

ਪ੍ਰਭੂ ਨੇ ਕਿਹਾ, "ਮੈਂ ਤੈਨੂੰ ਆਪਣਾ ਪੁੱਤਰ ਬਣਾ ਕੇ ਭੇਜਦਾ ਹਾਂ।"

('ਬਚਿਤ੍ਰ ਨਾਟਕ' ਦੀ ਹੀ ਕਥਾ ਹੈ।)

ਗੁਰੂ ਗੋਬਿੰਦ ਸਿੰਘ ਮਾਤਾ ਗੁਜਰੀ ਜੀ ਦੇ ਘਰ ਪਰਗਟ ਹੋਏ,

"ਸੰਮਤ ਅਗਨੀ ਬਿੰਸਤੋਂ ਮਨਿ ਸੀਸ ਜਨਮਤ ਭਾਲ ।੫੪।"

(ਭਾਵ, ੧੭੨੩ ਬਿ. ਵਿਚ ਪਰਗਟ ਹੋਏ ।)

ਹਜ਼ੂਰ ਜ਼ਰਾ ਵਡੇਰੇ ਹੋਏ, ਤਾਂ ਨਦੀ ਵਿਚ ਕਿਸ਼ਤੀ ਚਲਾਉਂਦੇ, ਤੇ ਬਾਲਕਾਂ ਨੂੰ ਨਾਲ ਲੈ ਕੇ ਸ਼ਸਤਰਾਂ ਦੀਆਂ ਖੇਡਾਂ ਖੇਡਦੇ ।

ਗੁਰੂ ਜੀ ਦੇ ਘਰ ਵਿਚ ਖੂਹ ਸੀ । ਉਸ ਦਾ ਜਲ ਬਹੁਤ ਮਿਠਾ ਸੀ । ਸਾਰੇ ਲੋਕ ਓਥੋਂ ਪਾਣੀ ਭਰਦੇ ਸਨ । ਇਕ ਦਿਨ ਇਕ ਮੁਸਲਮਾਨ ਇਸਤਰੀ ਪਾਣੀ ਲੈਣ ਆਈ । ਗੁਰੂ ਜੀ ਨੇ ਗੁਲੇਲਾ ਮਾਰਿਆ । ਉਸ ਇਸਤਰੀ ਦੇ ਮੱਥੇ ਵਿਚੋਂ ਲਹੂ ਨਿਕਲ ਪਿਆ । ਉਸ ਇਸਤਰੀ ਦੀ ਸ਼ਕਾਇਤ ਸੁਣ ਕੇ ਮਾਤਾ ਗੁਜਰੀ ਜੀ ਨੇ ਸਰਾਪ ਦੇ ਦਿਤਾ, ਕਿ ਇਸ ਖੂਹੀ ਦਾ ਪਾਣੀ ਖਾਰਾ ਹੋ ਜਾਵੇ । ਤੇ ਉਸ ਇਸਤਰੀ ਨੂੰ ਧਨ ਦੇ ਕੇ ਮਾਤਾ ਜੀ ਨੇ ਸ਼ਾਂਤ ਕੀਤਾ । ਉਸ ਸਰਾਪ ਕਾਰਨ ਖੂਹ ਦਾ ਪਾਣੀ ਖਾਰਾ ਹੋ ਗਿਆ ।

ਗੁਰੂ ਗੋਬਿੰਦ ਸਿੰਘ ਜੀ ਸਾਢੇ ਚਾਰ ਬਰਸ ਦੇ ਹੋਏ, ਤਾਂ ਨੌਂਵੇਂ ਗੁਰੂ ਜੀ ਦੀ ਚਿੱਠੀ ਆਈ ।

"ਮਾਨ ਸਿੰਘ ਰਾਜਾਨ, ਪਸਚਿਮ ਹਮ ਸੰਗ ਲੈ ਗਯੋ ।
ਨਹਿ ਆਵਨ ਭਯੋ ਮਾਨ, ਪੁਨਿ ਹਮ ਰਹਿਏ ਪੰਜਾਬ ਮਹਿ ।੭੭।"

(ਭਾਵ, ਗੁਰੂ ਜੀ ਪਟਣੇ ਤੋਂ ਪਾਸੇ ਪਾਸੇ ਪੰਜਾਬ ਨੂੰ ਆ ਗਏ । ਇਹ ਗੱਲ ਦਿਲ ਨੂੰ ਜਚਦੀ ਨਹੀਂ । ਪੰਜਤਾਲੀ ਸਾਲ ਦੀ ਉਮਰ ਵਿਚ ਨੌਂਵੇਂ ਪਾਤਸ਼ਾਹ ਦੇ ਘਰ ਸਾਹਿਬਜ਼ਾਦਾ ਪਰਗਟ ਹੋਇਆ । ਤੇ ਉਸ ਨੂੰ ਵੇਖੇ ਬਿਨਾਂ ਹੀ ਮਹਾਰਾਜ ਪਟਣੇ ਤੋਂ ਪਾਸੇ ਪਾਸੇ ਪੰਜਾਬ ਨੂੰ ਆ ਗਏ ? ਜਦੋਂ ਕਿ ਪਟਣਾ ਬਿਲਕੁਲ ਰਸਤੇ ਵਿਚ ਹੈ ।)

ਆਪਣਾ ਪੰਘੂੜਾ ਪਟਣੇ ਵਿਚ ਨਸ਼ਾਨੀ ਛੱਡ ਕੇ ਦਸਮੇਸ਼ ਜੀ ਪਟਣੇ ਤੋਂ ਤੁਰ ਪਏ, ਤੇ ਹੁਕਮ ਕੀਤਾ, ਕਿ ਪੰਘੂੜੇ ਵਿਚੋਂ ਸਾਡੇ ਦਰਸ਼ਨ ਹੋਇਆ ਕਰਨਗੇ ।

ਰਸਤੇ ਵਿਚ ਕਾਂਸ਼ੀ (ਬਨਾਰਸ) ਰੁਕੇ । ਫਿਰ ਪ੍ਰਾਗ (ਅਲਾਹਾਬਾਦ) ਆਏ । ਏਥੇ ਇਕ ਪੰਡਤ ਨੇ ਮਹਾਰਾਜ ਦੀ ਉਸਤਤ ਕਰਨ ਪਿੱਛੋਂ ਸਵਾਲ ਕੀਤਾ,"ਆਪ ਸੂਰਜਬੰਸੀ ਛੱਤ੍ਰੀ ਹੋ ਕੇ ਪੂਜਾ ਕਿਉਂ ਲੈਂਦੇ ਹੋ ।" ਅੱਗੋਂ ਹਜ਼ੂਰ ਨੇ ਸਵਾਲ ਕੀਤਾ, "ਤੂੰ ਸਾਡੀ ਉਸਤਤ ਕਿਉਂ ਕੀਤੀ ਹੈ ?" ਪੰਡਤ ਨੇ ਕਿਹਾ, "ਆਪ ਜੀ ਦੇ ਦਰਸ਼ਨ ਕਰ ਕੇ ਮਨ ਸ਼ਾਂਤ ਹੋਇਆ ਹੈ, ਇਸ ਵਾਸਤੇ ।' ਹਜ਼ੂਰ ਨੇ ਕਿਹਾ, "ਬੱਸ, ਜਿਸ ਦੀ ਮੁਰਾਦ ਪੂਰੀ ਹੁੰਦੀ ਹੈ, ਉਹ ਭੇਟਾ ਚੜ੍ਹਾਉਂਦਾ ਹੈ ।"

# ਅਧਿਆਇ ਤੀਜਾ

ਹਜ਼ੂਰ ਕਾਂਸ਼ੀ ਤੋਂ ਚੱਲ ਕੇ ਅਜੁੱਧਿਆ ਆ ਗਏ । ਫਿਰ ਨਾਨਕ ਮੱਤੇ, ਹਰਿਦਵਾਰ ਤੇ ਮਥਰਾ ਹੁੰਦੇ ਹੋਏ ਲਖਨੌਰ ਪੁੱਜੇ । ਏਥੇ ਮਸੰਦਾਂ ਦੇ ਘਰ ਰਹੇ । ਐਥੇ ਆਰਫ਼ਦੀਨ ਪੀਰ ਨੇ ਗੁਰੂ ਜੀ ਨੂੰ ਸਿਜਦਾ ਕੀਤਾ । ਇਕ ਮੁਰੀਦ ਨੇ ਗਿਲ੍ਹਾ ਕੀਤਾ, ਕਿ ਆਪ ਨੇ

ਇਕ ਹਿੰਦੂ ਨੂੰ ਕਿਉਂ ਸਿਜਦਾ ਕੀਤਾ ਹੈ। ਪੀਰ ਨੇ ਕਿਹਾ, ਇਹ ਖ਼ੁਦਾ ਦਾ ਨੂਰ ਹੈ, ਮੈਂ ਖ਼ੁਦਾ ਨੂੰ ਸਿਜਦਾ ਕੀਤਾ ਹੈ।

ਕੁਛ ਸਿੱਖਾਂ ਨੇ ਆ ਕੇ ਅਨੰਦਪੁਰ ਦੀ ਸੋਭਾ ਕੀਤੀ।

ਏਥੇ ਪੁਰਾਣਕ ਕਥਾ ਵਿਸਵਾਮਿਤ੍ਰ, ਬਸਿਸਟ ਤੇ ਗਾਇਤ੍ਰੀ ਦੇ ਲੰਗੜੀ ਹੋਣ ਦੀ ਦਰਜ ਹੈ, ਤੇ ਦੱਸਿਆ ਹੈ, ਕਿ ਨਦੀ ਦਾ ਨਾਮ ਸਤੁਦ੍ਵ (ਸਤਲੁਜ) ਕਿਉਂ ਪਿਆ। ਫਿਰ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਪੁੱਜੇ।

# ਅਧਿਆਇ ਚੌਥਾ

ਕਸ਼ਮੀਰ ਦੇ ਪੰਡਤ ਨੌਵੇਂ ਗੁਰੂ ਜੀ ਦੀ ਸ਼ਰਨ ਆਏ। ਉਹਨਾਂ ਬੇਨਤੀ ਕੀਤੀ, ਕਿ ਰੋਜ਼ ਸਵਾ ਮਣ ਜੰਞੂ ਲਾਹੇ ਜਾ ਰਹੇ ਹਨ, ਗਊਆਂ ਦਾ ਘਾਤ ਹੋ ਰਿਹਾ ਹੈ।

ਨੌਂਵੇਂ ਗੁਰੂ ਜੀ ਨੂੰ ਯਾਦ ਆਇਆ, ਕਿ ਇਕ ਦਿਨ ਉਹ ਬਕਾਲੇ ਤੋਂ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਸਨ, ਤਾਂ ਅਕਾਲਪੁਰਖ ਨੇ ਉਹਨਾਂ ਨੂੰ ਹੁਕਮ ਕੀਤਾ ਸੀ, ਕਿ ਕੁਛ ਮੰਗ। ਤਾਂ ਮੈਂ ਕਿਹਾ ਸੀ, ਤੇਰਾ ਧਿਆਨ (ਸਿਮਰਨ) ਹੀ ਚਾਹੀਏ।

"ਕੁਛ ਮਾਂਗ ਤੂੰ ਨਿਹਕਾਮ ਨਰ, ਮੈਂ ਕਹਾ, 'ਤੇਰੋ ਧਯਾਨ।
ਤਿਨ ਕਰਯੋ; "ਜਗ ਕੋ ਗੁਰ ਤੁਮੈ, ਤੁਮ ਦੀਆ ਸਿੱਖਨ ਦਾਨ।"
ਮੈਂ ਕਹਯੋ, "ਤੁਮ ਸੇ ਸੁਤ ਹੁਵੈ, ਸੋ ਦੇਹ ਜਗ ਕੋ ਸੀਖ।
ਮੈਂ ਰਹੋ ਤੁਮਰੇ ਧਯਾਨ ਮੈ ਨਿਰਬਾਨ ਹੋ ਕਰ ਈਖ।੧੨।"

ਤਾਂ ਪ੍ਰਭੂ ਨੇ ਕਿਹਾ,

"ਤਬ ਭਨੇ ਪ੍ਰਭ, "ਮੋ ਅੰਸ ਕਰ ਗ੍ਰਿਹ ਤੋਰ ਹੋਵਗਾ ਆਨ।...੧੩।"

ਨੌਂਵੇਂ ਗੁਰੂ ਇਸ ਬਾਰੇ ਸੋਚ ਰਹੇ ਸਨ, ਜਾਂ ਗੋਬਿੰਦ ਰਾਏ ਜੀ ਆ ਗਏ। ਉਹਨਾਂ ਪਿਤਾ ਨੂੰ ਪੁੱਛਿਆ, "ਆਪ ਕੀ ਸੋਚ ਰਹੇ ਹੋ।"

"ਕਹਯੋ ਤਾਤ ਕੋ ਸ੍ਰੀ ਗੁਰ ਨੇ, 'ਕਿਮ ਸੋਚਤ ?'
ਤਾਹਿ ਕਹਯੋ, 'ਧਰ ਭਾਰ ਅਪਾਰੀ।
ਸੋਢਨ ਮੈ ਸਿਰਤਾਜ ਕੋਈ, ਦਤ ਸੀਸ ਮਿਟੈ ਦੁਖ, ਸੁਖਨਧਾਰੀ।'
ਬੋਲਤ ਭੇ ਤਬ ਸ੍ਰੀ ਗੁਰ ਜੀ, 'ਸਿਰਤਾਜ ਤੁਮੈਂ ਸਮ ਕੋ ਬਪੁ ਧਾਰੀ।'
ਯੋ ਸੁਨ ਮੋਨ ਧਰੀ ਤਬ ਹੀ ਮਨ, ਜਾਨੀ ਹੈ ਆਇਸ ਭੀ ਕਰਤਾਰੀ।"

ਨੌਵੇਂ ਗੁਰੂ ਅਨੰਦਪੁਰ ਤੋਂ ਚੱਲ ਕੇ ਦਿੱਲੀ ਨੇੜੇ ਇਕ ਬਾਗ ਵਿਚ ਆ ਬੈਠੇ। ਨਾਲ ਸਿੱਖ ਸਨ। ਗੁਰੂ ਜੀ ਨੇ ਇਕ ਆਜੜੀ ਨੂੰ ਮੋਹਰ ਤੇ ਕੰਬਲ ਦਿਤਾ, ਕਿ ਪੰਜ ਸੇਰ ਮਿਠਿਆਈ ਲਿਆਵੇ।

ਹੱਟੀ ਵਾਲੇ ਨੇ ਮੋਹਰ ਤੇ ਦੁਸ਼ਾਲਾ ਵੇਖ ਕੇ ਕੁਤਵਾਲ ਨੂੰ ਖ਼ਬਰ ਦਿਤੀ, ਉਸਨੇ ਬਾਦਸ਼ਾਹ ਨੂੰ ਖ਼ਬਰ ਦਿਤੀ। ਸੁਣ ਕੇ ਬਾਦਸ਼ਾਹ ਖ਼ੁਸ਼ ਹੋਇਆ, ਕਿ ਜਿਸਦੀ ਭਾਲ ਸੀ, ਉਹ ਆਪ ਹੀ ਮਿਲ ਗਿਆ। ਜਾਂ ਕਰਾਮਾਤ ਵਿਖਾਵੇਗਾ, ਜਾਂ ਮੁਸਲਮਾਨ ਹੋਵੇਗਾ।

ਬਾਦਸ਼ਾਹ ਨੇ ਹਲਵਾਈ ਨੂੰ ਭੇਜਿਆ, ਕਿ ਤੂੰ ਜਾ ਕੇ ਗੁਰੂ ਜੀ ਨੂੰ ਖਾਣਾ ਖੁਆ। ਕਾਜ਼ੀ ਤੇ ਕੋਤਵਾਲ ਨੂੰ ਹੁਕਮ ਹੋਇਆ, ਕਿ ਗੁਰੂ ਜੀ ਨੂੰ ਲਿਆਓ।

ਕਾਜ਼ੀ ਆ ਕੇ ਗੁਰੂ ਜੀ ਨਾਲ ਬਹਿਸ ਕਰਦਾ ਹੈ, ਕਿ ਹਿੰਦੂ ਤੇ ਮੁਸਲਮਾਨ ਵਿਚੋਂ ਕੌਣ ਚੰਗਾ ਹੈ।

ਗੁਰੂ ਜੀ ਨੂੰ ਬੰਦੀਖ਼ਾਨੇ ਵਿਚ ਬੰਦ ਕਰ ਦਿਤਾ।

ਬਾਦਸ਼ਾਹ ਨੇ ਆ ਕੇ ਗੁਰੂ ਜੀ ਨੂੰ ਕਿਹਾ, 'ਜਾਂ ਕਰਾਮਾਤ ਵਿਖਾਵੋ, ਜਾਂ ਮੁਸਲਮਾਨ ਹੋ ਜਾਵੋ, ਮੈਂ ਤੁਹਾਨੂੰ ਸੂਬੇਦਾਰ ਬਣਾ ਦਿਆਂਗਾ।'

ਗੁਰੂ ਜੀ ਦੇ ਇਨਕਾਰ ਕਰਨ ਉਤੇ ਔਰੰਗਜ਼ੇਬ ਦੇ ਹੁਕਮ ਨਾਲ ਤਸੀਹੇ ਦੇਣੇ ਸ਼ੁਰੂ ਕਰ ਦਿਤੇ ਗਏ। (ਕਵੀ ਮੰਨਦਾ ਹੈ, ਕ ਔਰੰਗਜ਼ੇਬ ਨਾਲ ਮੁਲਾਕਾਤ ਹੋਈ।)

ਸਾਥੀ ਸਿੱਖਾਂ ਨੂੰ ਮਹਾਰਾਜ ਨੇ ਕਿਹਾ, 'ਤੁਸੀਂ ਚਲੇ ਜਾਓ।'

ਇਕ ਸਿੱਖ ਨੇ ਉਤਰ ਦਿਤਾ, 'ਹਜ਼ੂਰ, ਜਾਈਏ ਕਿਵੇਂ। ਸਾਡੇ ਜ਼ੰਜੀਰਾਂ ਪਈਆਂ ਨੇ ਤੇ ਪਹਿਰੇਦਾਰ ਵੇਖਦੇ ਹਨ।'

ਹਜ਼ੂਰ ਦੇ ਹੁਕਮ ਨਾਲ ਜ਼ੰਜੀਰਾਂ ਟੁੱਟ ਗਈਆਂ। ਉਹ ਸਿੱਖ ਚਲੇ ਗਏ। ਪਰ ਇਕ ਸਿੱਖ ਨਾ ਗਿਆ। ਗੁਰੂ ਜੀ ਨੇ ਕਿਹਾ, 'ਤੂੰ ਵੀ ਚਲਾ ਜਾਹ, ਨਹੀਂ ਤਾਂ ਮੌਤ ਹੋਵੇਗੀ।' ਸਿੱਖ ਨੇ ਉਤਰ ਦਿਤਾ, 'ਮੈਂ ਤਾਂ ਸਿਰ ਤੁਹਾਡੀ ਭੇਟਾ ਕਰ ਚੁੱਕਾ ਹਾਂ, ਹੁਣ ਕਿੱਥੇ ਜਾਣਾ ਹੈ।'

ਅਗਲੇ ਦਿਨ ਪਹਿਰੇਦਾਰਾਂ ਨੇ ਵੇਖਿਆ, ਤਾਂ ਤਸੀਹੇ ਹੋਰ ਵਧਾ ਦਿਤੇ।

ਇਕ ਦਿਨ ਉਸ ਸਿੱਖ ਨੇ ਬੇਨਤੀ ਕੀਤੀ,

"ਹੇ ਗੁਰ, ਤੁਮ ਆਇਸ ਜੌ ਪਈਐ।
ਦਿੱਲੀ ਸਹਰ ਲਹੌਰ ਜੋ ਲਹੀਐ।
ਤਾ ਕੌ ਭੀਤ ਭੀਤ ਗਹ ਚੂਰਨ।
ਕਰਤ ਬੇਰ ਨਹਿ ਬਿਲਮ ਸੁ ਤੂਰਨ।੬੪।"

ਇਹ ਸੁਣ ਕੇ ਗੁਰੂ ਜੀ ਨੇ ਉਸ ਸਿਖ ਦੀ ਸਾਰੀ ਸ਼ਕਤੀ ਖਿੱਚ ਲਈ।

(ਉਸ ਸਿੱਖ ਦਾ ਨਾਮ ਨਹੀਂ ਦਿਤਾ। ਦੂਸਰੇ ਸਿੱਖਾਂ ਦੇ ਵੀ ਨਾਮ ਨਹੀਂ।)

ਅਗਲੇ ਦਿਨ ਔਰੰਗਜ਼ੇਬ ਨੇ ਫਿਰ ਆ ਕੇ ਕਿਹਾ,

"ਪੁਨਿ ਆਪ ਅਉਰੰਗ ਅਯੋ ਤਿਨ ਪੈ, ਤਿਨ ਬੈਨ ਕਹੈ ਭਲ ਭਾਂਤ ਬਿਚਾਰੀ।
ਕਰਾਮਾਤ ਦਿਜੈ, ਕਤ ਦੂਖ ਸਹੋ, ਨਤੁ-ਲੇਹੁ ਸੁਤਾ ਹਮ ਦੀਨ ਸੁ ਧਾਰੀ।੬੮।'

'ਦੁੱਖ ਕਿਉਂ ਸਹਿੰਦੇ ਹੋ, ਜਾਂ ਕਰਾਮਾਤ ਦਿਖਾਵੋ, ਜਾਂ ਦੀਨ ਮੰਨ ਲਵੋ, ਮੈਂ ਲੜਕੀ ਦਾ ਡੋਲਾ ਦੇ ਦਿਆਂਗਾ।'

(ਏਥੇ ਵੀ ਸਵਾ ਮਣ ਜਨੇਊ ਲਾਹੁਣ ਦਾ ਜ਼ਿਕਰ ਹੈ।)

ਫਿਰ ਗੁਰੂ ਜੀ ਨੂੰ ਹੋਰ ਤਸੀਹੇ ਦਿਤੇ ਗਏ। ਗੁਰੂ ਜੀ ਨੂੰ ਬੈਤਾਂ (ਛਟੀਆਂ) ਨਾਲ ਮਾਰਿਆ ਗਿਆ, ਤੇ ਬਦਨ ਉਪਰ ਲਾਸਾਂ ਪੈ ਗਈਆਂ।

ਗੁਰੂ ਜੀ ਨੇ 'ਸੰਗ ਸਖਾ ਸਭ ਤਜ ਗਏ ਕੋਊ ਨ ਨਿਭਿਹੋ ਸਾਥ ?' ਆਦਿ ਵੈਰਾਗ

ਦੇ ਸਲੋਕ ਕਹੇ, ਤਾਂ ਈਸ਼ਵਰ ਆਪ ਪ੍ਰਤੱਖ ਹੋਇਆ, ਤੇ ਕਿਹਾ, 'ਮੈਂ ਤੇਰੇ ਅੰਗ-ਸੰਗ ਹਾਂ

ਹਾਕਮ ਨੇ ਕਿਹਾ, ਕਿ ਕੱਲ੍ਹ ਤੁਸੀਂ ਸ਼ਹੀਦ ਕਰ ਦਿਤੇ ਜਾਉਗੇ।

ਰਾਤ ਸੁਪਨੇ ਵਿਚ ਗੁਰੂ ਗੋਬਿੰਦ ਸਿੰਘ ਨੌਂਵੇਂ ਗੁਰੂ ਨੂੰ ਮਿਲੇ ਤੇ ਸਲੋਕ ਕਿਹਾ, 'ਬਲੁ ਹੋਆ ਬੰਧਨ ਛੁਟੇ...।' ਤਾਂ ਨੌਂਵੇਂ ਗੁਰੂ ਜੀ ਨਿਹਾਲ ਹੋ ਗਏ।

"ਤਬ ਗੁਰ ਸਿਖ ਸੋ ਬੈਨ ਉਚਾਰੇ।
'ਅਹੋ ਸਿੱਖ ! ਸੁਨ ਪ੍ਰਾਨ ਪਿਆਰੇ।
ਈਸ ਨੇਤ ਹੋਵੈ ਅਬ ਪ੍ਰਾਤਾ।
ਹਮ ਤਨ ਤਜ ਹੈ ਨਿਹਚੈ ਜਾਤਾ।੧੧੦।
ਤਾ ਤੇ ਤੁਰਕ ਹਾਥ ਨਹਿ ਲਾਗੇ।
ਤੁਮ ਮੋ ਸਿਰ ਕਟ ਅਤਿ ਅਨੁਰਾਗੇ।...੧੧੧।"

ਹਜ਼ੂਰ ਨੇ ਉਪਦੇਸ਼ ਦੁਆਰਾ ਸਿੱਖ ਨੂੰ ਮਨਾ ਲਿਆ। ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਪਾਠ ਕੀਤਾ। ਜਾਂ ਅਰਦਾਸ ਕਰ ਕੇ ਸਿਰ ਝੁਕਾਇਆ, ਤਾਂ ਸਿੱਖ ਨੇ ਤਲਵਾਰ ਨਾਲ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ।

"ਸਿਖ ਭੀਰ ਖਰੋ ਅਸਿ ਹਾਥ ਲਏ, ਗੁਰ ਸੈਨਤ ਤਾਹਿ ਕਰੀ ਜਬ ਚਾਹੀ।
ਤੌ ਤਿਨ ਰੂਪ ਕੀਉ ਨਿਰਮੈ, ਪੁਨਿ ਖੰਡੇ ਬੀਚ ਇਹ ਬਾਤ ਸੁਨਾਈ।
ਧਰਤ ਪੜੇ, ਗੁਰ ਧਰਮ ਤਜਯੋ ਨਹਿ, ਏਕਹਿ ਖੰਡੇ ਕੀ ਧਾਰ ਚਲਾਈ।
ਕਰ ਸੋ ਸਿਰਿ ਸ੍ਰੀ ਗੁਰ ਕੋ ਇਵ ਗਯੋ,
ਜਨ ਗਗਨ ਕੇ ਸਾਥ ਸੋ ਜੋਤ ਮਿਲਾਈ।੧੨੦।"

ਦਿਨ ਚੜ੍ਹੇ ਕਰਮਚਾਰੀਆਂ ਨੇ ਵੇਖਿਆ, ਤਾਂ ਉਹਨਾਂ ਉਸ ਸਿੱਖ ਨੂੰ ਸ਼ਹੀਦ ਕਰ ਦਿਤਾ। ਤਾਰੀਖ਼,

"ਸਤਰਹ ਸੈ ਬੱਤੀਸ ਮੈਂ, ਮਘਰ ਸੁਦੀ ਸੁ ਪੰਚ।
ਵੀਰਵਾਰ ਕਛੁ ਦਿਨ ਚੜ੍ਹੇ, ਜਾਮ ਘੜੀ ਪੁਰ ਸੰਚ।੧੨੪।"

ਸ੍ਰੀ ਜੀਤੋ ਜੀ ਦੇ ਵਿਆਹ ਦੀ ਸਾਖੀ।

ਲਾਹੌਰ ਦੇ ਇਕ ਸਿੱਖ ਨੇ ਬੇਨਤੀ ਕੀਤੀ, 'ਮੇਰੀ ਕੰਨਯਾ ਜੀਤ ਕੁਯਰ' ਨੂੰ ਪਰਵਾਨ ਕਰੋ, ਤੇ ਵਿਆਹ ਲਾਹੌਰ ਚੱਲ ਕੇ ਕਰੋ।' ਤਾਂ ਗੁਰੂ ਜੀ ਨੇ ਫ਼ੁਰਮਾਇਆ, 'ਵਿਆਹ ਏਥੇ ਹੀ ਹੋਵੇਗਾ, ਏਥੇ ਨਵਾਂ ਲਾਹੌਰ ਰਚ ਲਵਾਂਗੇ।' ਸੋ ਗੁਰੂ ਕੇ ਲਾਹੌਰ ਵਿਆਹ ਹੋਇਆ।

ਏਸੇ ਸਮੇਂ ਇਕ ਸਿੱਖ ਨੇ ਆ ਕੇ ਦਿੱਲੀ ਦਾ ਸਮਾਚਾਰ ਸੁਣਾਇਆ। ਦਸਵੇਂ ਗੁਰੂ ਜੀ ਨੇ ਇਕ ਮਜ਼ਹਬੀ ਸਿੱਖ ਨੂੰ ਦਿੱਲੀ ਰਾਜੇ ਜੈ ਸਿੰਘ ਸਵਾਈ ਦੇ ਘਰ ਭੇਜਿਆ। ਉਹ ਘਾਹ ਦੇ ਗੱਡੇ ਵਿਚ ਗੁਰੂ ਜੀ ਦਾ ਸਰੀਰ ਪਾ ਕੇ ਲੈ ਗਿਆ। ਉਹ ਅਨੰਦਪੁਰ ਜਾ ਪਹੁੰਚਿਆ। ਦਸਵੇਂ ਗੁਰੂ ਜੀ ਨੇ ਓਥੇ ਅੰਤਮ ਸਸਕਾਰ ਤੇ ਕਿਰਿਆ ਕਰਮ ਕੀਤੇ।

(ਕਵੀ ਏਥੇ ਕਹਾਣੀ ਨੂੰ ਸਾਫ਼ ਨਹੀਂ ਕਰਦਾ। ਇਕ ਪਾਸੇ ਨੌਂਵੇਂ ਗੁਰੂ ਦਿੱਲੀ ਵਿਚ ਕੈਦ ਹਨ, ਤੇ ਦੂਸਰੇ ਪਾਸੇ ਦਸਵੇਂ ਗੁਰੂ ਜੀ ਦਾ ਜੀਤੋ ਜੀ ਨਾਲ ਵਿਆਹ ਹੋ

ਰਿਹਾ ਹੈ। ਫਿਰ ਗੁਰੂ ਜੀ ਦਾ ਸੀਸ ਅਕਾਸ਼ ਨੂੰ ਉਡ ਗਿਆ ਤੇ ਧੜ ਅਨੰਦਪੁਰ ਸਸਕਾਰਿਆ ਗਿਆ। ਇਹ ਕਹਾਣੀ ਬਾਕੀ ਇਤਿਹਾਸਾਂ ਨਾਲ ਨਹੀਂ ਮਿਲਦੀ। ਕੇਵਲ ਕਲਪਨਾ ਹੀ ਹੈ।)

ਅੱਗੇ ਕੁਛ ਮਸੰਦਾਂ ਦੇ ਨਾਮ ਲਿਖੇ ਹਨ: ਸਾਹਿਬ ਚੰਦ ਸਿੰਧੀ, ਦੁਨੀ ਚੰਦ ਸਾਲ੍ਹੋ ਦੀ ਅੰਸ, ਸੰਗਤ ਦਾਸ, ਕ੍ਰਿਪਾ ਰਾਮ, ਗਰੀਬ ਚੰਦ, ਸੇਵਾ ਦਾਸ ਆਦਿ। ਸਭ ਨੇ ਮਿਲ ਕੇ ਸਲਾਹੀਂ ਕੀਤੀਆਂ। ਕੁਛ ਦੀ ਰਾਏ ਸੀ, ਕਿ ਕਰਤਾਰਪੁਰ ਦੇ ਕਿਸੇ ਵਡੇਰੇ ਸੋਢੀ ਨੂੰ ਗੁਰੂ ਥਣਾਈਏ। ਪਰ ਸਭ ਦੀ ਰਾਏ ਸਾਹਿਬਜ਼ਾਦਾ ਗੋਬਿੰਦ ਰਾਏ ਦੇ ਹੱਕ ਵਿਚ ਹੋ ਗਈ। ਉਹਨਾਂ ਆਪਣੀ ਰਾਏ ਮਾਤਾ ਗੁਜਰੀ ਜੀ ਨੂੰ ਆ ਦੱਸੀ। ਦਸਮੇਸ਼ ਜੀ ਨੂੰ ਗੁਰਿਆਈ ਦਾ ਤਿਲਕ ਦਿਤਾ ਗਿਆ। ਏਥੇ ਕਵੀ ਇਕ ਪਾਸੇ ਤਾਂ ਸ਼ਸਤਰਾਂ ਦਾ ਜ਼ਿਕਰ ਕਰਦਾ ਹੈ, ਤੇ ਇਕ ਪਾਸੇ ਸੇਲੀ, ਟੋਪੀ, ਗੋਦੜੀ ਤੇ ਪੰਜ ਪੈਸੇ ਦੀ ਗੱਲ ਲਿਖ ਜਾਂਦਾ ਹੈ।

ਫਿਰ ਪ੍ਰੋਹਤ ਜਨੇਊ ਲੈ ਕੇ ਆ ਗਿਆ। ਕਵੀ ਲਿਖਦਾ ਹੈ, ਇਸਦਾ ਵਰਨਣ ਅਗਲੇ ਧਿਆਇ ਵਿਚ ਕਰਾਂਗੇ।

# ਅਧਿਆਇ ਪੰਜਵਾਂ

ਗੁਰੂ ਜੀ ਨੇ ਜਨੇਊ ਦਾ ਵਿਰੋਧ ਕੀਤਾ, ਤਾਂ ਪ੍ਰੋਹਤ ਨੇ ਮਾਤਾ ਜੀ ਪਾਸ ਜਾ ਬੇਨਤੀ ਕੀਤੀ। ਏਥੇ ਕਵੀ ਦੀ ਲਿਖਤ ਤੋਂ ਸਪਸ਼ਟ ਨਹੀਂ ਹੁੰਦਾ, ਕਿ ਗੁਰੂ ਜੀ ਨੇ ਜਨੇਊ ਪਾਇਆ ਜਾਂ ਨਾ ਪਾਇਆ। ਲਿਖਿਆ ਹੈ,

"ਏ ਗੁਰ ਭੁਲੀ ਅਨੀਤ ਚਲਾਈ।
ਹੇਮ ਜਨੇਊ ਤਾਹਿ ਅਨਾਈ।
ਤਬੈ ਹੇਮ ਅਨਵਾਇ ਜਨੇਊ।
ਪੂਜ ਬ੍ਰਿੱਪ੍ਰ ਧਰ ਕੰਠ ਸੁ ਲੇਊ।
ਧੰਨ ਬਿਪ੍ਰ ਕਹ ਮੋਦ ਪ੍ਰਕਾਰੀ।
ਚਲਾ ਗਾਤ ਗੁਨ ਹਰਖ ਸੁਧਾਰੀ।੧੧।"

ਗੁਰੂ ਜੀ ਨੂੰ ਗੱਦੀ ਮਿਲਨ ਦਾ ਸੰਮਤ ਲਿਖਦਾ ਹੈ,

"ਸਤ੍ਰਹ ਸੈ ਸ਼ਿਵ ਨੈਨ ਭਨ, ਪੁਨਿ ਅਗਨੀ ਪਰਮਾਨ।
ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨ।੨੯।"

(ਭਾਵ, ੧੭੩੩ ਬਿ:)

ਗੁਰਦੇਵ ਨੇ ਰਣਜੀਤ ਨਗਾਰਾ ਮੜ੍ਹ ਲਿਆ। ਮਸੰਦ ਮਾਤਾ ਜੀ ਪਾਸ ਜਾ ਫ਼ਰਯਾਦੀ ਹੋਏ, ਕਿ ਗੁਰੂ ਜੀ ਨੂੰ ਸਮਝਾਉ, ਉਹ ਰਾਜਿਆਂ ਨਾਲ ਝਗੜਾ ਨਾ ਵਧਾਉਣ।

ਮਾਤਾ ਜੀ ਨੇ ਸਿੱਖ ਰਾਹੀਂ ਗੁਰੂ ਜੀ ਨੂੰ ਸਮਝਾਇਆ। ਮਹਾਰਾਜ ਨਾ ਮੰਨੇ, ਤਾਂ ਮਾਤਾ ਜੀ ਨਾਰਾਜ਼ ਹੋਏ।

"ਤਿਨ ਯੌਂ ਕਹੀ, 'ਪ੍ਰਭੂ ਅਸ ਪਾਨਾ।
ਮਾਤਾ ਕੋਪ ਕਰਤ ਬਿਧ ਨਾਨਾ।
ਤਾ ਕੇ ਡਰ, ਨਹਿ ਨਾਦ ਬਜਾਯੋ।
ਆਗੇ ਜਯੋ ਤੁਮਰੇ ਮਨ ਭਾਯੋ।੪੨।"

ਨਗਾਰੇ ਦੀ ਵਾਜ ਸੁਣਕੇ ਭੀਮ ਚੰਦ ਨੇ ਮੰਤੀ ਨੂੰ ਪੁਛਿਆ, ਤਾਂ ਉਸ ਨੇ ਦੱਸਿਆ, ਇਹ ਗੁਰੂ ਗੋਬਿੰਦ ਸਿੰਘ ਜੀ ਦਾ ਨਗਾਰਾ ਵਜਦਾ ਹੈ। ਨਾਲ ਹੀ ਮੰਤ੍ਰੀ ਨੇ ਗੁਰੂ ਜੀ ਦੇ ਦਰਸ਼ਨ ਕਰਨ ਦੀ ਸਲਾਹ ਦਿਤੀ।

ਰਾਜਾ ਭੀਮ ਚੰਦ ਗੁਰੂ ਜੀ ਦੇ ਦਰਸ਼ਨ ਕਰਕੇ ਸ਼ਾਂਤ ਹੋਇਆ, ਤੇ ਸਿੱਖ ਬਣਨ ਦੀ ਚਾਹ ਪਰਗਟ ਕੀਤੀ। ਪਰ ਗੁਰੂ ਜੀ ਨੇ ਉਸਦਾ ਮਨ ਫੇਰ ਦਿਤਾ।

ਏਨੇ ਨੂੰ ਹਾਥੀ (ਪ੍ਰਸਾਦੀ ਹਾਥੀ) ਆ ਕੇ ਗੁਰੂ ਜੀ 'ਤੇ ਚੌਰ ਕਰਨ ਲੱਗ ਪਿਆ। ਵੇਖ ਕੇ ਭੀਮ ਚੰਦ ਮੋਹਿਆ ਗਿਆ।

ਗੁਰੂ ਜੀ ਨੇ ਦੱਸਿਆ, ਇਹ ਰਾਜਾ ਸਾਮਸੈਨ ਦੇ ਪੁੱਤਰ ਨੇ ਚੜ੍ਹਾਇਆ ਹੈ।

ਭੀਮ ਚੰਦ ਵਾਪਸ ਚਲਾ ਗਿਆ।

ਗੁਰੂ ਜੀ ਆਏ ਦਿਨ ਸ਼ਕਾਰ ਖੇਡਦੇ।

ਭੀਮਚੰਦ ਨੇ ਆਪਣੇ ਕੋਤਵਾਲ ਨੂੰ ਕਿਹਾ, ਕਿ ਕਿਵੇਂ ਨਾ ਕਿਵੇਂ ਗੁਰੂ ਜੀ ਦਾ ਹਾਥੀ ਖੁਹ ਲਈਏ। ਮਗਰ ਉਸਦੇ ਵਜ਼ੀਰ ਨੇ ਸਲਾਹ ਦਿੱਤੀ, ਕਿ ਗੁਰੂ ਪੂਜਣ ਦੀ ਥਾਂ ਹਨ, ਉਹਨਾਂ ਦੀ ਪੂਜਾ ਕਰਨੀ ਚਾਹੀਏ।

ਭੀਮਚੰਦ ਨੇ ਕਿਹਾ, ਮੈਂ ਰਾਜਪੂਤ ਰਾਜਾ ਹਾਂ, ਮੈਂ ਜ਼ੋਰ ਨਾਲ ਹਾਥੀ ਲਵਾਂਗਾ।

"ਅਪਨੇ ਰਾਜ ਜੋਰ ਗਜ ਲੈ ਹੋਂ।
ਨਾਤਰ ਖੇਦ ਦੇਸ ਤੇ ਦੈ ਹੋਂ।...੯੮।"

ਫਿਰ ਭੀਮ ਚੰਦ ਨੇ ਵਜ਼ੀਰ ਨੂੰ ਭੇਜਿਆ, ਕਿ ਰਾਜਕੁਮਾਰ ਦੇ ਸਗਨ ਸਮੇਂ ਵਿਖਾਉਣ ਵਾਸਤੇ ਦੋ-ਚਾਰ ਦਿਨ ਲਈ ਹਾਥੀ ਦੇ ਦਿਹੋ, ਫਿਰ ਵਾਪਸ ਕਰ ਦਿਆਂਗੇ।

ਵਜ਼ੀਰ ਦੀ ਇਹ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ, ਇਹ ਹਾਥੀ ਚੜ੍ਹਾਉਣ ਵਾਲੇ ਦੀ ਅਰਦਾਸ ਸੀ, ਕਿ ਇਹ ਹਾਥੀ ਅਗ੍ਹਾਂ ਕਿਸੇ ਨੂੰ ਨਾ ਦੇਣਾ। ਸੋ ਇਹ ਹਾਥੀ ਨਹੀਂ ਦੇ ਸਕਦੇ, ਹੋਰ ਜੋ ਕੁਛ ਚਾਹੇ, ਰਾਜਾ ਭੀਮਚੰਦ ਸਾਥੋਂ ਲੈ ਜਾਵੇ।

ਇਹ ਉਤਰ ਸੁਣ ਕੇ ਭੀਮਚੰਦ ਨਾਰਾਜ਼ ਹੋ ਗਿਆ ਤੇ ਉਹਨੇ ਹੋਰ ਰਾਜੇ ਬੁਲਾ ਲਏ। ਸਭ ਨੇ ਗੁਰੂ ਜੀ ਨਾਲ ਲੜਨ ਦੀ ਸਲਾਹ ਕਰ ਲਈ।

ਮਸੰਦਾਂ ਨੂੰ ਪਤਾ ਲੱਗਾ, ਤਾਂ ਮਾਤਾ ਜੀ ਪਾਸ ਬੇਨਤੀ ਕੀਤੀ, ਕਿ ਗੁਰੂ ਜੀ ਨੂੰ ਸਮਝਾਓ, ਉਹ ਲੜਾਈ ਤੋਂ ਬਾਜ਼ ਆਉਣ।

ਏਸੇ ਸਮੇਂ ਨਾਹਨ ਦੇ ਰਾਜੇ ਵੱਲੋਂ ਸੱਦਾ ਆ ਗਿਆ, ਤਾਂ ਮਾਤਾ ਜੀ ਦੀ ਸਲਾਹ ਮੰਨ ਕੇ ਗੁਰੂ ਜੀ ਨਾਹਨ ਜਾਣ ਵਾਸਤੇ ਤਿਆਰ ਹੋ ਪਏ।

ਗੁਰੂ ਜੀ ਨਾਹਨ ਚਲੇ ਗਏ ਤੇ ਜਮਨਾ ਦੇ ਰਾਜਘਾਟ ਉਤੇ ਜਾ ਡੇਰਾ ਕੀਤਾ। ਏਥੇ ਪਾਵੰਟਾ ਵਸਾਇਆ।

# ਅਧਿਆਇ ਛੇਵਾਂ

ਗੁਰੂ ਜੀ ਏਥੇ ਸਵੇਰੇ ਕ੍ਰਿਸ਼ਨ ਚਰਿਤ੍ਰ ਦੀ ਕਥਾ ਲਿਖਦੇ (ਅਨਵਾਦ ਕਰਦੇ) ਤੇ ਪਿਛਲੇ ਪਹਿਰ ਸ਼ਕਾਰ ਖੇਡਦੇ।

ਭੀਮ ਚੰਦ ਜੰਞ ਤੇ ਫ਼ੌਜ ਲੈ ਕੇ ਗਿਆ, ਤਾਂ ਪਤਾ ਲੱਗਾ, ਕਿ ਰਾਜਘਾਟ ਉਪਰ ਗੁਰੂ ਜੀ ਦਾ ਡੇਰਾ ਹੈ, ਤਾਂ ਉਹ ਡਰ ਗਿਆ। ਉਹਨੇ ਛਲ ਨਾਲ ਰਸਤਾ ਲੈਣ ਵਾਸਤੇ ਮੰਤਰੀ ਨੂੰ ਭੇਜਿਆ।

ਮੰਤਰੀ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ, "ਕੀ ਅਸਾਂ ਭੀਮਚੰਦ ਦੇ ਬਲ ਨਾਲ ਅਨੰਦਪੁਰ ਜਾਣਾ ਹੈ? ਉਹ ਸਾਨੂੰ ਫ਼ੌਜ ਦਾ ਡਰ ਵਿਖਾਉਂਦਾ ਹੈ। ਕਹੋ, ਹੋਰ ਘਾਟ ਰਾਹੀਂ ਨਦੀ ਪਾਰ ਕਰੇ, ਨਹੀਂ ਤਾਂ ਸਿੱਖ ਉਸਨੂੰ ਲੁੱਟ ਲੈਣਗੇ।"

ਅਖ਼ੀਰ ਮੰਤਰੀ ਨੇ ਰਾਜੇ ਨੂੰ ਸਲਾਹ ਦਿਤੀ, ਕਿ ਮੈਂ ਰਾਜ ਕੁਮਾਰ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਨਮਸਕਾਰ ਕਰਕੇ ਜਾਂਦਾ ਹਾਂ, ਤੁਸੀਂ ਦੂਸਰੇ ਰਸਤੇ ਜਾਉ।

ਵਜ਼ੀਰ ਤੇ ਰਾਜਕੁਮਾਰ ਨੇੜੇ ਪੁੱਜੇ, ਤਾਂ ਨਿਹੰਗ ਸਿੰਘ ਉਸਨੂੰ ਫੜ ਕੇ ਗੁਰੂ ਜੀ ਪਾਸ ਲੈ ਗਏ। ਵਜ਼ੀਰ ਨੇ ਗੁਰੂ ਜੀ ਦੇ ਚਰਨੀ ਢਹਿ ਕੇ ਉਸਤਤ ਕੀਤੀ। ਗੁਰੂ ਜੀ ਨੇ ਰਾਜਕੁਮਾਰ ਨੂੰ ਇਕ ਘੋੜਾ ਤੇ ਹੀਰਿਆਂ ਜੜੇ ਕੰਗਣ ਦਿਤੇ। ਉਸਦੇ ਨਾਲ ਪ੍ਰੋਹਤ ਕਿਰਪਾ ਰਾਮ ਭੇਜਿਆ। ਉਸਨੂੰ ਨਿਉਂਦਰੇ ਵਜੋਂ ਦੋ ਘੋੜੇ ਤੇ ਪੰਜ ਸੌ ਰੁਪੈ ਦਿਤੇ।

ਭੀਮ ਚੰਦ ਵਿਆਹ ਤੋਂ ਪਿਛੋਂ ਸ੍ਰੀ ਨਗਰ ਪੁਜਿਆ। ਉਹ ਕੁੜਮ ਨਾਲ ਬਹੁਤ ਨਾਰਾਜ਼ ਹੋਇਆ, ਕਿ ਗੁਰੂ ਮੇਰਾ ਦੁਸ਼ਮਣ ਹੈ, ਤੇ ਤੂੰ ਉਸਦਾ ਸ਼ਰਧਾਲੂ ਹੈਂ? ਮੇਰੇ ਨਾਲ ਹੋ ਕੇ ਗੁਰੂ ਨਾਲ ਲੜ,ਤਾਂ ਮੈਂ ਤੇਰੇ ਘਰ ਭੋਜਨ ਪਾਵਾਂਗਾ। ਤੇ ਸਿੱਖਾਂ ਨੂੰ ਲੁੱਟ ਲੈਣਾ ਹੈ।

ਸਿਖਾਂ ਨੂੰ ਪਤਾ ਲੱਗਾ, ਤਾਂ ਉਹ ਸਭ ਕੁਛ ਲੈ ਕੇ ਵਾਪਸ ਚਲੇ ਗਏ।

ਫਿਰ ਭੀਮ ਚੰਦ ਫ਼ੌਜ ਚੜ੍ਹਾ ਕੇ ਗੁਰੂ ਵੱਲ ਹੋ ਤੁਰਿਆ। ਨਾਲ ਰਾਜੇ ਚੜ੍ਹੇ ਗੁਲੇਰੀਏ, ਜਸਵਾਲੀਏ, ਕਟੋਚ, ਡਢਵਾਲੀਏ, ਜਸਰੋਟੀਏ, ਕੁੱਲੂ, ਚੰਬਾ, ਜੰਮੂੰ ਸੁਕੇਤ, ਮੰਡੀ ਆਦਿ ਦੇ।

ਅੱਗੋਂ ਗੁਰੂ ਜੀ ਨੇ ਵੀ ਤਿਆਰੀ ਕਰ ਲਈ।

ਪੰਜ ਸੌ ਪਠਾਣ ਗੁਰੂ ਜੀ ਦੇ ਨੌਕਰ ਸਨ। ਉਹ ਰਿਸ਼ਤੇਦਾਰਾਂ ਦੇ ਵਿਆਹਾਂ ਦਾ ਬਹਾਨਾ ਲਾ ਕੇ ਛੁਟੀ ਮੰਗਣ ਲੱਗੇ। ਗੁਰੂ ਜੀ ਨੇ ਤਨਖਾਹ ਵਧਾਉਣ ਦਾ ਵਚਨ ਦਿਤਾ, ਪਰ ਉਹ ਨਾ ਮੰਨੇ। ਸਿੱਖਾਂ ਨੇ ਉਹਨਾਂ ਦੇ ਹਥਿਆਰ ਤੇ ਘੋੜੇ ਖੋਹ ਲਏ ਤੇ ਉਹਨਾਂ ਨੂੰ ਕਢ ਦਿਤਾ।

ਭੀਖਣ ਖ਼ਾਂ ਨੇ ਸਲਾਹ ਦਿਤੀ, ਕਿ ਚੱਲੋ, ਰਾਜਿਆਂ ਨਾਲ ਚੱਲ ਮਿਲੀਏ।

ਪਠਾਣ ਰਾਜਿਆਂ ਨਾਲ ਜਾ ਮਿਲੇ ਤੇ ਲੁੱਟ ਮਾਫ਼ ਕਰਾ ਲਈ।

ਗੁਰੂ ਜੀ ਨਾਲ ਪੰਜ ਸੌ ਉਦਾਸੀ ਸਨ। ਉਹਨਾਂ ਦਾ ਮਹੰਤ ਕਿਰਪਾਲ ਹੀ ਰਿਹਾ, ਬਾਕੀ ਨੱਸ ਗਏ।

ਕਵੀ ਗੁਰ ਜੀ ਦੀ ਭੈਣ ਦੇ ਪੁੱਤਰ ਨਾਲ ਲਿਖਦਾ ਹੈ, ਪਰ ਬੀਬੀ ਵੀਰੋ ਗੁਰ ਜੀ

ਦੀ ਭੂਆ ਸੀ, ਨਾਲ ਹੀ ਸੰਗ੍ਰਾਮ ਸ਼ਾਹ (ਸੰਗੋ ਸ਼ਾਹ) ਨੂੰ ਗੁਰੂ ਜੀ ਦਾ ਮਾਮਾ ਲਿਖ ਦੇਂਦਾ ਹੈ।

ਮਾਮੇ ਕਿਰਪਾਲ ਚੰਦ ਨੂੰ ਭੁਲੇਖੇ ਨਾਲ ਕ੍ਰਿਪਾ ਰਾਮ ਲਿਖਦਾ ਹੈ, ਪਰ ਹੇਠਾਂ ਜਾ ਕੇ ਕ੍ਰਿਪਾਲ ਲਿਖਿਆ ਹੈ।

ਗੁਰੂ ਜੀ ਦੇ ਯੋਧੇ :—ਜੀਤ ਮੱਲ, ਗਾਜ਼ੀ, ਗੁਲਾਬ, ਗੰਗਾ ਰਾਮ, ਲਾਲ ਚੰਦ, ਕਾਹਰੂ, ਮਾਹਰੂ, ਦਯਾ ਰਾਮ, ਮਹੰਤ ਕ੍ਰਿਪਾਲ, ਸਾਹਿਬ ਚੰਦ, ਨੰਦ ਤੇ ਚੰਦ (ਦੋ ਭਾਈ) ਆਦਿ।

ਕ੍ਰਿਪਾਲ ਉਦਾਸੀ ਨੇ ਹਯਾਤ ਖ਼ਾਂ ਨੂੰ ਮੁਤਹਿਰ ਨਾਲ ਮਾਰਿਆ।

ਸੰਗੋ ਸ਼ਾਹ ਤੇ ਨਜਾਬਤ ਖ਼ਾਂ ਆਪਸ ਵਿਚ ਲੜ ਕੇ ਦੋਵੇਂ ਸ਼ਹੀਦ ਹੋ ਗਏ।

ਇਹ ਯੁੱਧ ਭੰਗਾਣੀ ਪਿੰਡ ਕੋਲ ਹੋਇਆ।

ਭੀਖਨ ਖ਼ਾਂ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ।

ਫਿਰ ਹਰੀ ਚੰਦ ਨੇ ਗੁਰੂ ਜੀ 'ਤੇ ਵਾਰ ਕੀਤੇ। ਪਹਿਲਾ ਘੋੜੇ ਨੂੰ ਲੱਗਾ, ਦੂਸਰਾ ਕੰਨ ਕੋਲ ਛੋਹ ਕੇ ਲੰਘ ਗਿਆ। ਤੀਸਰਾ ਪੇਟੀ ਨੂੰ ਚੀਰ ਕੇ ਥੋੜਾ ਜੇਹਾ ਮਾਸ ਵਿਚ ਜਾ ਲੱਗਾ।

"ਦੁਆਰਪਾਲ ਕੋ ਭੇਦ ਕੇ, ਕਛੁਕ ਮਾਸ ਕੋ ਛੇਦ।
ਘਾਉ ਕਛੁ ਗੁਰੁ ਨਾ ਭਯੋ, ਪ੍ਰਭੂ ਰਹੇ ਨਿਰਖੇਦ।੧੬੪।"

ਫਿਰ ਗੁਰੂ ਜੀ ਨੇ ਤੀਰ ਚਲਾਇਆ, ਜਿਸ ਨਾਲ ਹਰੀ ਚੰਦ ਮਾਰਿਆ ਗਿਆ।

"ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ।...੧੬੫।"

ਹਰੀ ਚੰਦ ਦੇ ਮਰਨ ਨਾਲ ਵੈਰੀ ਭੱਜ ਗਏ।

ਜੁੱਧ ਜਿਤਣ ਦੀ ਖ਼ੁਸ਼ੀ ਵਿਚ ਗੁਰੂ ਜੀ ਨੇ ਪੰਡਤਾਂ ਨੂੰ ਦਾਨ ਦਿਤਾ।

"ਗੁਰ ਜੀ ਦਾਨ ਦਿਜਨ ਕੋ ਦਯੋ।੧੭੦।"

(ਪੁਰਾਣੇ ਸੰਸਕਾਰਾਂ ਦਾ ਅਸਰ, ਪੰਡਤਾਂ ਨੂੰ ਦਾਨ ਦੇਣ ਦਾ ਕਈ ਥਾਂਈਂ ਜ਼ਿਕਰ ਹੈ।)

ਇਸ ਜਿੱਤ ਨਾਲ ਸਿੱਖਾਂ ਦੇ ਹੌਂਸਲੇ ਏਨੇ ਵਧ ਗਏ, ਕਿ ਉਹ ਮਹਾਰਾਜ ਅੱਗੇ ਇਉਂ ਬੇਨਤੀ ਕਰਨ ਲੱਗੇ।

"ਤੁਮ ਆਯਸ ਧਰ ਜੀਤ ਤ੍ਰਿਲੋਕਾ।
ਏ ਕੋਤਕ ਰਾਜੈਂ ਮਨ ਸੋਕਾ।
ਸਿਰੀ ਨਗਰ ਕੋ ਜੀਤ ਲਿਆਵੈ।
ਨਾ ਪਰ ਚਢੈਂ ਲੂਟ ਸੁਖ ਪਾਵੈ।੧੭੫।
ਦਿੱਲੀ ਲੂਟਤ ਹੋਤ ਨ ਬਾਰੀ।
ਖੰਡਨ ਕਰੈਂ ਤੁਰਕ ਗਨ ਝਾਰੀ।
ਆਨੰਦਪੁਰ ਪਾਂਵਟ ਕੇ ਮਾਹੀ।
ਏਕ ਰਾਜ ਕਰ ਹੈਂ ਅਨ ਚਾਹੀ।੧੭੬।

ਸਮੇਂ ਨੂੰ ਵਿਚਾਰ ਕੇ ਗੁਰੂ ਜੀ ਨੇ ਓਥੋਂ ਕੂਚ ਦਾ ਹੁਕਮ ਦੇ ਦਿਤਾ। ਨਗਾਰੇ ਵਜਾਉਂਦੇ ਸਭ ਆਨੰਦਪੁਰ ਆ ਗਏ।

# ਅਧਿਆਇ ਸੱਤਵਾਂ

ਸਿੱਖ ਸੰਗਤਾਂ ਅਨੰਦਪੁਰ ਵਿਚ ਬਹੁਤ ਆਉਣ ਲੱਗ ਪਈਆਂ।

ਪਹਿਲਾਂ ਭੀਮ ਚੰਦ ਦਾ ਦੂਤ ਸੁਲ੍ਹਾ ਵਾਸਤੇ ਆਇਆ, ਫਿਰ ਆਗਿਆ ਪਾ ਕੇ ਸਣੇ ਵਜ਼ੀਰ ਭੀਮ ਚੰਦ ਸ਼ਰਣ ਆਇਆ। ਗੁਰੂ ਜੀ ਨੇ ਕਿਹਾ, 'ਪਹਿਲਾਂ ਤੂੰ ਹੀ ਝਗੜਾ ਸ਼ੁਰੂ ਕੀਤਾ ਸੀ। ਹੁਣ ਵੀ ਸਾਡੀ ਸੰਗਤ ਆਉਂਦੀ ਨੂੰ ਜਿਹੜਾ ਨਹੀਂ ਛੇੜੇਗਾ, ਅਸੀਂ ਕੁਛ ਨਹੀਂ ਕਹਾਂਗੇ।'

ਭੀਮ ਚੰਦ ਪਿਛਲੀ ਭੁੱਲ ਬਖ਼ਸ਼ਾ ਕੇ ਤੇ ਅਗਾਂਹ ਗੁਰੂ ਜੀ ਅੱਗੇ ਇਹ ਬੇਨਤੀ ਕਰ ਕੇ, ਕਿ ਔਕੜ ਬਣੀ ਉਤੇ ਮੇਰੀ ਸਹਾਇਤਾ ਕਰਨੀ, ਭੀਮ ਚੰਦ ਚਲਾ ਗਿਆ।

ਅੱਗੇ ਨਦੌਣ ਯੁੱਧ ਦੀ ਕਥਾ ਹੈ। ਆਲਫ਼ ਖ਼ਾਂ ਭੀਮ ਚੰਦ ਉਤੇ ਚੜ੍ਹ ਆਇਆ। ਭੀਮ ਚੰਦ ਨੇ ਗੁਰੂ ਜੀ ਨੂੰ ਬੁਲਾ ਲਿਆ। ਗੁਰੂ ਜੀ ਨੇ ਮੈਦਾਨ ਵਿਚ ਇਕ ਰਾਜੇ ਨੂੰ ਮਾਰ ਦਿਤਾ। ਰਾਤ ਆਲਫ਼ ਖ਼ਾਂ ਨੱਸ ਗਿਆ। ਗੁਰੂ ਜੀ ਓਥੇ ਅੱਠ ਦਿਨ ਰਹੇ।

ਨਦੌਣ ਤੋਂ ਆ ਕੇ ਗੁਰੂ ਜੀ ਨੇ ਦੇਵੀ ਪੂਜਣ ਦਾ ਮਨ ਬਣਾਇਆ।

"ਅਸਿਪਾਨਿ ਕਰੀ ਜਸ ਆਯਸ ਮੋ, ਤਸ ਪੰਥ ਉਪਾਇ ਕਰੋਂ ਰੁਚਿ ਲਾਇ।
ਦੇਵੀ ਕੋ ਧਯਾਨ ਧਰੋ ਮਨ ਮੈ, ਤਿਨ ਹੇਤ ਯਾ ਪੰਥ ਕੋ ਕੀਜੈ ਬਨਾਇ।੩੪।"

ਦੇਵੀ ਦੀ ਪੂਜਾ ਅਰੰਭ ਕਰਨ ਵਾਸਤੇ ਗੁਰੂ ਜੀ ਨੇ ਦੇਸ-ਪਰਦੇਸ ਤੋਂ ਪੰਡਤ ਮੰਗਾਏ। ਪੰਡਤਾਂ ਨੇ ਕਿਹਾ, "ਕਲਿਜੁਗ ਵਿਚ ਕਾਲਿਕਾ ਮਾਈ ਪ੍ਰਗਟ ਨਹੀਂ ਹੋ ਸਕਦੀ ਕਿਉਂਕਿ ਏਥੋਂ ਦੇ ਪੰਡਤ ਤੁਰਕਾਂ ਦਾ ਧਾਨ ਖਾਂਦੇ ਹਨ। ਇਕ ਉਜੈਨ ਤੁਰਕ ਰਾਜ ਤੋਂ ਆਜ਼ਾਦ ਹੈ। ਓਥੋਂ ਦਾ ਦੱਤ ਨੰਦ ਪੰਡਤ ਆਵੇ, ਤਾਂ ਦੇਵੀ ਪ੍ਰਗਟ ਹੋ ਸਕਦੀ ਹੈ।"

ਉਹ ਪੰਡਤ ਜਵਾਲਾ ਜੀ ਦੇ ਦਰਸ਼ਨ ਨੂੰ ਆਇਆ ਤੇ ਰਾਤ ਅਨੰਦਪੁਰ ਰਿਹਾ। ਪੰਡਤ ਨੇ ਦਿਲ ਵਿਚ ਸੋਚਿਆ, ਗੁਰੂ ਜੀ ਆਪ ਆ ਕੇ ਦਰਸ਼ਨ ਦੇਣ, ਤਾਂ ਠੀਕ ਹੈ। ਗੁਰੂ ਜੀ ਪਾਲਕੀ ਵਿਚ ਬਹਿ ਕੇ ਆਪ ਉਸ ਪੰਡਤ ਕੋਲ ਗਏ। ਗੱਲ ਬਾਤ ਹੋਈ। ਪੰਡਤ ਨੇ ਕਿਹਾ, 'ਕਾਲਕਾ ਮਾਈ ਪਰਗਟ ਕਰਨ ਉਤੇ ਧਨ ਬਹੁਤ ਖ਼ਰਚ ਆਇਗਾ। ਬਾਕੀ ਪੰਡਤਾਂ ਕਿਹਾ, ਮਹਾਰਾਜ ਪਾਸ ਧਨ ਬੇਅੰਤ ਹੈ।

ਫਿਰ ਪੰਡਤ ਨੇ ਕਿਹਾ, 'ਮੇਰੇ ਗ੍ਰੰਥ ਸਾਰੇ ਉਜੈਨ ਪਏ ਹਨ।'

ਗੁਰੂ ਜੀ ਪਾਸ ਸੰਗਤ ਆਈ, ਚੜ੍ਹਾਵਾ ਬਹੁਤ ਚੜ੍ਹਿਆ। ਇਕ ਸਿੱਖ ਨੇ ਸੰਦੂਕ ਕਤਾਬਾਂ ਦੇ ਭਰੇ ਪੇਸ਼ ਕੀਤੇ। ਪੰਡਤ ਵੇਖ ਕੇ ਹੈਰਾਨ ਰਹਿ ਗਿਆ, ਕਿ ਇਹ ਮੇ ਗ੍ਰੰਥ ਕਿਵੇਂ ਆ ਗਏ। ਗੁਰੂ ਜੀ ਨੇ ਕਿਹਾ, 'ਤੇਰੀ ਪਤਨੀ ਨੇ ਇਕ ਸਿੱਖ ਹੱਥ ਭੇਜੇ ਹਨ ਤੇ ਆਹ ਸਾਰਾ ਧਨ ਵੀ ਲੈ ਲਵੋ। ਲੋੜ ਹੋਵੇਗੀ, ਤਾਂ ਹੋਰ ਵੀ ਮਿਲ ਜਾਵੇਗਾ।'

ਉਸ ਦਿਨ ਸੇਵਕ ਨੇ ਦੱਸਿਆ, ਕਿ ਨੌਂ ਲੱਖ ਚੜ੍ਹਤ ਆਈ ਹੈ, ਤੇ ਕੱਪੜੇ ਗਹਿ

ਏਸ ਤੋਂ ਵੱਖਰੇ।

ਸਾਮਗਰੀ ਇਕੱਠੀ ਕਰਕੇ ਦੇਵੀ ਪੂਜਾ ਸ਼ੁਰੂ ਹੋਈ, (ਸੰਮਤ)

"ਸੰਮਤ ਸਤ੍ਰਹ ਸਹਸ ਬਤਾਲੀ।
ਦੇਵੀ ਪੂਜਾ ਠਟੀ ਬਿਸਾਲੀ।੯੫।"

ਦਸ ਹਜ਼ਾਰ ਪੰਡਤ ਪੂਜਾ ਕਰਨ ਲੱਗੇ। ਵਿਚ ਦੇਵੀ ਦੀ ਮੂਰਤੀ ਧਰ ਕੇ ਉਦਾਲੇ ਮੰਤ੍ਰ ਪੜ੍ਹਨ ਲੱਗੇ।

# ਅਧਿਆਇ ਅੱਠਵਾਂ

ਦੇਵੀ ਪੂਜਾ ਸ਼ੁਰੂ ਹੋਇਆਂ ਤੀਸਰਾ ਸਾਲ ਸ਼ੁਰੂ ਹੋ ਗਿਆ।

ਗੁਰੂ ਜੀ ਹਰ ਸਮੇਂ ਸ਼ਕਾਰ ਖੇਡਦੇ ਰਹਿੰਦੇ ਸਨ। ਪੰਡਤਾਂ ਦੇ ਮਨ ਵਿਚ ਆਈ,

"ਮਨ ਮੈ ਕਹਾ, ਕਹਾ ਗੁਰ ਭਯੋ।
ਰਾਜ ਸੁਭਾਵ ਨ ਮਨ ਤੇ ਗਯੋ।
ਆਤਮ ਗਯਾਨ ਇਨੈ ਕਛੁ ਨਾਹੀ।
ਤਾ ਤੇ ਹਿੰਸਾ ਜੀਅ ਕਰਾਈ।੧੫।"

ਗੁਰੂ ਜੀ ਨੇ ਕਿਹਾ, ਤਿੰਨ ਸਾਲ ਹੋ ਗਏ ਨੇ, ਅਜੇ ਦੇਵੀ ਪਰਗਟ ਕਿਉਂ ਨਹੀਂ ਹੋਈ।

ਪੰਡਤਾਂ ਨੇ ਕਿਹਾ, ਹੁਣ ਕਲਿਜੁਗ ਹੈ, ਚਾਰ ਸਾਲ ਵਿਚ ਹੋਵੇਗੀ। ਨਾਲੇ ਏਥੇ ਬਹੁਤ ਸ਼ੋਰ ਸ਼ਰਾਬਾ ਹੈ, ਆਪਾਂ ਨੈਣਾਂ ਦੇਵੀ ਉਤੇ ਚੱਲੀਏ।

ਨੈਣਾਂ ਦੇਵੀ ਉਤੇ ਜਾ ਕੇ ਗੁਰੂ ਜੀ ਆਪ ਵੀ ਦੇਵੀ ਦੀ ਪੂਜਾ ਕਰਨ ਲੱਗ ਪਏ। ਚਾਰ ਮਹੀਨੇ ਗੁਰੂ ਜੀ ਨੇ ਸਿਰਫ਼ ਦੁੱਧ 'ਤੇ ਗੁਜ਼ਾਰਾ ਕੀਤਾ, ਫਿਰ ਚਾਰ ਮਹੀਨੇ ਕੇਵਲ ਪਾਣੀ ਉਤੇ, ਤੇ ਫਿਰ ਪਾਣੀ ਵੀ ਤਿਆਗ ਦਿਤਾ। ਇਹ ਕਠਨ ਤਪ ਵੇਖਕੇ ਇੰਦਰ, ਪਾਣੀ ਦਾ ਦੇਵਤਾ, ਬ੍ਰਹਮਾਂ ਆਦਿ ਕੰਬ ਉਠੇ, ਕਿ ਮਤਾਂ ਗੁਰੂ ਜੀ ਦੇਵੀ ਮਾਤਾ ਨੂੰ ਪ੍ਰਸੰਨ ਕਰਕੇ ਸਾਡਾ ਸਿੰਘਾਸਣ ਖੋਹ ਲੈਣ।

"ਜਬ ਏਹ ਭੀ ਸਤਿਗੁਰੁ ਤਜ ਦਯੋ।
ਏ ਲਖ ਸੁਰਪਤਿ[1] ਕੰਪਤ ਭਯੋ।੫੨।
ਬਰਨ[2], ਬਿਰੰਚਿ[3] ਸੇਸ[4] ਰਵਿ[5] ਸਾਰੇ।
ਸਭ ਕੰਪਤ ਮਨ ਮਾਹਿ ਬਿਚਾਰੇ।
ਮਤ ਮਾਤਾ[6] ਕੋ ਗੁਰੂ ਰਿਝਾਈ।
ਛੀਨ ਲਏ ਹਮਰੀ ਪ੍ਰਭਤਾਈ।੫੩।"

---

1. ਸੁਰਪਤਿ=ਦੇਵਤਿਆਂ ਦਾ ਰਾਜਾ ਇੰਦਰ। 2. ਬਰਨ=ਪਾਣੀ ਦਾ ਦੇਵਤਾ। 3. ਬਿਰੰਚਿ=ਬ੍ਰਹਮਾ। 4. ਸ਼ੇਸ਼ ਨਾਗ, ਸੱਪਾਂ ਦਾ ਰਾਜਾ। 5. ਸੂਰਜ। 6. ਦੁਰਗਾ।

ਇਕ ਪਾਸੇ ਗੁਰੂ ਜੀ ਤਪ ਕਰਦੇ ਤੇ ਦੂਸਰੇ ਪਾਸੇ ਆਈਆਂ ਸੰਗਤਾਂ ਨੂੰ ਦਰਸ਼ਨ ਵੀ ਦੇਂਦੇ। ਇਕ ਮਾਲੀ ਅੰਬ ਦਾ ਵਧੀਆ ਬੂਟਾ ਲਿਆਇਆ। ਮਹਾਰਾਜ ਨੇ ਬਾਗ ਵੱਲ ਤੀਰ ਚਲਾਇਆ, ਕਿ ਜਿੱਥੇ ਤੀਰ ਡਿੱਗੇ, ਓਥੇ ਜਾ ਕੇ ਲਗਾ ਦਿਹ। (ਕਵੀ ਲਿਖਦਾ ਹੈ) ਉਹ ਅੰਬ ਦਾ ਬੂਟਾ ਅਜੇ ਖਲਾ ਹੈ, ਕੱਦ ਛੋਟਾ ਹੈ, ਪਰ ਬਹੁਤ ਸਾਰੇ ਵੱਡੇ ਵੱਡੇ ਅੰਬ ਲਗਦੇ ਹਨ।

ਗੁਰੂ ਜੀ ਦੇਵੀ ਦੀ ਪੂਜਾ ਵੀ ਕਰਦੇ ਹਨ, ਸੰਗਤਾਂ ਨੂੰ ਦਰਸ਼ਨ ਵੀ ਦੇਂਦੇ ਹਨ, ਅਜੇਹੇ ਕੌਤਕ ਵੀ ਕਰਦੇ ਹਨ, ਤੇ ਸ਼ਸਤਰਾਂ ਦੀ ਪੂਜਾ ਵੀ ਕਰਦੇ ਹਨ।

ਏਥੇ ਕਵੀ ਲਿਖਦਾ ਹੈ, ਕਿ ਕਈ ਦੇਵੀ ਦੇਵਤੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਨ, ਤੇ ਉਹ ਗੁਰੂ ਜੀ ਨੂੰ ਭਰਮਾਉਣ ਦਾ ਯਤਨ ਕਰਦੇ,ਕਿ ਤੁਸਾਂ ਕਾਲੀ (ਦੁਰਗਾ) ਤੋਂ ਕੀ ਲੈਣਾ ਹੈ। ਜੋ ਰਿੱਧੀਆਂ ਸਿੱਧੀਆਂ ਚਾਹੋ, ਸਾਥੋਂ ਲਵੋ।

(ਪਰ ਕਈ ਥਾਂਈਂ ਕਵੀ ਲਿਖਦਾ ਹੈ, ਕਿ ਸਭ ਰਿੱਧੀਆਂ ਸਿੱਧੀਆਂ ਗੁਰੂ ਜੀ ਦੇ ਚਰਨਾਂ ਵਿਚ ਹਨ।)

ਕਈ ਬੇਮੁਖ ਗੁਰੂ ਜੀ ਦੀ ਨਿੰਦਿਆ ਵੀ ਕਰਦੇ,

"ਰਾਜਨ ਕੀ ਇਕ ਜੀਤ ਲੜਾਈ।
ਫੂਲ ਗਯੋ ਸੋਢੀ ਅਧਿਕਾਈ।੮੭।
ਪੁਨਿ ਜਗ ਮੈ ਯਹਿ ਸਾਂਗ ਰਚਾਯੋ।
ਚਾਹਤ ਕਾਲੀ ਪ੍ਰਗਟ ਕਰਾਯੋ।
ਬ੍ਰਹਮਾਦਿਕ, ਬਿਸਨਾਦਿਕ ਦੇਵਾ।
ਹਾਰ ਪਰੇ ਸੁਰ ਕਰ ਕਰ ਸੇਵਾ।੮੮।"

ਭਾਵ, ਐਨੇ ਦੇਵਤੇ ਯਤਨ ਕਰ ਹਟੇ ਹਨ, ਪਰ ਕਾਲੀ ਪਰਗਟ ਨਹੀਂ ਹੋਈ, ਤਾਂ ਗੁਰੂ ਕਿਵੇਂ ਕਰ ਲਵੇਗਾ।

(ਏਥੇ ਕਵੀ ਇਕ ਗ਼ਲਤੀ ਕਰਦਾ ਹੈ। ਬਿਸਨ (ਵਿਸ਼ਨੂੰ) ਦੇਵਤਿਆਂ 'ਚੋਂ ਵੱਡਾ [ਈਸ਼ਵਰ] ਹੈ। ਉਹਨੂੰ ਦੇਵੀ ਦੀ ਪੂਜਾ ਕਰਦਾ ਦਿਖਾਉਣਾ, ਵੈਦਿਕ ਮੱਤ ਦੇ ਸਿਧਾਂਤ ਦੇ ਉਲਟ ਹੈ।)

ਦੇਵੀ ਦੇ ਪਰਗਟ ਹੋਣ ਦਾ ਸਮਾਂ ਨੇੜੇ ਆਇਆ, ਤਾਂ ਹਜ਼ੂਰ ਓਥੇ ਰਹੇ, ਬਾਕੀ ਕੁਛ ਸੇਵਕ ਤੇ ਪੰਡਤ ਥੱਲੇ ਭੇਜ ਦਿਤੇ। ਇਕ ਮੁਖੀ ਪੰਡਤ ਰਹਿ ਗਿਆ।

ਪੰਡਤ ਨੇ ਕਿਹਾ, "ਮਹਾਰਾਜ ! ਹੁਣ ਦੇਵੀ ਪਰਗਟ ਹੋਣ ਵਾਲੀ ਹੈ, ਬਲੀ ਕਿਸ ਦੀ ਦਿਹੋਗੇ।"

ਗੁਰੂ ਜੀ ਨੇ ਕਿਹਾ, "ਤੇਰੀ ਬਲੀ ਦੇਵਾਂਗੇ।"

ਇਹ ਸੁਣ ਕੇ ਮੁਖੀ ਪੰਡਤ ਵੀ ਡਰਦਾ ਨੱਸ ਗਿਆ,ਤੇ ਗੁਰੂ ਜੀ ਇਕੱਲੇ ਹੀ ਰਹਿ ਗਏ। ਫਿਰ ਗੁਰੂ ਜੀ ਦੇ ਪੰਜਾਂ ਸੇਵਕਾਂ ਕਿਹਾ, "ਗੁਰੂ ਦੇਵ ! ਸਾਡੀ ਬਲੀ ਦੇ ਦਿਹੋ।"

ਹਜ਼ੂਰ ਨੇ ਕਿਹਾ,"ਜਦੋਂ ਲੋੜ ਹੋਵੇਗੀ, ਬੁਲਾ ਲਵਾਂਗੇ। ਹੁਣ ਤੁਸੀਂ ਵੀ ਜਾਓ।" ਫਿਰ ਗੁਰੂ ਜੀ ਇਕੱਲੇ ਹੀ ਰਹਿ ਗਏ।

ਜਦ ਦੇਵੀ ਪਰਗਟ ਹੋਈ, ਤਾਂ ਸਾਰਾ ਬ੍ਰਹਿਮੰਡ ਕੰਬ ਉਠਿਆ ।

ਕਵੀ ਦੇਵੀ ਦੇ ਸਰੂਪ ਬਾਰੇ ਲਿਖਦਾ ਹੈ,

"ਮੁੰਡ ਮਾਲ[1] ਮੁਖ ਬਮਤ[2] ਜੁਾਲ[3] ਚਖ[4] ਭਾਲ[5] ਬਿਮਲ[6] ਅਤਿ ।
ਆਠ ਭੁਜਾ[7] ਸੋ ਕਰਾਲ[8] ਕਹਾਕਹ[9] ਕਰਤ ਹਰਤ ਸਤ[10] ।
ਛੁਟਤ ਬਯਾਲ[11] ਕਰ[12] ਏਕ ਧਾਰ ਤਰਵਾਰ ਜਗਤ ਜਤ ।
ਦੂਤੀ ਲਸਤ ਜਮਦਾੜ੍ਹ[13], ਤ੍ਰਿਤੀ ਕਰ ਸਾਂਗ[14] ਹਰਨ ਦੁਤਿ ।
ਚਤਰਥ ਚਾਪ[15] ਸਰ[16] ਪਾਂਚ, ਖਸਟਮੇ[17] ਜਾਨ ਤ੍ਰਿਸੂਲੰ ।
ਸਪਤਮ ਜਾਨ ਕੁਠਾਰ[18] ਅਸਟਮੇ ਪਾਸ[19] ਗਲੋਲੰ ।੧੦੪।"

(ਕਲਪਨਾ) ਕਿੰਨਾ ਭਿਆਨਕ ਰੂਪ ਚਿਤਰਿਆ ਹੈ ।

ਵੇਖਦੇ ਸਾਰ ਗੁਰੂ ਜੀ ਉਠੇ, ਤੇ ਭੇਟਾ ਵਜੋਂ ਕਿਹਾ,

"ਸਵਾ ਲਾਖ ਸਿਖ ਕੀ ਸੀਸ ਭੇਟ ਅਰਪੀ ਤਬ ਰੁਚਿ ਧਰ ।
ਕਾਲੀ ਪ੍ਰਤੱਛ ਇਹ ਬਿਧ ਭਈ, ਸੁਨਹੁ ਸੰਤ ਸਭ ਗੁਨੀ ਨਰ ।੧੦੫।"

ਦੇਵੀ ਨੇ ਕਿਹਾ, ਵਰ ਮੰਗੋ ।

"ਬਰੰ ਬ੍ਰਹਿ[20] ਕਹਯੋ ਦੇਵੀ ਯਾ ਤਬ ਹੀ,ਗੁਰ ਹੋਇ ਗਦਾਗਦ ਵਾਕ ਅਲਾਏ ।
ਦਾਨ ਦਿਜੈ ਜਗ ਮਾਤ ! ਇਹੈ,ਜਿਮ ਖ਼ਾਲਸਾ ਪੰਥ ਕਰੌਂ ਸੁਖ ਪਾਏ ।...੧੦੭।"

ਤਾਂ ਦੇਵੀ ਨੇ ਵਰ ਦਿਤਾ,

"ਜੈਸ ਬਿਧੰ ਹਰਿ ਸੰਕਰ ਸੋ ਸੁਤ[21] ਤੈਮ ਤੁਹੀ ਨਿਰਬਾਨ ਸਦਾ ਹੀ ।
ਯੌ ਕਹਿ ਖੰਡਾ ਦੀਓ ਪਹਿਰਾਇ ਕੈ, ਜਾਹਿ ਸੋ ਸੁੰਭ ਨਿਸੁੰਭ ਹਤਾਈ ।੧੦੮।"

ਦੇਵੀ (ਕਾਲਕਾ) ਨੇ ਕਿਹਾ, ਜਿਵੇਂ ਸ਼ਿਵ ਮੇਰਾ ਪੁੱਤਰ ਹੈ, ਓਸੇ ਤਰਾਂ ਤੂੰ ਹੈਂ । ਇਹ ਕਹਿਕੇ ਗੁਰੂ ਜੀ ਦੇ ਗਲ ਖੰਡਾ ਪਹਿਨਾਂ ਦਿਤਾ ।

(ਪਰ ਬਚਿਤ੍ਰ ਨਾਟਕ ਵਿਚ ਤਾਂ ਅਕਾਲ ਪੁਰਖ ਕਹਿੰਦਾ ਹੈ, 'ਮੈਂ ਅਪਨਾ ਸੁਤ ਤੋਹਿ ਨਿਵਾਜਾ ।' ਤੇ ਏਥੇ ਦੇਵੀ ਕਹਿ ਰਹੀ ਹੈ, 'ਤੂੰ ਮੇਰਾ ਪੁੱਤਰ ਹੈਂ ।' ਇਸਦਾ ਕੀ ਅਰਥ ? ਸਭ ਕਲਪਨਾ ਹੈ ।)

ਫਿਰ ਕਵੀ ਨੇ ਗੁਰੂ ਜੀ ਵੱਲੋਂ ਦੇਵੀ ਦੀ ਉਸਤਤ ਲਿਖੀ ਹੈ,

"ਜੈ ਜੈ ਹੇ ਦੇਵੀ, ਅਲਖ ਅਭੇਵੀ, ਬਿਧ[22] ਸੁਰ[23] ਸੇਵੀ, ਤ੍ਵਾ[24] ਸਰਨੰ ।
ਸ੍ਰਿਜ[25] ਪਾਲ ਸੰਘਰਣੀ[26] ਸੰਸੇ ਹਰਣੀ, ਕਾਲਸ ਚਰਣੀ ਭੈ ਹਰਨੰ ।

---

1. ਸਿਰਾਂ ਦੀ ਮਾਲਾ । 2. ਉਗ਼ਲਦੀ । 3. ਅੱਗ । 4. ਅੱਖਾਂ । 5. ਮੱਥਾ । 6. ਨਿਰਮਲ । 7. ਬਾਂਹੀਂ । 8. ਭਿਆਨਕ । 9. ਹੜਹੜਾ ਕੇ ਹੱਸਣਾ । 10. ਸ਼ਕਤੀ । 11. ਸੱਪ । 12. ਹੱਥ । 13. ਇਕ ਸ਼ਸਤਰ । 14. ਦੋ ਫਲਾਂ ਵਾਲੀ ਬਰਛੀ । 15. ਧਨਖ । 16. ਤੀਰ । 17.ਛੇਵੇਂ ਵਿਚ 18. ਕੁਹਾੜਾ । 19. ਫਾਹੀ, ਜਮ ਫਾਸ । 20. ਵਰ ਮੰਗੋ । 21. ਜਿਸ ਤਰ੍ਹਾਂ ਸ਼ਿਵ ਸ਼ੰਕਰ ਮੇਰਾ ਪੁੱਤਰ ਹੈ । 22. ਬ੍ਰਹਮਾ । 23. ਇੰਦਰ ਆਦਿ ਦੇਵਤੇ । 24. ਤੇਰੀ । 25. ਸਾਜ ਕੇ । 26. ਨਾਸ ਕਰਨ ਵਾਲੀ ।

ਜੈ ਜੈ ਹੇ ਮਾਈ, ਸਭ ਸੁਰ ਗਾਈ, ਬਿਧ ਹਰਿ ਲਾਈ, ਸੋਭ ਕਰੈ ।
ਸਭ ਹੋਤ ਪਸਾਰਾ, ਜਗਤ ਮੰਝਾਰਾ, ਨਿਰਖ ਨਿਰਾਰਾ, ਜੋਤਿ ਧਰੈ ।੧੧੦।"

(ਪਰ ਬਾਣੀ ਵਿਚ ਤਾਂ ਗੁਰੂ ਜੀ ਨੇ ਦੇਵੀ ਦੇਵਤਿਆਂ ਦੀ ਪੂਜਾ ਦਾ ਵਿਰੋਧ ਕੀਤਾ ਹੈ । 'ਕਿਸਨ ਬਿਸਨ ਕਬਹੂ ਨਹਿ ਧਯਾਊਂ,' ਆਦਿ ਕਈ ਮਿਸਾਲਾਂ ਮਿਲਦੀਆਂ ਹਨ। ਪਰ ਕਵੀ ਗੁਰੂ ਜੀ ਵੱਲੋਂ ਦੇਵੀ ਦੀ ਉਸਤਤ ਕਰਾ ਰਿਹਾ ਹੈ। ਇਹ ਸਿੱਖ ਸਿਧਾਂਤ ਦੇ ਉਲਟ ਹੈ ।)

ਦੇਵੀ ਉਸਤਤ ਸੁਣ ਕੇ ਲੋਪ ਹੋ ਗਈ ।

ਫਿਰ ਦੇਵਤੇ ਆਏ ਤੇ ਸਭ ਨੇ ਗੁਰੂ ਜੀ ਦੀ ਉਸਤਤ ਗਾਈ, ਤੇ ਸਭ ਨੇ ਆਪਣਾ ਆਪਣਾ ਬਲ (ਸ਼ਕਤੀ) ਗੁਰੂ ਜੀ ਨੂੰ ਦਿਤਾ । ਹਨੂੰਮਾਨ ਨੇ ਕਛਹਿਰਾ ਦਿਤਾ । ਕੇਸਾਂ ਵਾਲਾ ਸਰੂਪ ਵਿਸ਼ਨੂੰ ਨੇ ਦਿਤਾ ਤੇ ਸਾਰੇ ਸ਼ਸਤਰ ਦੁਰਗਾ ਨੇ ।

(ਕਵੀ ਨੂੰ ਦੇਵੀ ਦਿਉਤਿਆਂ ਦਾ ਬਹੁਤ ਗਿਆਨ ਮਾਲੂਮ ਹੁੰਦਾ ਹੈ, ਪਰ ਸਿੱਖੀ ਦਾ ਘੱਟ ।)

ਗੁਰੂ ਜੀ ਸਿੱਖਾਂ ਵਿਚ ਆਏ ਤੇ ਪੰਡਤਾਂ ਨੂੰ ਬਹੁਤ ਦਾਨ ਦਿਤਾ ।

ਫਿਰ ਗੁਰੂ ਜੀ ਭੇਸ ਬਦਲ ਕੇ (ਇਕ ਕੰਬਲੀ ਪਹਿਨ ਕੇ) ਮਸੰਦਾਂ ਦੇ ਘਰ ਗਏ, ਕਿਸੇ ਚੁਟਕੀ ਆਟਾ ਪਾਇਆ, ਕਿਸੇ ਨਾ, ਰਾਮ ਕੁਯਰ ਘਰੋਂ ਪੰਜ ਫੁਲਕੇ ਮਿਲੇ ।

ਫਿਰ ਗੁਰੂ ਜੀ ਨੇ ਨਟਾਂ ਨੂੰ ਹੁਕਮ ਦਿਤਾ, ਕਿ ਮਸੰਦਾਂ ਦੀ ਨਕਲ ਵਿਖਾਓ ।

ਨਟਾਂ ਨਕਲ ਵਿਖਾਈ । ਇਕ ਮਸੰਦ ਵੇਸਵਾ ਸਣੇ ਇਕ ਗ਼ਰੀਬ ਸਿੱਖ ਦੇ ਘਰ ਗਿਆ, ਤੇ ਉਸਨੂੰ ਬੜਾ ਤੰਗ ਕਰਕੇ ਭੇਟਾ ਲਈ। ਵੇਖਕੇ ਗੁਰੂ ਜੀ ਦੇ ਨੇਤਰ ਭਰ ਆਏ ।

ਗੁਰੂ ਜੀ ਨੇ ਮਸੰਦਾਂ ਤੋਂ ਲੇਖਾ ਮੰਗਿਆ ਲਿਆਂਦੀ ਭੇਟਾ ਦਾ, ਤਾਂ ਮਸੰਦ ਰੁੱਸ ਬੈਠੇ । ਗੁਰੂ ਜੀ ਦੇ ਬੁਲਾਉਣ 'ਤੇ ਵੀ ਮਸੰਦ ਨਾ ਆਏ ।

ਇਕ ਰਾਤ ਫਿਰ ਗੁਰੂ ਜੀ ਭੇਸ ਬਦਲ ਕੇ ਮਸੰਦਾਂ ਘਰ ਗਏ, ਕਿਸੇ ਘਰ ਵੇਸਵਾ ਨੱਚਦੀ ਵੇਖੀ, ਕਿਸੇ ਘਰ ਸ਼ਰਾਬ ਵਰਤੀਦੀ, ਤੇ ਕਿਸੇ ਘਰ ਗੁਰੂ ਕੀ ਨਿੰਦਿਆ ਹੁੰਦੀ ਸੁਣੀ। ਅਗਲੇ ਦਿਨ ਗੁਰੂ ਜੀ ਨੇ ਸਿੱਖ ਭੇਜ ਕੇ ਮਸੰਦ ਫੜ ਮੰਗਵਾਏ, ਤੇ ਬੜੇ ਤਸੀਹੇ ਦੇ ਕੇ ਮਾਰੇ, ਕਈ ਤੇਲ ਪਾ ਕੇ ਸਾੜੇ ।

ਬਖਤ ਮੱਲ ਮਸੰਦ ਭੱਜ ਕੇ ਮਾਈਆਂ ਕੋਲ ਜਾ ਲੁਕਿਆ । ਉਹਨੇ ਨੱਕ ਵਿਚ ਨੱਥ ਤੇ ਇਸਤਰੀਆਂ ਵਾਲੇ ਕੱਪੜੇ ਪਾ ਲਏ । ਗੁਰੂ ਜੀ ਨੇ ਓਥੋਂ ਵੀ ਫੜ ਮੰਗਵਾਇਆ, ਪਰ ਮਾਈਆਂ ਦੇ ਕਹਿਣ ਉਤੇ ਉਸਨੂੰ ਮਾਫ਼ ਕਰ ਦਿਤਾ ।

ਫਿਰ ਵਿਸਾਖੀ ਦਾ ਮੇਲਾ ਆ ਗਿਆ। ਦੇਵੀ ਪ੍ਰਗਟ ਹੋਈ ਸੁਣ ਕੇ ਬਹੁਤ ਸਿੱਖ ਆਏ ।

## ਅਧਿਆਇ ਨੌਂਵਾਂ

(ਖਾਲਸਾ ਸਾਜਣਾ) ਗੁਰੂ ਜੀ ਨੇ ਕੇਸਗੜ੍ਹ ਵਿਚ ਚਾਰ ਤੰਬੂ ਲਾ ਕੇ ਉਹਨਾਂ ਵਿਚ

ਬੱਕਰੇ ਬੰਨ੍ਹ ਦਿਤੇ, ਰਾਤ ਗੁਪਤ ਤੌਰ 'ਤੇ।

"ਤੰਬੂ ਚਾਰ ਸੁ ਅਧਿਕ ਮੰਗਾਏ।
ਭਿੰਨ ਭਿੰਨ ਕਰ ਤਹਾਂ ਲਗਾਏ।
ਪਾਂਚ ਅਜਾ ਸੁਤ* ਗੁਪਤ ਮੰਗਾਈ।
ਤਾ ਮੈਂ ਦੀਨ ਨਿਸਾਂ† ਬੰਧਵਾਈ।੭।"

ਅਗਲੇ ਵਿਸਾਖੀ ਦੇ ਦਿਨ ਗੁਰੂ ਜੀ ਨੇ ਦੀਵਾਨ ਵਿਚ ਐਲਾਨ ਕੀਤਾ,

"ਸਨਮੁਖ ਪੂਰਾ ਸਿੱਖ ਹੈ ਕੋਈ।
ਸੀਸ ਭੇਟ ਗੁਰ ਦੇਵੇ ਜੋਈ।
ਯੋਂ ਸੁਨ ਹੁਕਮ ਅਧਿਕ ਬਹੁ ਭਾਰਾ।
ਭਯੋ ਬਿਸਮ‡ ਯਹਿ ਸਕਲ ਸੰਸਾਰਾ।੧੦।
ਭੀਨ ਬੇਰ ਸ੍ਰੀ ਮੁਖ ਜਬ ਕਹਯੋ।
ਪਾਨਿ() ਜੋੜ ਸੇਵਕ ਇਕ ਅਯੋ।
ਗਹਿ ਤਾਕੀ ਭੁਜ ਖੜਗ ਨਿਕਾਰਯੋ।
ਤੇਜ ਅਧਿਕ ਇਹ ਬਿਧਿ ਤਨ ਧਾਰਯੋ।੧੧।
ਝਟਕ ਕਰਯੋ ਅਜਾ ਸੁਤ ਜਾਈ।
ਰੁਧਿਰ ਪ੍ਰਵਾਹ ਚਲਯੋ ਤਬ ਧਾਈ।
ਸ੍ਰੋਣਤ ਪੁਲਤ ਖੜਗ ਲੈ ਹਾਥਾ।
ਪੁਨਿ ਬਾਹਰ ਆਯੋ ਜਗਨਾਥਾ।੧੨।"

ਏਸੇ ਤਰਾਂ ਪੰਜਾਂ ਸਿੱਖਾਂ ਨੂੰ ਗੁਰੂ ਜੀ ਅੰਦਰ ਲੈ ਗਏ। ਵੇਖਕੇ ਲੋਕ ਕਹਿਣ ਲੱਗੇ,

"ਇਨ ਕੋ ਕਹਾਂ ਸਿਰਰ ਹੋ ਗਯੋ।
ਅਜਾ ਸੁਆਨ ਜਿਮ ਸਿਖਨ ਘਯੋ।੧੬।"

ਕਹਿੰਦੇ, ਇਹਨਾਂ 'ਤੇ ਤਾਂ ਕੋਈ ਜਾਦੂ ਹੋ ਗਿਆ ਹੈ। ਦੇਵੀ ਪਰਗਟ ਕੀਤੀ ਪੁੱਠੀ ਪੈ ਗਈ ਹੈ।

ਏਨੇ ਤਕ ਗੁਰੂ ਜੀ ਪੰਜਾਂ ਨੂੰ ਨਾਲ ਲੈ ਕੇ ਬਾਹਰ ਆ ਗਏ। ਤਾਂ ਲੋਕ ਧੰਨ ਧੰਨ ਕਹਿਣ ਲੱਗ ਪਏ।

ਮਹਾਰਾਜ ਸਤਲੁਜ ਦਾ ਜਲ ਮੰਗਾ ਕੇ ਉਪਰ ਬਾਣੀ ਪੜਨ ਲੱਗੇ। (ਅੰਮ੍ਰਿਤ ਤਿਆਰ ਕਰਨ ਲੱਗੇ।) ਕਿਰਪਾ ਰਾਮ ਪ੍ਰੋਹਤ ਨੇ ਸਾਰੀ ਕਹਾਣੀ ਮਾਤਾ ਜੀ ਨੂੰ ਜਾ ਦੱਸੀ। ਮਾਤਾ ਜੀ ਨੇ ਆ ਕੇ ਵਿਚ ਪਤਾਸੇ ਪਾ ਦਿਤੇ। (ਮਾਤਾ ਜੀ ਦਾ ਨਾਮ ਨਹੀਂ ਲਿਖਿਆ, ਪਰ 'ਮਹਲ' ਲਿਖਿਆ ਹੈ।)

"ਤਾ ਸਮੈ ਆਨ ਪਤਾਸੇ ਡਰੈ, ਗਨ ਪੇਖ ਸੋ ਮਹਲ ਕੋ ਬਾਤ ਅਲਾਈ।
ਤਾਤ 'ਰੁ ਮਾਤ ਕੀ ਅੰਸ ਭਈ ਅਬ, ਯਾ ਕਰ ਹੇਤ ਭਵੈ ਨਿਜ ਮਾਈ।੨੫।"

---

* ਬੱਕਰੀ ਦੇ ਪੁੱਤਰ=ਬੱਕਰੇ। † ਰਾਤ। ‡ ਹੈਰਾਨ। () ਹੱਥ।

ਫਿਰ ਪੰਜਾਂ ਨੂੰ ਮੂੰਹੋਂ ਵਾਹਿਗੁਰੂ ਅਖਵਾ ਕੇ ਅੰਮ੍ਰਿਤ ਛਕਾਇਆ। ਫਿਰ ਪੰਜਾਂ ਦੇ ਨਾਮ ਪਤੇ ਲਿਖਦਾ ਹੈ।

"ਪ੍ਰਥਮੈ ਸੋ ਕਹ ਨਾਮ, ਕੀ ਵਾਸੀ।
ਸੁਨ ਤਿਨ ਕਹਯੋ ਸੰਗ ਅਬਿਨਾਸੀ।
ਵਾਸੀ ਮੋਰ ਲਹੌਰ ਦਯਾਲਾ।
ਨਾਮ ਦਯਾ ਸਿੰਘ ਦਾਸ ਕ੍ਰਿਪਾਲਾ।੨੯।
ਪੂਰਬ ਜਨਮ ਲਊ ਥਾ ਜੋਈ।
ਜਾਤ ਸੋਫ਼ਤੀ ਖਤ੍ਰੀ ਸੋਈ।
ਨਿਹਚਲ ਸਿੰਘ* ਦੂਤੀ ਬਰ ਗਾਯੋ।
ਵਾਸੀ ਦੁਆਰਾਵਤੀ† ਜਨਾਯੋ।੩੦।
ਪੂਰਬ ਨਾਮਦੇਵ ਅਵਤਾਰਾ।
ਜਾਤ ਸੁ ਛੀਪੇ ਕੀ ਅਬ ਸਾਰਾ।
ਸਾਹਬ ਸਿੰਘ ਸੁ ਤ੍ਰਿਤੀ ਜੁ ਕਹੀਯੇ।
ਬਿਦਰ ਸਹਿਰ ਤਾ ਥਾਨ ਸੁ ਲਹੀਏ।੩੧।
ਪੂਰਬ ਸੈਨ ਨਾਈ ਥਾ ਸੰਤ।
ਅਬ ਭੀ ਨਾਈ ਜਾਤ ਲਖੰਤ।
ਚਤੁਰਥ ਧਰਮ ਸਿੰਘ ਅਬਿਨਾਸੀ।
ਹਸਤਨ ਪੁਰੀ ਜਵਨ ਕੀ ਵਾਸੀ।੩੨।
ਪੂਰਬ ਜਨਮ ਭਗਤ ਔ ਧੰਨਾ।
ਜਾਤ ਜਾਟ ਕੀ ਅਬ ਸੋ ਵੰਨਾ।
ਹਿੰਮਤ ਸਿੰਘ ਹਠੀਲਾ ਗਾਯੋ।
ਵਾਸੀ ਜਗੰਨਾਥ ਕੀ ਗਾਯੋ।੩੩।
ਪੂਰਬ ਜਨਮ ਬਧਕ ਔਤਾਰਾ।
ਜਾਤ ਝੀਵਰੰ ਕੀ ਸੁਖ ਸਾਰਾ।
ਅੰਗ ਸੰਗ ਸਤਜੁਗ ਕੇ ਸੰਗੀ।
ਪੰਚਨ ਮੇਲਤ ਜੋ ਗੁਰ-ਅੰਗੀ।੩੪।"

(ਕਵੀ ਨੇ ਸਭ ਨੂੰ ਪੁਰਾਣੇ ਭਗਤਾਂ ਦੇ ਅਵਤਾਰ ਹੀ ਮੰਨ ਲਿਆ। ਫਿਰ ਜਿਸ ਬਰਾਦਰੀ ਵਿਚੋਂ ਕੋਈ ਪਿਆਰਾ ਸੀ, ਓਸੇ ਬਰਾਦਰੀ ਦੇ ਭਗਤ ਦਾ ਅਵਤਾਰ ਮੰਨ ਲਿਆ ਹੈ। ਪਰ 'ਗੁਰਦਵਾਰੇ ਦਰਸ਼ਨ' ਨਾਮ ਦੀ ਪੁਸਤਕ ਵਿਚ ਗਿਆਨੀ ਠਾਕਰ ਸਿੰਘ ਪੰਜਾਂ ਪਿਆਰਿਆਂ ਦੇ ਅਸਥਾਨ ਇਉਂ ਲਿਖਦੇ ਹਨ। ਦਯਾ ਸਿੰਘ ਪਿੰਡ ਡੱਲਾ, ਧਰਮ ਸਿੰਘ ਪਿੰਡ ਜਟਵਾੜਾ ਜ਼ਿਲਾ ਸਹਾਰਨਪੁਰ, ਹਿੰਮਤ ਸਿੰਘ ਪਿੰਡ ਸੰਗਤਪੁਰਾ ਜ਼ਿਲਾ ਪਟਿਆਲਾ,

---

* ਮੁਹਕਮ ਸਿੰਘ। † ਦੁਆਰਕਾ।

ਮੁਹਕਮ ਸਿੰਘ ਪਿੰਡ ਬੂੜੀਆ, ਜ਼ਿਲਾ ਅੰਬਾਲਾ, ਸਾਹਿਬ ਸਿੰਘ ਪਿੰਡ ਨੰਗਲ ਸ਼ਹੀਦਾਂ ਜ਼ਿਲਾ ਹੁਸ਼ਿਆਰ ਪੁਰ।)

ਅੱਗੇ ਗੁਰੂ ਜੀ ਵੱਲੋਂ ਕੁਛ ਉਪਦੇਸ਼ (ਰਹਿਤਾਂ) ਲਿਖੇ ਹਨ। ਕੁੱਠਾ ਨਾ ਖਾਵੇ, ਮੀਣੇ ਮਸੰਦ, ਮੋਨੇ, ਲੜਕੀ ਮਾਰਨ ਜਾਂ ਵੇਚਣ ਵਾਲੇ ਨਾਲ ਨਾ ਵਰਤੇ। ਜੂਏ ਤੇ ਵੇਸਵਾ ਤੋਂ ਦੂਰ ਰਹੇ, ਆਦਿ। ਫਿਰ ਗੁਰੂ ਜੀ ਵੱਲੋਂ ਅਖਵਾਇਆ ਹੈ,

"ਬਿਨਾ ਵਾਹਿਗੁਰੂ ਨਾਹ ਮੁਖ ਭੋਜ ਧਾਰੇ।
ਧਰਾ ਚੰਡਿਕਾ ਗੋਦ ਮੈਂ ਤੋਹ ਪਿਆਰੇ।...੪੬।"

(ਏਥੇ ਵੀ ਕਵੀ ਨੇ ਪੰਥ ਨੂੰ ਚੰਡਕਾ ਦੀ ਗੋਦ ਪਾ ਦਿਤਾ ਹੈ।)

ਫਿਰ ਗੁਰੂ ਜੀ ਨੇ ਸਿੱਖਾਂ ਤੋਂ ਅੰਮ੍ਰਿਤ ਮੰਗਿਆ,

"ਉਤਰ ਸਿੰਘਾਸਨ ਜੁਗ ਕਰ ਜੋਰੀ।
ਅੰਮ੍ਰਿਤ ਲੇਤ ਆਪ ਸੁਖ ਗੋਰੀ।...੫੩।"
"ਜਾ ਵਿਧਿ ਅੰਮ੍ਰਿਤ ਤੁਮ ਗੁਰ ਪਾਯੋ।
ਤੈਸੇ ਮੋਹਿ ਮਿਲਾਯੋ ਭਾਯੋ।...੫੭।"

ਗੁਰੂ ਜੀ ਨੇ ਆਪ ਅੰਮ੍ਰਿਤ ਛਕਣ ਦੀ ਬੇਨਤੀ ਕੀਤੀ, ਤਾਂ ਪੰਡਤ ਸੜ ਭੁੱਜ ਗਏ, (ਕਿ ਗੁਰੂ ਸਿੱਖਾਂ ਨੂੰ ਐਨੀ ਵਡਿਆਈ ਕਿਉਂ ਦੇ ਰਹੇ ਹਨ।)

ਏਨੀ ਸ਼ਕਤੀ ਦੇ ਮਾਲਕ (ਅੰਮ੍ਰਿਤ ਦੇ ਦਾਤੇ) ਗੁਰੂ ਆਪ ਅੰਮ੍ਰਿਤ ਮੰਗ ਰਹੇ ਹਨ,

"ਸੋ ਗੁਰ ਪੂਰਨ ਅੰਮ੍ਰਿਤ ਮਾਂਗਤ, ਦੀਨ ਦਯਾਨਿਧਿ ਜੋ ਅਵਤਾਰੀ।੬੩।
ਸਭ ਤਯਾਗ ਜਨੇਵਨ‡ ਤੋੜ ਦਏ,ਤਸ ਭਾਂਤ ਪੀਏ ਸੁਖ ਸੋ ਰਸ ਕਾਰੀ।...੬੪।"

ਫਿਰ ਸਿੱਖਾਂ ਨੇ ਗੁਰੂ ਜੀ ਨੂੰ ਵੀ ਓਸੇ ਤਰਾਂ ਰਹਿਤਾਂ ਦੱਸੀਆਂ।

ਇਹ ਸ਼ੁਭ ਘਟਨਾ ਪਹਿਲੀ ਵਿਸਾਖ ਨੂੰ ਹੋਈ।

ਗੁਰੂ ਜੀ ਨੇ ਪੰਡਤਾਂ ਨੂੰ ਵੀ ਬੁਲਾਇਆ, ਕਿ ਆ ਕੇ ਅੰਮ੍ਰਿਤ ਛਕੋ, ਪਰ ਪੰਡਤ ਰੁਸ ਪਏ। ਉਹ ਸਲਾਹੀਂ ਕਰਦੇ, ਕਿ ਸਾਡੇ ਬਿਨਾਂ ਸਿੱਖ ਵਿਆਹ ਆਦਿ ਸਾਰਥ ਕਿਵੇਂ ਕਰ ਲਿਆ ਕਰਨਗੇ। ਇਸ ਹਉਮੈਂ ਵਿਚ ਪੰਡਤ ਬੁਲਾਏ ਵੀ ਨਾ ਆਏ।

ਕਵੀ ਲਿਖਦਾ ਹੈ, ਕਿ ਚੇਤ ਦੀ ਅਸ਼ਟਮੀ ਨੂੰ ਦੇਵੀ ਪਰਗਟ ਹੋਈ ਸੀ।

"ਮਧੁ† ਮਾਸ ਜੋ ਤਾਹ ਮੈ, ਥਿਤ ਅਸਟਮੀ ਜਾਨ।
ਪ੍ਰਤਖਯ ਦੇਵੀ ਕਾ ਭਯੋ, ਪੂਜਸ ਪੂਨਮ ਮਾਨ।੬੮।"

ਪੰਡਤ ਕਹਿੰਦੇ, ਅੱਗੇ ਗੁਰੂ ਜੀ ਪੰਡਤਾਂ ਦੀ ਪੂਜਾ ਕਰਦੇ ਹੁੰਦੇ ਸਨ, ਹੁਣ ਸਿੱਖਾਂ ਨੂੰ ਅੰਮ੍ਰਿਤ ਦੇ ਦਿਤਾ ਹੈ। ਇਸ ਵਾਸਤੇ ਰੁੱਸ ਪਏ।

ਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਦਿਤਾ, ਕਿ ਪਰਸਾਦ ਵਰਤਾਉ। ਦਯਾ ਸਿੰਘ, ਧਰਮ ਸਿੰਘ ਆਦਿ ਪਰੋਸਣ ਲਗ ਪਏ।

---

‡ ਜਨੇਊ। † ਮਧੁ=ਚੇਤ।

ਪੰਜ ਪੰਡਤ ਵੀ ਸਿੰਘ ਸਜੇ : ਕ੍ਰਿਪਾ ਸਿੰਘ, ਰਾਮ ਸਿੰਘ, ਗੁਰਮੁਖ ਸਿੰਘ, ਸਨਮੁਖ ਸਿੰਘ ਤੇ ਦਯਾ ਸਿੰਘ। ਬਾਬਾ ਬੱਠਾ ਵੀ ਸਿੰਘ ਸਜਿਆ। ਤ੍ਰਿੰਨ ਭਾਟੀਏ, ਪੰਜ ਖੱਤ੍ਰੀ, ਚਾਰ ਅਰੋੜੇ, ਤ੍ਰਿੰਨ ਲੁਬਾਣੇ, ਦੋ ਝੀਵਰ, ਬਚਿਤ੍ਰ ਸਿੰਘ, ਉਦੇ ਸਿੰਘ ਆਦਿ ਪੰਝੀ ਸਿੰਘ ਹੋਰ ਸਜੇ, ਜਿਨ੍ਹਾਂ ਨੂੰ ਗੁਰੂ ਜੀ ਨੇ ਪੰਝੀ 'ਮੁਕਤੇ' ਕਿਹਾ।

"ਪੰਝੀ ਮੁਕਤੇ ਭਏ ਅਨੂਪਾ।
ਨਾ ਅਤ ਬਯਾਹੇ: ਰੋਮ ਨ ਲੂਕਾ।੮੫।"

ਬਾਬੇ ਬੱਠੇ ਨੇ ਪੰਡਤਾਂ ਨੂੰ ਸਮਝਾਇਆ, ਪੁਰਾਣ ਦੀ ਲਿਖਤ ਅਨੁਸਾਰ ਸਿੱਖਾਂ ਦਾ ਰਾਜ ਹੋ ਜਾਣਾ ਹੈ, ਫੇਰ ਪਛਤਾਉਗੇ। ਸੋ ਬਹੁਤ ਸਾਰੇ ਪੰਡਤ ਪਰਸਾਦ ਛਕਣ ਆ ਗਏ, ਪਰ ਇਕ ਨਾ ਆਇਆ। ਉਹ ਕਹਿੰਦਾ, ਮੈਂ ਹੀ ਦੇਵੀ ਦੇ ਦਰਸ਼ਨ ਕਰਾਏ ਨੇ, ਤੇ ਮੈਨੂੰ ਗੁਰੂ ਜੀ ਨੇ ਨਹੀਂ ਬੁਲਾਇਆ।

"ਮੋ ਨੇ ਦੇਵੀ ਪੂਜ ਕਰਾਵਾ।
ਮੋ ਕੋ ਗੁਰ ਅਬ ਨਾਹਿ ਬੁਲਾਵਾ।੯੫।"

ਪੰਡਤ ਨੇ ਕਿਹਾ, ਸਾਡੇ ਬਿਨਾਂ ਕਿਸੇ ਨੂੰ ਪਰਸ਼ਾਦ ਵਰਤਾਉਣ ਦਾ ਹੱਕ ਨਹੀਂ।

ਗੁਰੂ ਜੀ ਨੇ ਜਾਪ ਸਾਹਿਬ ਤੇ ਅਨੰਦ ਸਾਹਿਬ ਪੜ੍ਹ ਕੇ ਪਰਸ਼ਾਦ ਕਰਦ (ਕਿਰ-ਪਾਨ) ਭੇਟ ਕਰਕੇ ਵਰਤਾਉਣ ਦਾ ਹੁਕਮ ਦੇ ਦਿਤਾ।

ਫਿਰ ਮੁਖੀ ਪੰਡਤ ਕ੍ਰੋਧ ਭਰਿਆ ਆਇਆ ਤੇ ਕਿਹਾ, ਪੰਡਤ ਦੀ ਪੂਜਾ ਹਰ ਸਾਰਥ 'ਤੇ ਹੁੰਦੀ ਸੀ, ਪਰ ਤੁਸਾਂ ਪੰਡਤ ਦਾ ਆਦਰ ਮਾਣ ਗੁਆ ਦਿਤਾ ਹੈ।

ਤਾਂ ਗੁਰੂ ਜੀ ਨੇ ਸਿੱਖਾਂ ਪ੍ਰਤੀ ਸ਼ਰਧਾ ਪਰਗਟ ਕਰਦਿਆਂ ਸਵੱਯੇ ਉਚਾਰੇ,

"ਸੇਵ ਕਰੀ ਇਨ ਕੀ ਮਨ ਭਾਵਤ......।"

ਫਿਰ ਗੁਰੂ ਜੀ ਨੇ ੧੭੪੬ ਬਿ. ਦੇ ਕੱਤਕ ਵਿਚ ਪੰਡਤਾਂ ਨੂੰ ਵਿਦਿਆ ਕੀਤਾ।

ਨਿੰਦਕ ਨਿੰਦਿਆ ਕਰਦੇ, ਕਿ ਗੁਰੂ ਜੀ ਨੇ ਵਰਣ-ਵੰਡ ਮਿਟਾ ਕੇ ਸਭ ਨੂੰ ਅੰਮ੍ਰਿਤ ਛਕਾਕੇ ਇਕ ਬਣਾ ਲਿਆ ਹੈ।

ਫਿਰ ਗੁਰੂ ਜੀ ਨੇ ਪਹਾੜੀ ਰਾਜਿਆਂ ਨੂੰ ਸੁਨੇਹਾ ਭੇਜਿਆ, ਕਿ ਆਓ, ਅੰਮ੍ਰਿਤ ਛਕ ਕੇ ਖ਼ਾਲਸਾ ਬਣੋ।

ਰਾਜਿਆਂ ਕਿਹਾ, ਅਸੀਂ ਛੱਤ੍ਰੀ ਰਾਜੇ ਹਾਂ। ਇਹਨਾਂ ਨੀਂਵੀਆਂ ਜਾਤਾਂ ਨਾਲ ਅੰਮ੍ਰਿਤ ਕਿਉਂ ਛਕੀਏ। ਇਹ ਤਾਂ ਸਾਡੇ ਸਾਮ੍ਹਣੇ ਚਿੜੀਆਂ ਵਾਂਗ ਹਨ।

ਗੁਰੂ ਜੀ ਨੇ ਕਿਹਾ, ਹੱਛਾ, ਮੈਂ ਖੜਗਧਾਰੀ ਤਾਂ ਹੀ ਸਦਾਵਾਂਗਾ, ਜੇ ਚਿੜੀਆਂ ਤੋਂ ਬਾਜ ਤੁੜਾ ਦਿਆਂਗਾ।

"ਮੈਂ ਅਸ ਪਾਨਜ ਤਦ ਸੁ ਕਹਾਉਂ।
ਚਿੜੀਅਨ ਪੈ ਜੋ ਬਾਜ ਤੁੜਾਉਂ।...੧੨੧।"

ਮੈਂ ਇਹਨਾਂ ਨੀਂਵਿਆਂ ਨੂੰ ਹੀ ਰਾਜ ਦਿਆਂਗਾ, ਫਿਰ ਸਾਰੇ ਖ਼ਵਾਰ ਹੋ ਕੇ ਮਿਲਨਗੇ।

# ਅਧਿਆਇ ਦਸਵਾਂ

ਗੁਰੂ ਜੀ ਦੇ ਬੁਲਾਏ ਸਾਰੇ ਇਲਾਕਿਆਂ ਦੇ ਸਿੱਖ ਆਏ ਤੇ ਅੰਮ੍ਰਿਤ ਛਕਿਆ। ਉਹ ਲੋੜ ਜੋਗਾ ਲੋਕਾਂ ਤੋਂ ਉਗਰਾਹ ਲੈਂਦੇ।

ਭੀਮ ਚੰਦ ਸਾਥੀਆਂ ਨੂੰ ਲੈ ਕੇ ਔਰੰਗਜ਼ੇਬ ਕੋਲ ਫ਼ਰਯਾਦੀ ਗਿਆ। ਰਾਜੇ ਨੇ ਕਿਹਾ, ਗੁਰੂ ਗੋਬਿੰਦ ਸਿੰਘ ਨੇ ਖ਼ਾਲਸਾ ਪੰਥ ਸਾਜ ਲਿਆ ਹੈ। ਉਹਨੇ ਸਾਨੂੰ ਵੀ ਕਿਹਾ, ਕਿ ਸਿੱਖ ਬਣ ਕੇ ਬਾਦਸ਼ਾਹ ਨਾਲ ਲੜੋ। ਅਸੀਂ ਨਹੀਂ ਮੰਨੇ, ਤਾਂ ਉਹਨੇ ਸਾਨੂੰ ਲੁਟਣਾ ਸ਼ੁਰੂ ਕਰ ਦਿਤਾ ਹੈ।

ਬਾਦਸ਼ਾਹ ਨੇ ਕਿਹਾ, ਕੋਈ ਜਰਨੈਲ ਉਸ ਉਪਰ ਚੜ੍ਹ ਕੇ ਜਾਵੇ।

ਲਾਹੌਰ ਦਾ ਸੂਬੇਦਾਰ ਤਿਆਰ ਹੋਇਆ।

ਦਸ ਲਖ ਫ਼ੌਜ ਦਿੱਲੀ ਤੋਂ ਤੁਰ ਕੇ ਸਰਹਿੰਦ ਆ ਪਹੁੰਚੀ।

ਸਰਹਿੰਦ ਦੇ ਲੋਕਾਂ ਨੇ ਗੁਰੂ ਜੀ ਨੂੰ ਖ਼ਬਰ ਪੁਚਾ ਦਿਤੀ।

ਕਵੀ ਔਰੰਗਜ਼ੇਬ ਦੀ ਕੁੱਲ ਫੌਜ ਚਾਲੀ ਲੱਖ ਲਿਖਦਾ ਹੈ, ਜੋ ਅਤਿ ਕਥਨੀ ਹੈ।

"ਜਾਹਿ ਰਕਾਬ ਕੇ ਸੰਗ ਰਹੈਂ ਭਟ, ਚਾਲਿਸ ਲਾਖ ਅਨੰਤ ਬਲਾਈ।...੪੩।"

ਰਾਜਿਆਂ ਦਾ ਦਲ ਸਰਕਾਰੀ ਫ਼ੌਜ ਨਾਲ ਆ ਮਿਲਿਆ।

ਸਖ਼ਤ ਲੜਾਈ ਸ਼ੁਰੂ ਹੋ ਗਈ। ਸਰਕਾਰੀ ਫ਼ੌਜ ਦਾ ਬੜਾ ਨੁਕਸਾਨ ਹੋਇਆ।

ਮੁਸਲਮ ਸੂਬੇਦਾਰ ਨੇ ਭੀਮਚੰਦ ਦੇ ਵਜ਼ੀਰ ਤੋਂ ਭੀਮਚੰਦ ਤੇ ਗੁਰੂ ਜੀ ਦੇ ਵੈਰ ਦਾ ਕਾਰਨ ਪੁਛਿਆ। ਵਜ਼ੀਰ ਨੇ ਦੱਸਿਆ, ਕਿ ਗੁਰੂ ਜੀ ਕੋਲ ਚਾਰ ਹਾਥੀ ਬਹੁਤ ਸੁੰਦਰ ਹਨ, ਜਿੰਨ੍ਹਾ ਉਤੇ ਭੀਮ ਚੰਦ ਦਾ ਮਨ ਭਰਮ ਗਿਆ। ਬੱਸ, ਇਸ ਗੱਲ ਤੋਂ ਲੜਾਈ ਸ਼ੁਰੂ ਹੋ ਗਈ।

ਵਜ਼ੀਰ ਹਾਥੀ ਦੇ ਆਉਣ ਦੀ ਕਹਾਣੀ ਦਸਦਾ ਹੈ, ਕਿ ਆਸਾਮ ਦੇ ਰਾਜੇ ਘਰ ਗੁਰੂ ਜੀ ਦੇ ਵਰ ਨਾਲ ਪੁੱਤਰ ਹੋਇਆ ਸੀ। ਉਸਦੇ ਮੱਥੇ ਉਤੇ ਗੁਰੂ ਜੀ ਦੀ ਮੋਹਰ ਦਾ ਨਸ਼ਾਨ ਸੀ। ਕੰਵਰ ਨੇ ਰਾਜਾ ਬਣਕੇ, ਮਾਤਾ ਕੋਲੋਂ ਮੋਹਰ ਦੀ ਕਹਾਣੀ ਸੁਣੀ ਤੇ ਅਨੰਦ ਪੁਰ ਆਇਆ। ਉਸਨੇ ਪ੍ਰਸਾਦੀ ਹਾਥੀ ਭੇਟ ਚੜ੍ਹਾਇਆ।

ਅਨੰਦਪੁਰ ਵਿਚ ਸੱਤ ਗੁਰ-ਅਸਥਾਨ ਪ੍ਰਸਿਧ ਦਸਦਾ ਹੈ: ਕੇਸਗੜ੍ਹ, ਦਮਦਮਾ, ਅਨੰਦਪੁਰ, ਨੌਂਵੇਂ ਗੁਰੂ ਦਾ ਦੇਹੁਰਾ, ਅਗੰਮਪੁਰੀ, ਮੰਜੀ ਸਾਹਿਬ, ਸ਼ਕਾਰਗਾਹ।

ਵਜ਼ੀਰ ਕਹਿੰਦਾ ਹੈ, ਮੈਂ ਰਾਜੇ ਨੂੰ ਕਹਿ ਰਿਹਾ ਸਾਂ, ਕਿ ਗੁਰੂ ਨਾਲ ਨਾ ਵਿਗਾੜ।

ਏਥੇ ਸੂਬੇ ਦਾ ਨਾਮ ਵਜ਼ੀਰ ਖ਼ਾਨ ਲਿਖਿਆ ਹੈ।

ਜਬਰ (ਜ਼ਬਰਦਸਤ) ਖ਼ਾਨ ਚੌਪੜ ਖੇਡ ਰਿਹਾ ਸੀ। ਗੁਰੂ ਜੀ ਨੇ ਓਥੇ ਤੀਰ ਮਾਰਿਆ, ਤਾਂ ਛੱਡ ਕੇ ਨੱਸ ਗਿਆ। ਤੀਰ ਸਵਾ ਕੋਹ ਤੋਂ ਮਾਰਿਆ। ਸੂਬੇ ਕਿਹਾ, ਇਹ ਕਰਾਮਾਤ ਹੈ। ਗੁਰੂ ਜੀ ਨੇ ਦੂਸਰੇ ਤੀਰ ਨਾਲ ਚਿੱਠੀ ਲਿਖ ਭੇਜੀ, ਕਿ ਇਹ ਕਰਾਮਾਤ ਨਹੀਂ, ਅਭਿਆਸ ਹੈ।

ਤਾਰਾ ਗੜ੍ਹ, ਦਮਦਮਾ, ਅਗਮਪੁਰ, ਹੋਲਗੜ੍ਹ ਆਦਿ ਵਿਚ ਸਿੱਖ ਤਿਆਰ

ਬੈਠੇ ਸਨ।

ਬਾਬਾ ਅਜੀਤ ਸਿੰਘ ਜੀ ਸੁੰਦਰੀ ਜੀ ਦੇ ਤੇ ਬਾਕੀ ਤਿੰਨੇ ਮਾਤਾ ਜੀਤ ਕੁਯਰ ਦੇ ਸਨ।

ਗੁਰੂ ਜੀ ਦਾ ਪਰਵਾਰ ਉਸ ਵੇਲੇ ਅਗਮਗੜ੍ਹ ਸੀ, ਜਿੱਥੇ ਦੁਸ਼ਮਣ ਨੇ ਹਮਲਾ ਕੀਤਾ।

ਵੈਰੀ ਦਲ ਦੇ ਜਰਨੈਲ : ਸ਼ੇਰ ਖ਼ਾਨ, ਹਯਾਤ ਖ਼ਾਨ, ਮੁਹੰਮਦ ਖ਼ਾਨ, ਕੁਤਬ ਖ਼ਾਨ, ਨਾਹਰ ਖ਼ਾਨ, ਦਿਲਾਵਰ ਖ਼ਾਨ, ਖ਼ਾਨ ਬਹਾਦਰ, ਹੁਸੈਨੀ, ਕਾਬਲ ਜੰਗ, ਭੀਮ ਚੰਦ, ਫਤੇ ਚੰਦ, ਸੁਖਦੇਵ, ਕੇਸਰੀ ਚੰਦ ਆਦਿ।

ਜਦ ਦੁਸ਼ਮਣ ਨੇ ਗੁਰੂ ਜੀ ਦੇ ਪਰਵਾਰ 'ਤੇ ਹਮਲਾ ਕੀਤਾ, ਤਾਂ ਮਾਤਾ ਜੀ ਨੇ ਕਿਹਾ,

"ਨਹੀਂ ਪੰਥ ਕੀਜੈ। ਨਤੋ ਦੂਖ ਦੀਜੈ।੧੭੩।"

(ਹੇ ਗੋਬਿੰਦ ਸਿੰਘ !) ਨਾ ਤੂੰ ਪੰਥ ਸਾਜਦੋਂ, ਨਾ ਇਹ ਦੁੱਖ ਸਹਿਣੇ ਪੈਂਦੇ।

(ਇਹ ਕਵੀ ਦੇ ਵਿਚਾਰ ਹਨ, ਮਾਤਾ ਜੀ ਦੇ ਨਹੀਂ ਹੋ ਸਕਦੇ।)

ਵੈਰੀ ਨੇ ਰਾਤ ਹਮਲਾ ਕੀਤਾ। ਬਿਜੈਗੜ੍ਹ ਵਿਚ ਪੰਜ ਹਜ਼ਾਰ ਸਿੱਖ ਸਨ, ਤੇ ਜਰਨੈਲ ਸਨ, ਸ਼ੇਰ ਸਿੰਘ ਨਾਹਰ ਸਿੰਘ ਦੋਵੇ ਭਰਾ। ਉਹਨਾਂ ਪਿਛਲੇ ਪਹਿਰ ਵੈਰੀ 'ਤੇ ਧਾਵਾ ਬੋਲਿਆ। ਵੈਰੀ ਪਿੜ ਵਿਚੋਂ ਨੱਸ ਗਏ। ਸਿੰਘਾਂ ਨੇ ਬਹੁਤ ਸਾਰਾ ਮਾਲ ਲੁੱਟ ਲਿਆਂਦਾ। ਦਿਨੇ ਗੁਰੂ ਜੀ ਨੇ ਸਿੰਘਾਂ ਨੂੰ ਸਿਰੋਪਾਉ ਦਿਤੇ।

# ਅਧਿਆਇ ਗਿਆਰ੍ਹਵਾਂ

ਤੁਰਕਾਂ ਦਾ ਨਾਸ ਹੁੰਦਾ ਵੇਖਕੇ ਰਾਜੇ ਬੜੇ ਖ਼ੁਸ਼ ਸਨ। ਉਹ ਸੋਚਦੇ ਸਨ,

"ਤੁਰਕ ਹਨੈ, ਤਬ ਗੁਰ ਦਿਸ ਹੋਵੈ।

ਤੁਰਕ ਜੀਤ ਭਏ, ਤੁਰਕ ਸੰਗੋਵੈ।...੪।"

ਜ਼ਰਬਰਦਸਤ ਖ਼ਾਂ ਨੇ ਰਾਜਿਆਂ ਨੂੰ ਧਮਕਾਇਆ, ਕਿ ਦੋ ਸਿੰਘਾਂ ਨੇ ਹਮਲਾ ਕੀਤਾ ਹੈ, ਤਾਂ ਏਨੀ ਫ਼ੌਜ ਮਰ ਗਈ ਹੈ, ਕਿਤੇ ਦੋ ਹਜ਼ਾਰ ਆ ਪੈਂਦਾ, ਤਾਂ ਸਾਰੀ ਫ਼ੌਜ ਹੀ ਮਰ ਜਾਂਦੀ। ਸੋ, ਮੈਂ ਜਾਂਦਾ ਹਾਂ, ਤੁਸੀਂ ਆਪੇ ਗੁਰੂ ਨਾਲ ਨਜਿੱਠੋ। ਨਾਲੇ ਕਈ ਲੱਖ, ਜੋ ਖ਼ਰਚ ਹੋਇਆ ਹੈ, ਉਹ ਦਿਹੋ, ਨਹੀਂ ਤਾਂ ਕੈਦ ਕਰ ਲਵਾਂਗਾ।

ਰਾਜਿਆਂ ਕਿਹਾ, ਸਾਨੂੰ ਗੁਰੂ ਨੂੰ ਲੁਟਣ ਦੀ ਛੋਟ ਦੇ ਦਿਉ, ਅਸੀਂ ਪੈਸੇ ਭਰ ਦਿਆਂਗੇ। ਅਸੀਂ ਭਲਕੇ ਮਸਤ ਹਾਥੀ ਕਿਲੇ 'ਤੇ ਛੱਡਾਂਗੇ।

ਗੁਰੂ ਜੀ ਨੂੰ ਪਤਾ ਲੱਗਾ, ਤਾਂ ਹਜ਼ੂਰ ਨੇ ਕਿਹਾ, ਸਾਡਾ ਹਾਥੀ ਦੁਨੀ ਚੰਦ ਰਾਜਿਆਂ ਦੇ ਹਾਥੀ ਦਾ ਟਾਕਰਾ ਕਰੇਗਾ।

ਰਾਤ ਦੁਨੀਚੰਦ ਨੇ ਗੁਰਬਖ਼ਸ਼ ਸਿੰਘ ਕੋਲ ਜਾ ਕੇ ਗਿਲ੍ਹਾ ਕੀਤਾ, ਕਿ ਗੁਰੂ ਇਸ ਤਰਾਂ ਮੈਨੂੰ ਮਰਵਾਉਣਾ ਚਾਹੁੰਦਾ ਹੈ। ਗੁਰਬਖ਼ਸ਼ ਸਿੰਘ ਨੇ ਬਥੇਰਾ ਹੌਸਲਾ ਦਿਤਾ, ਪਰ

ਦੁਨੀ ਚੰਦ ਨਾ ਸਮਝਿਆ। ਉਹਨੇ ਅੱਗੋਂ ਕਿਹਾ,

"ਸ੍ਰੀ ਕਰਤਾਰ ਪੁਰੇ ਅਬ ਜੈ ਹੈਂ।
ਸੋਢੀ ਵਹੈ ਗੁਰੂ ਕਰ ਲੈ ਹੈਂ।੩੧।
ਹਮਰੇ ਗੁਰੂ ਹਾਥ ਮੈ ਜਾਨੋ।
ਜਿਹ ਚਾਹੈਂ, ਤਿਹ ਕਰੈ, ਪਛਾਨੋ।...੩੨।"

ਸਾਰਿਆਂ ਸਿੱਖਾਂ ਨੇ ਦੁਨੀ ਚੰਦ ਨੂੰ ਝਿੜਕ ਦਿਤਾ, ਤਾਂ ਉਹ ਆਪਣੇ ਘਰ ਪਰਤ ਆਇਆ। ਉਹ ਸਾਥੀਆਂ ਨੂੰ ਨਾਲ਼ ਲੈ ਕੇ ਨੱਸ ਤੁਰਿਆ। ਪਹਾੜ ਤੋਂ ਡਿੱਗ ਕੇ ਉਸਦੀ ਲੱਤ ਟੁੱਟ ਗਈ। ਸਾਥੀ ਚੁਕ ਕੇ ਉਸਦੇ ਘਰ ਲੈ ਗਏ। ਓਥੇ ਉਹ ਸੱਪ ਲੜ ਕੇ ਮਰ ਗਿਆ। ਉਹਦੇ ਸਾਥੀ ਨਾਲ ਨੱਸ ਗਏ।

ਸਵੇਰੇ ਸਿਖਾਂ ਨੇ ਗੁਰੂ ਜੀ ਨੂੰ ਦੱਸਿਆ, ਕਿ ਰਾਤ ਦੁਨੀ ਚੰਦ ਨੱਸ ਗਿਆ ਹੈ।

ਤਾਂ ਗੁਰੂ ਜੀ ਨੇ ਦੱਖਣ ਦੇਸ ਦੇ ਰਾਜਪੂਤ ਛਤ੍ਰੀ ਬਚਿੱਤ੍ਰ ਸਿੰਘ ਨੂੰ ਹਾਥੀ ਨਾਲ ਲੜਨ ਦਾ ਹੁਕਮ ਦਿਤਾ। ਬਚਿੱਤ੍ਰ ਸਿੰਘ ਤਿਆਰ ਹੋ ਪਿਆ। ਗੁਰੂ ਜੀ ਨੇ ਉਸਨੂੰ ਸ਼ਸਤਰ ਦੇ ਕੇ ਵਿਦਿਆ ਕੀਤਾ।

ਰਾਜਿਆਂ ਨੇ ਸ਼ਰਾਬ ਨਾਲ ਰਜਾ ਕੇ ਹਾਥੀ ਲਿਆਂਦਾ। ਉਸਦੇ ਮੱਥੇ ਅੱਗੇ ਤਵੀਆਂ ਬੱਧੀਆਂ ਹੋਈਆਂ ਸਨ, ਤੇ ਸੁੰਡ ਨਾਲ ਤਲਵਾਰ ਬੱਧੀ ਸੀ। ਹਾਥੀ ਨੇੜੇ ਪੁਜਾ, ਤਾਂ ਸਿੰਘ ਨੇ ਬਰਛਾ ਮਾਰਿਆ। ਤਵੀਆਂ ਚੀਰ ਕੇ ਬਰਛਾ ਮੱਥੇ ਵਿਚ ਧਸ ਗਿਆ। ਹਾਥੀ ਚੀਕਾਂ ਮਾਰਦਾ ਪਿੱਛੇ ਨੂੰ ਨੱਸਿਆ। ਉਹਨੇ ਆਪਣੇ ਆਦਮੀ ਹੀ ਕਈ ਪੈਰਾਂ ਥੱਲੇ ਦਲ ਕੇ ਮਾਰ ਦਿਤੇ। ਉਤੋਂ ਸਿੰਘਾਂ ਧਾਵਾ ਬੋਲ ਦਿਤਾ। ਕੇਸਰੀ ਚੰਦ ਮਾਰਿਆ ਗਿਆ। ਬਾਕੀ ਸਾਰੇ ਭੱਜ ਗਏ। ਤਾਂ ਗੁਰੂ ਜੀ ਨੇ ਖ਼ਾਲਸੇ ਨੂੰ ਰੋਕ ਲਿਆ, ਕਿ ਭੱਜੇ ਜਾਂਦਿਆਂ ਦੇ ਮਗਰ ਨਹੀਂ ਪੈਣਾ।

ਵੈਰੀ ਦਲ ਘੇਰਾ ਉਠਾ ਕੇ ਚਲੇ ਗਏ।

# ਅਧਿਆਇ ਬਾਰ੍ਹਵਾਂ

ਇਸ ਯੁੱਧ ਦੀ ਸਾਰੀ ਰੀਪੋਰਟ ਬਾਦਸ਼ਾਹ ਨੂੰ ਪੁਚਾਈ ਗਈ, ਕਿ ਸਿੰਘ ਸਭੋ ਪੰਜ ਸੌ ਸਨ, ਤੇ ਸਰਕਾਰੀ ਫ਼ੌਜ ਵੀਹ ਲੱਖ ਸਿੰਘਾਂ ਤੋਂ ਹਾਰ ਆਏ ਹਨ। ਗੁਰੂ ਕਰਾਮਾਤੀ ਹੈ।

ਬਾਦਸ਼ਾਹ ਨੇ ਦਿਲਾਵਰ ਖ਼ਾਂ ਨੂੰ ਭੇਜਿਆ। ਉਹਨੇ ਅਗ੍ਹਾਂ ਆਪਣੇ ਪੁੱਤਰ ਨੂੰ ਭੇਜਿਆਂ, ਜੋ ਸਿੰਘਾਂ ਤੋਂ ਹਾਰ ਕੇ ਨੱਸ ਗਿਆ। ਵਾਪਸੀ ਸਮੇਂ ਉਹ ਬਰਵਾ ਪਿੰਡ ਉਜਾੜ ਗਿਆ।

ਫਿਰ ਹੁਸੈਨੀ ਰਾਜਿਆਂ 'ਤੇ ਚੜ੍ਹ ਆਇਆ। ਗਵਾਲੇਰੀਅਨ (ਰਾਜੇ) ਨਾਲ ਲੜ ਕੇ ਹੁਸੈਨੀ ਦਾ ਨਾਸ ਹੋ ਗਿਆ। ਗੁਰੂ ਜੀ ਵੱਲ ਕੋਈ ਵੈਰੀ ਨਾ ਆਇਆ।

# ਅਧਿਆਇ ਤੇਰ੍ਹਵਾਂ

ਗੁਰੂ ਜੀ ਸ਼ਸਤਰਾਂ ਦੀ ਪੂਜਾ ਕਰਦੇ ਸਨ। ਸਿਕਲੀਗਰਾਂ ਤੋਂ ਹੋਰ ਬਹੁਤ ਸਾਰੇ ਹਥਿਆਰ ਬਣਵਾਏ। ਨੌਰਾਤਿਆਂ ਵਿਚ ਹਥਿਆਰਾਂ ਤੇ ਕਾਲਿਕਾ ਦੀ ਪੂਜਾ ਕੀਤੀ।

ਚੰਡੀ ਚਰਿਤ੍ਰ ਤੇ ਰਾਮਾਇਣ ਦਾ ਪਾਠ ਕੀਤਾ। ਫਿਰ ਬੱਕਰਾ ਤੇ ਝੋਟਾ ਭੇਟਾ ਚੜ੍ਹਾਇਆ,

"ਰਾਮਾਯਨ ਕਲ ਪਾਠ ਸਭਨ ਮੁਖ ਗਾਇਯੋ।
ਅਜਾ ਸੂਤ* ਜਮ ਬਾਹਨ† ਭੇਟ ਚੜ੍ਹਾਇਯੋ।...੧੯।"

ਹਥਿਆਰਾਂ ਦੀ ਪੂਜਾ ਕਰਕੇ ਫਿਰ ਜੱਗ ਕੀਤਾ।

ਫਿਰ ਔਰੰਗਜ਼ੇਬ ਦਾ ਪੁੱਤਰ ਚੜ੍ਹ ਕੇ ਆਇਆ। ਕਈ ਲੋਕ ਡਰਦੇ ਅਨੰਦ ਪੁਰ ਛੱਡ ਕੇ ਨੱਸ ਗਏ।

ਸ਼ਾਹਜ਼ਾਦਾ ਸਰਹਿੰਦ ਪੁੱਜਾ, ਕੁਛ ਸਲਾਹਕਾਰਾਂ ਨੇ ਸਮਝਾਇਆ, ਕਿ ਗੁਰੂ ਜੀ ਨਾਲ ਨਾ ਵਿਗਾੜੋ ਰਾਜ ਲੈਣ ਵੇਲੇ ਇਹ ਮਿੱਤਰਤਾ ਕੰਮ ਆਵੇਗੀ।

ਸਾਹਜ਼ਾਦੇ ਨੇ ਗੁਰੂ ਜੀ ਨੂੰ ਨਜ਼ਰਾਨਾ ਭੇਜਿਆ ਤੇ ਆਪ ਲਾਹੌਰ ਨੂੰ ਚਲਾ ਗਿਆ। ਉਸਦਾ ਭੇਜਿਆ ਮਿਰਜ਼ਾ ਬੇਗ ਪਹਾੜੀਆਂ 'ਤੇ ਪਿਆ। ਉਸ ਬਹੁਤ ਸਾਰੀਆਂ ਇਸਤ-ਰੀਆਂ ਬੰਨ੍ਹ ਲਈਆਂ, ਘਰ ਢਾਹ ਦਿਤੇ ਤੇ ਬੰਦਿਆਂ ਦੇ ਸਿਰ ਮੁੰਨ ਦਿਤੇ। ਕਈਆਂ ਨੂੰ ਗਧਿਆਂ 'ਤੇ ਚੜ੍ਹਾ ਕੇ ਫੇਰਿਆ, ਕਈ ਮਾਰ ਦਿਤੇ।

ਜੋ ਗੁਰੂ ਜੀ ਦੀ ਸ਼ਰਣ ਰਹੇ, ਬਚ ਗਏ, ਬਾਕੀ ਲੁੱਟੇ ਮਾਰੇ ਗਏ।

# ਅਧਿਆਇ ਚੌਧਵਾਂ

ਰਾਜੇ ਫਿਰ ਮਿਲ ਕੇ ਔਰੰਗਜ਼ੇਬ ਪਾਸ ਗਏ। ਬਾਦਸ਼ਾਹ ਨੇ ਉਹਨਾਂ ਨੂੰ ਕਿਹਾ, ਤੁਸੀਂ ਜਾ ਕੇ ਲੜਾਈ ਸ਼ੁਰੂ ਕਰੋ, ਮੈਂ ਸੂਬੇਦਾਰਾਂ ਨੂੰ ਭੇਜਦਾ ਹਾਂ। ਬਾਦਸਾਹ ਨੇ ਸੂਬਿਆਂ ਨੂੰ ਹੁਕਮ ਲਿਖ ਭੇਜੇ।

ਗੁਲੇਰੀਏ, ਜਸਵਾਲੀਏ, ਕਟੋਚ, ਜੰਮੂੰ, ਕੁੱਲੂ, ਚੰਦੇਰੀ, ਚਾਂਦ ਕੋਟ ਦੇ, ਕੈਂਠਲ, ਮੰਡੀ, ਸੁਕੇਤ, ਸਿਰੀ ਕੋਟ, ਬਿਸਹਰੀ (ਬੂ ਸ਼ਹਿਰ), ਕਾਂਗੜੇ ਦੇ, ਨਦੌਣ ਵਾਲੇ ਆਏ। ਸਰਹਿੰਦ, ਲਾਹੌਰ ਦੇ ਸੂਬੇਦਾਰਾਂ ਨੂੰ ਹੁਕਮ ਪੁੱਜੇ। ਸਭ ਆ ਗਏ।

ਗੁਰੂ ਜੀ ਪਾਸ ਵੀ ਬਹੁਤ ਸਿੱਖ ਕੱਠੇ ਹੋ ਗਏ। ਲੜਾਈ ਸ਼ੁਰੂ ਹੋ ਗਈ। ਵੈਰੀ ਨੇ ਘੇਰਾ ਪਾ ਲਿਆ। ਬਾਹਰੋਂ ਆਉਣ ਜਾਣ ਬੰਦ ਕਰ ਦਿਤਾ।

"ਆਵਨ ਜਾਨ ਨ ਕੋਈ ਪਾਵੈ।
ਤਹਾ ਰਸਤ ਕੈਸੇ ਕਰ ਆਵੈ।

---

* ਬੱਕਰਾ। † ਜਮ ਦੀ ਸਵਾਰੀ, ਭਾਵ ਝੋਟਾ।

ਕਿਤਕ ਕਾਲ ਯਹਿ ਭਾਂਤਿ ਬਿਤਾਯੋ ।
ਏਕ ਰੁਪਈਏ ਸੇਰ ਬਿਕਾਯੋ ।੨੦।
ਚਾਰ ਸਿੰਘ ਪਾਨੀ ਕੋ ਜਾਵੈਂ ।
ਦ੍ਵੈ ਜੂਝੇ, ਦ੍ਵੈ ਪਾਨੀ ਲਿਯਾਵੈਂ ।...੨੧।"

ਸਿਖਾਂ ਨੇ ਕਿਹਾ, ਮਹਾਰਾਜ ! ਪਾਣੀ ਨਹੀਂ ਮਿਲਦਾ ।

ਗੁਰੂ ਜੀ ਨੇ ਤੀਰ ਦਿਤੇ, ਤੇ ਕਿਹਾ, ਧਰਤੀ ਉਤੇ ਲਕੀਰ ਖਿਚਦੇ ਤੁੱਜੇ ਆਓ, ਸਤਲੁਜ ਤੁਹਾਡੇ ਮਗਰ ਆ ਜਾਵੇਗਾ । ਸਿੰਘਾਂ ਏਸੇ ਤਰਾਂ ਕੀਤਾ । ਰਾਹ ਵਿਚ ਆ ਕੇ ਪਿਛੇ ਮੁੜ ਕੇ ਵੇਖਿਆ, ਤਾਂ ਪਾਣੀ ਓਥੇ ਹੀ ਰੁਕ ਗਿਆ ।

ਸਿੰਘ ਵੈਰੀ ਨੂੰ ਲੁੱਟ ਕੇ ਲਿਆਉਂਦੇ ਤੇ ਗੁਜ਼ਾਰਾ ਕਰਦੇ ।

ਇਕ ਦਿਨ ਭਗਤ ਸਿੰਘ ਦੀ ਇਸਤਰੀ ਤੇ ਕੰਨਿਆਂ ਪਾਣੀ ਲੈਣ ਗਈਆਂ । ਵੈਰੀ ਦੀ ਗੋਲੀ ਨਾਲ ਲੜਕੀ ਮਾਰੀ ਗਈ । ਉਸਦੀ ਮਾਈ ਦਾ ਰੋਣਾ ਸੁਣ ਕੇ ਗੁਰੂ ਜੀ ਨੇ ਕਿਹਾ, ਮਾਤਾ ਰੋ ਨਾ । ਤੈਨੂੰ ਪੁੱਤਰ ਬਖ਼ਸ਼ਿਆ । ਤਾਂ ਦਰਬਾਰਾ ਸਿੰਘ ਪੁੱਤਰ ਹੋਇਆ ।

ਭੁੱਖ ਦੇ ਦੁੱਖੋਂ ਬਹੁਤ ਸਾਰੇ ਘੋੜੇ ਤੇ ਹਾਥੀ ਮਰ ਗਏ ।

ਇਕ ਪੁਰਸ਼ ਨੂੰ ਇਕ ਪਾਉ ਅਨਾਜ ਮਿਲਦਾ।

ਇਹ ਸੋਚ ਕੇ, ਕਿ ਗੁਰੂ ਪਾਸ ਧਨ ਦੀ ਕਮੀ ਹੈ, ਇਕ ਸਿੱਖ ਨੇ ਪਾਰਸ ਭੇਟਾ ਕੀਤਾ । ਗੁਰੂ ਜੀ ਨੇ ਪਾਰਸ ਨਦੀ ਵਿਚ ਸੁੱਟ ਦਿਤਾ । ਸਿੱਖ ਨੇ ਕਿਹਾ, ਜੀ, ਇਹ ਤਾਂ ਪਾਰਸ ਸੀ, ਜੋ ਲੋਹੇ ਨੂੰ ਛੁਹ ਕੇ ਸੋਨੇ ਵਿਚ ਬਦਲ ਦੇਂਦਾ ਹੈ ।

ਸਿੱਖ ਦਾ ਭਰਮ ਦੂਰ ਕਰਨ ਵਾਸਤੇ ਗੁਰੂ ਜੀ ਨੇ ਇਕ ਥਾਂ ਲਘੂ ਸ਼ੰਕਾ (ਪੇਸ਼ਾਬ) ਕੀਤਾ, ਤੇ ਉਸ ਸਿੱਖ ਨੂੰ ਕਿਹਾ, ਪਾਣੀ ਲਿਆ ਕੇ ਹੱਥ ਧੁਹਾਉ । ਸਿੱਖ ਨੇ ਵੇਖਿਆ, ਕਿ ਜਿੱਥੇ ਜਿੱਥੇ ਪੇਸ਼ਾਬ ਦੀ ਇਕ ਛਿੱਟ ਵੀ ਪਈ ਸੀ, ਉਹ ਧਰਤੀ ਸੋਨੇ ਦੀ ਹੋ ਗਈ ਸੀ । ਇਹ ਵੇਖ ਕੇ ਸਿੱਖ ਚਰਨੀ ਢਹਿ ਪਿਆ ।

# ਅਧਿਆਇ ਪੰਦਰਵਾਂ

ਕੁਛ ਸਿੱਖਾਂ ਨੇ ਭਗਤ ਸਿੰਘ ਦੀ ਸ਼ਕਾਇਤ ਕੀਤੀ, ਕਿ ਘੋੜਿਆਂ ਦੀ ਲਿੱਦ ਵਿਚੋਂ ਦਾਣੇ ਚੁਗ ਚੁਗ ਖਾਂਦਾ ਹੈ । (ਭਾਵ, ਭੁੱਖ ਦੀ ਅਖ਼ੀਰ ਹੋ ਗਈ ਸੀ ।) ਪੇਸ਼ੀ ਹੋਈ, ਤਾਂ ਭਗਤ ਸਿੰਘ ਨੇ ਆਪਣਾ ਜਾਮਾਂ ਲਾਹ ਕੇ ਸਰੀਰ ਵਿਖਾਇਆ, ਤੇ ਕਿਹਾ, ਹਜ਼ੂਰ ਆਪ ਜੀ ਦਾ ਬਾਣ ਛੇਤੀ ਸਰੀਰ 'ਚੋਂ ਪਾਰ ਹੋ ਜਾਵੇ, ਇਸ ਵਾਸਤੇ ਜਾਮਾ ਉਤਾਰ ਦਿਤਾ ਹੈ । ਗੁਰੂ ਜੀ ਨੇ ਗਲ ਨਾਲ ਲਾ ਕੇ ਅਸੀਸ ਦਿਤੀ ।

ਪਸ਼ੌਰ ਦੀ ਸੰਗਤ ਨੇ ਨੱਸਣ ਦਾ ਇਕ ਬਹਾਨਾ ਬਣਾ ਲਿਆ । ਇਕ ਆਦਮੀ ਨੂੰ ਅਰਥੀ 'ਤੇ ਪਾ ਕੇ ਲੈ ਤੁਰੇ ।

"ਕਰ ਬਿਬਾਨ ਸਸਕਾਰ ਪ੍ਰਕਾਰੀ ।
ਨਿਕਸਨ ਹੇਤ ਕੀਓ ਛਲ ਭਾਰੀ ।

ਤੁਰਕਨ ਸੋ ਬਾਹਰ ਮਤਿ ਲੀਨਾ।
'ਹਮ ਆਵੈ, ਤੁਮ ਹਤੋ ਨਾ ਚੀਨਾ।'੭।
ਤਾਹ ਕਹਯੋ 'ਹਮ ਧਨ ਤੁਮ ਦੇ ਹੈਂ।'
ਤਾਹਿ ਕਹਯੋ 'ਕਿਵ ਜੀਤ ਰਹੈ ਹੈਂ।'
ਬਿਵਾਨ ਅਗ੍ਰ ਗਾਵੈ ਸਬ ਗੀਤ।
'ਸੇਵਕ ਕੀ ਓੜਕ ਨਿਬਹੀ ਪ੍ਰੀਤ' ।੮।'

ਗੁਰੂ ਜੀ ਨੇ ਬਿਬਾਣ ਮੰਗਾ ਕੇ ਕੋਲ ਰਖਾ ਲਿਆ, ਤਾਂ ਇਕ ਸਿੱਖ ਨੂੰ ਕਿਹਾ, ਅੱਗ ਲਿਆ ਕੇ ਇਸ ਨੂੰ ਏਥੇ ਹੀ ਲੰਬੂ ਲਾ ਦਿਹੋ। ਤਾਂ ਉਹ ਸਿੱਖ ਮੌਤ ਤੋਂ ਡਰਦਾ ਉਠ ਬੈਠਾ। ਤਾਂ ਸਾਰਿਆਂ ਨੇ ਸਿਰ ਨੀਵੇਂ ਕਰ ਲਏ।

ਗੁਰੂ ਜੀ ਨੇ ਕਿਹਾ, ਇਹ ਤੁਹਾਡਾ ਪਾਜ ਉਘਾੜਿਆ ਹੈ। ਹੁਣ ਇੱਛਿਆ ਹੋਵੇ, ਤਾਂ ਰਹੋ, ਨਹੀਂ ਤਾਂ ਚਲੇ ਜਾਓ।

ਸਿੱਖਾਂ ਨੇ ਰਲ ਕੇ (ਸਣੇ ਮਾਤਾ ਜੀ) ਬੇਨਤੀ ਕੀਤੀ,

"ਦਾਨ ਦਿਜੈ ਪ੍ਰਭੁ ਜੀ, ਹਮ ਜੀਵਨ, ਨਾਤਰ ਆਇਸ ਦੇਵਹੁ ਜਾਈ।
ਸੰਮੁਖ ਹੋ ਕਰ ਜੂਝ ਮਰੈ ਰਨ, ਨਾਤਰ ਪਯਾਨ ਕਰੋ ਇਹ ਠਾਹੀ।੧੯।
'ਜਾ ਕਰ ਪ੍ਰਾਨ ਬਚੈਂ ਇਨ ਕੇ', ਅਸ ਮਾਤ ਕਹੈ, 'ਸੁਨੀਏ ਬਚ ਭਾਰੇ।
ਜੇ ਕਰ ਪੇਟ ਭਰੋ ਇਨ ਕੋ ਤਬ ਜੁੱਧ ਹੂੰ ਜੈ ਧਰ ਜਾਵਤ ਕਾ ਰੇ।'...੨੦।"

ਗੁਰੂ ਜੀ ਨੇ ਮਾਤਾ ਨੂੰ ਉਤਰ ਦਿਤਾ, ਜਿਵੇਂ ਮਾਂ ਪੁੱਤਰ ਨੂੰ ਜ਼ਹਿਰ ਨਹੀਂ ਦੇ ਸਕਦੀ, ਅਸੀਂ ਇਹਨਾਂ ਨੂੰ ਪੂਜਾ ਦਾ ਧਾਨ ਨਹੀਂ ਦੇ ਸਕਦੇ।

ਇਸ ਪਿਛੋਂ ਵੈਰੀ ਦੇ ਦੂਤ ਆ ਗਏ। ਉਹਨਾਂ ਕਸਮਾਂ ਖਾ ਕੇ ਕਿਹਾ, ਤੁਸੀਂ ਆਪਣਾ ਸਭ ਸਾਮਾਨ ਲੈ ਕੇ ਚਲੇ ਜਾਓ, ਅਸੀਂ ਕੁਛ ਨਹੀਂ ਕਹਾਂਗੇ, ਬੱਸ, ਇਹ ਥਾਂ ਖ਼ਾਲੀ ਕਰ ਦਿਹੋ।

ਗੁਰੂ ਜੀ ਨੇ ਕਿਹਾ, ਇਹ ਸਿਰਫ਼ ਛਲ ਕਰਦੇ ਹਨ।

ਵੈਰੀ ਦੇ ਦੂਤ ਫਿਰ ਆਏ। ਗੁਰੂ ਜੀ ਨੇ ਬੜੀ ਸੇਵਾ ਕੀਤੀ, ਤੇ ਕਿਹਾ, ਸਾਡੇ ਕੋਲ ਚਾਰ ਬਰਸ ਘੇਰੇ ਜੋਗਾ ਅੰਨ ਪਾਣੀ ਹੈ।

ਸਿੰਘਾਂ ਨੇ ਫਿਰ ਬੇਨਤੀ ਕੀਤੀ ਅਨੰਦਪੁਰ ਛਡਣ ਵਾਸਤੇ, ਤਾਂ ਗੁਰੂ ਜੀ ਨੇ ਕਿਹਾ, 'ਲਓ, ਤੁਹਾਨੂੰ ਇਹਨਾਂ ਦਾ ਛਲ ਵਿਖਾਉਂਦੇ ਹਾਂ।'

ਗੁਰੂ ਜੀ ਨੇ ਪੁਰਾਣਾ ਸਾਮਾਨ—ਟੁੱਟੀਆਂ ਜੁਤੀਆਂ, ਕਾਠੀਆਂ ਆਦਿ—ਲੱਦ ਕੇ ਤੋਰ ਦਿਤੇ, ਤੇ ਵੈਰੀ ਨੂੰ ਸੁਨੇਹਾ ਭੇਜਿਆ, 'ਸਾਡਾ ਖ਼ਜ਼ਾਨਾ ਪਹਿਲਾਂ ਜਾ ਲੈਣ ਦਿਹੋ, ਫਿਰ ਅਸੀਂ ਜਾਵਾਂਗੇ।' ਬਲਦਾਂ ਦੇ ਸਿੰਙਾਂ ਨਾਲ ਮਸਾਲਾਂ ਬੰਨ੍ਹ ਦਿਤੀਆਂ।

ਪਹਾੜੀਏ ਹਿੰਦੂ ਤੇ ਤੁਰਕ ਸਾਮਾਨ ਲੁੱਟਣ ਆ ਪਏ। ਉਹ ਕੋਈ ਲੁੱਟ ਦੇ ਮਾਲ ਤੋਂ ਆਪਸ ਵਿਚ ਹੀ ਲੜ ਮਰੇ। ਓਧਰ ਸਿੱਖਾਂ ਨੇ ਤੋਪਾਂ ਦਾਗਣੀਆਂ ਸ਼ੁਰੂ ਕਰ ਦਿਤੀਆਂ।

ਲੁਟਿਆ ਮਾਲ ਖੋਲ੍ਹਿਆ, ਤਾਂ ਵੇਖ ਕੇ ਸਭ ਸ਼ਰਮਸਾਰ ਹੋਏ।

ਸਿੱਖਾਂ ਨੇ ਸੇਵਾ ਰਾਮ ਸਾਧੂ ਦੀ ਸ਼ਕਾਇਤ ਕੀਤੀ, ਕਿ ਇਹ ਦੁਸ਼ਮਣਾਂ ਨੂੰ ਪਾਣੀ ਪਿਆਉਂਦਾ ਫਿਰਦਾ ਹੈ। ਗੁਰੂ ਜੀ ਨੇ ਉਸ ਨੂੰ ਬੁਲਾ ਕੇ ਕਿਹਾ,

"ਤੁਮ ਹੋ ਸੰਤ ਕਨ੍ਹੈਯਾ ਰੂਪਾ।
ਜੋ ਗੁਰ ਨੌਮ ਪਾਹਿ ਸੁਖ ਰੂਪਾ।੫੯।"

(ਕਵੀ ਦੀ ਲਿਖਤ ਤੋਂ ਕੁਛ ਟਪਲਾ ਲਗਦਾ ਹੈ। ਕੀ ਉਸ ਦਾ ਅਸਲੀ ਨਾਮ ਸੇਵਾ ਰਾਮ ਸੀ? ਤੇ ਗੁਰੂ ਜੀ ਦੇ ਕਨ੍ਹੈਯਾ ਕਹਿਣ ਤੋਂ ਕਨ੍ਹੈਯਾ ਨਾਮ ਪ੍ਰਸਿਧ ਹੋ ਗਿਆ? ਜਿਵੇਂ ਬੂੜੇ ਤੋਂ 'ਬਾਬਾ ਬੁੱਢਾ' ਬਣ ਗਿਆ।)

ਕਨ੍ਹੱਯੇ ਨੇ ਕਿਹਾ, ਮਹਾਰਾਜ, ਮੇਰੇ ਵਾਸਤੇ ਤਾਂ ਆਪ ਹੀ ਹਰ ਥਾਂ ਹੋ। ਸੁਣਕੇ ਗੁਰੂ ਜੀ ਬੜੇ ਪ੍ਰਸੰਨ ਹੋਏ।

ਏਨੇ ਚਿਰ ਨੂੰ ਔਰੰਗਜ਼ੇਬ ਦਾ ਲਿਖਿਆ ਚਿੱਠਾ ਆ ਗਿਆ। ਉਹਨੇ ਕੁਰਾਨ ਦੀ ਕਸਮ ਖਾ ਕੇ ਲਿਖਿਆ, ਕਿ ਆਪ ਅਨੰਦਪੁਰ ਛੱਡ ਕੇ ਚਮਕੌਰ ਚਲੇ ਜਾਵੋ, ਅਸੀਂ ਕੁਛ ਨਹੀਂ ਕਹਾਂਗੇ।

ਔਰੰਗਜ਼ੇਬ ਦੀ ਚਿੱਠੀ ਦੀ ਖ਼ਬਰ ਸੁਣ ਕੇ ਬਹੁਤ ਸਾਰੇ ਲੋਕ ਆ ਗਏ, ਤੇ ਕਿਹਾ,

"ਯਾ ਬਿਧਿ ਨੀਤ ਪਤ੍ਰਿਕਾ ਆਵੈ।
ਖਸਟ ਮਾਸ ਯਾ ਬਿਧੀ ਬਿਤਾਵੈ।
ਨਗਰ ਲੋਕ ਸਬ ਗੁਰ ਢਿਗ ਆਏ।
ਕਰ ਅਰਦਾਸ ਸੁ ਬੈਨ ਸੁਨਾਏ।੭੦।
'ਅੰਨ ਬਿਨਾ ਜੀਅ ਜਾਤ ਹਮਾਰਾ।
ਅਸਤ ਚਰਮ ਰਹਿ ਗਏ ਸੁ ਯਾਰਾ।
ਸ਼ਾਂਝ, ਰੈਨ ਜਾਂ ਪ੍ਰਾਤ ਮਰਾਹੀ।
ਅੰਨ ਬਿਨਾ ਜੀਅ ਜਾਵਤ ਆਹੀ।੭੧।
ਯਾ ਬਿਧਿ ਲੋਕ ਸਭਨ ਹਠ ਕੀਨਾ।
ਸ੍ਰੀ ਮੁਖ ਤਬ ਐਸੇ ਭਨ ਦੀਨਾ।
'ਕਛੁਕ ਦਿਵਸ ਯਾ ਭਾਂਤਿ ਬਿਤਾਵਹੁ।
ਪੁਨਿ ਮਨ ਚਿੰਦੇ ਭੋਜਨ ਪਾਵਹੁ।੭੨।
ਅਬ ਜਾਵੈ ਤਬ ਅਤਿ ਸੰਗ੍ਰਾਮਾ।
ਮਾਰੇ ਬਲੀ ਕੇਤੇ ਅਭਿਰਾਮਾ।'
ਸਭ ਸਿਖ ਕਹੈ, 'ਬੁਰਾ ਨਹਿ ਹੋਈ।
ਤਜੋ ਅਨੰਦਪੁਰ ਅਤਿ ਸੋਈ।'੭੩।
ਸ੍ਰੀ ਮੁਖ ਕਹੈ, 'ਸੁਨੋ ਤੁਮ ਭਾਈ।
ਬੁਰੋ ਹੋਇ, ਤੁਮਰੇ ਸਿਰ ਆਈ।'
ਯੌਂ ਕਹਿ ਕੈ ਸਭ ਸੌਹ ਦਿਖਾਈ।
'ਹੋਹੁ ਤਿਯਾਰ', ਸੁ ਪੁਨਿ ਫ਼ੁਰਮਾਈ।੭੪।"

(ਲਓ, ਆਹ ਪੰਗਤੀਆਂ ਹਨ, ਜਿਨ੍ਹਾਂ ਦਾ ਗਲਤ ਅਰਥ ਕੱਢ ਕੇ ਪਿਛੋਂ ਇਤਿਹਾਸ ਲਿਖਣ ਵਾਲਿਆਂ 'ਬੇਦਾਵੇ' ਦੀ ਕਹਾਣੀ ਘੜ ਲਈ ਹੈ। ਕਵੀ ਸੈਨਾਪਤੀ ਵੀ ਏਨੀ-ਕੁ ਗੱਲ ਹੀ ਲਿਖਦਾ ਹੈ।)

ਗੁਰੂ ਜੀ ਨੇ ਖ਼ਜ਼ਾਨਾ ਤੇ ਸਾਮਾਨ ਵੰਡ ਦਿਤਾ ਤੇ ਵਾਧੂ ਸਾਮਾਨ ਸਾੜ ਦਿਤਾ। ਸਾਰਾ ਨੱਗਰ ਤਿਆਰ ਹੋ ਕੇ ਤੁਰ ਪਿਆ।

ਕਵੀ, ਦਰਿਆ ਵਿਚ ਸੁਨਹਿਰੀ ਕੜੇ ਸੁਟਣ ਦੀ ਕਹਾਣੀ ਏਥੇ ਲਿਖਦਾ ਹੈ, ਜੋ ਬਾਕੀ ਲੇਖਕਾਂ ਨੇ ਪਟਨਾ ਸਾਹਿਬ ਵਿਚ ਲਿਖੀ ਹੈ।

# ਅਧਿਆਇ ਸੋਲ੍ਹਵਾਂ

ਏਥੇ ਕਵੀ ਨੇ ਇਕ ਅਜੀਬ ਸਾਖੀ ਲਿਖੀ ਹੈ। ਦਯਾ ਸਿੰਘ ਦੇ ਮਨ ਵਿਚ ਕੁਛ ਹੰਕਾਰ ਹੋ ਗਿਆ। ਜਾਣੀ ਜਾਣ ਗੁਰੂ ਨੇ ਉਸ ਨੂੰ ਇਕ ਰਾਜੇ ਕੋਲ ਭੇਜਿਆ, ਕਿ ਉਹ ਸਾਡਾ ਸਿੱਖ ਹੈ। ਦਯਾ ਸਿੰਘ ਉਸ ਰਾਜੇ ਕੋਲ ਗਿਆ, ਤਾਂ ਵੇਖਿਆ, ਉਹ ਸ਼ਰਾਬ ਵਿਚ ਗੁੱਟ ਪਿਆ ਸੀ। ਉਸ ਦੀ ਪਤਨੀ ਬਹੁਤ ਖ਼ੂਬਸੂਰਤ ਸੀ। (ਕਵੀ ਨੇ ਉਸ ਦੀ ਬੜੀ ਤਾਰੀਫ਼ ਲਿਖੀ ਹੈ।) ਦੱਯਾ ਸਿੰਘ ਦੇ ਪੁੱਛਣ ਉਤੇ ਉਸ ਇਸਤਰੀ ਨੇ ਦੱਸਿਆ,ਕਿ ਜਦ ਮੈਂ ਵਿਆਹੀ ਆਈ, ਤਾਂ ਸੁਹਾਗਰਾਤ ਵਿਚ ਮੈਥੋਂ ਇਕ ਗ਼ਲਤੀ ਹੋ ਗਈ। ਜਦ ਇਹ ਮੈਨੂੰ ਮਾਨਣ ਵਾਸਤੇ ਕਾਹਲੇ ਪਏ, ਤਾਂ ਮੇਰੇ ਮੂੰਹੋਂ ਨਿਕਲ ਗਿਆ,

"ਤਜੋ ਮੋਹਿ ਤੁਮ ਗੁਰਹਿ ਦੁਹਾਈ।
ਗੁਰ ਵਾਸਤਾ ਮੁਹ ਪਾਯੋ ਭਾਈ।
ਤਬ ਕੋ ਇਨ ਮੋਹ ਸੰਗ ਨ ਕੀਨਾ।
ਥਕੀ ਕੋਟ ਕਰ ਭਾਵ ਨਵੀਨਾ।੧੯।"

ਗੁਰੂ ਦਾ ਵਾਸਤਾ ਸੁਣ ਕੇ ਇਹਨਾਂ ਮੈਨੂੰ ਸਦਾ ਵਾਸਤੇ ਤਿਆਗ ਦਿਤਾ, ਫਿਰ ਕਦੇ ਅੰਗੀਕਾਰ ਨਹੀਂ ਕੀਤਾ। ਕਿਸੇ ਹੋਰ ਇਸਤਰੀ ਨਾਲ ਵੀ ਇਹਨਾਂ ਦਾ ਸੰਬੰਧ ਨਹੀਂ। ਬੱਸ, ਹਰ ਵੇਲੇ ਸ਼ਰਾਬ ਵਿਚ ਗੁੱਟ, ਗੁਰੂ ਦੀ ਯਾਦ ਵਿਚ ਰਹਿੰਦੇ ਹਨ।

(ਸਮਝ ਨਹੀਂ ਪੈਂਦੀ, ਕਿ ਕਵੀ ਨੇ ਇਹ ਸਾਖੀ ਕਿਉਂ ਦਿਤੀ ਹੈ। ਸਗੋਂ ਸ਼ਰਾਬ ਪੀਣ ਵਾਲਿਆਂ ਦੀ ਤਾਰੀਫ਼ ਕਰ ਰਿਹਾ ਹੈ?)

ਫਿਰ ਇਕ ਹੋਰ ਸਿੱਖ ਦੀ ਸਾਖੀ ਹੈ। ਗੁਰੂ ਜੀ ਨੇ ਉਸ ਨੂੰ ਵਰ ਮੰਗਣ ਵਾਸਤੇ ਕਿਹਾ, ਤਾਂ ਉਸ ਨੇ ਮੰਗਿਆ, ਮੇਰੀ ਜੜ੍ਹ ਨਾਸ਼ ਹੋ ਜਾਵੇ, ਪਿੱਛੇ ਬੰਸ ਨਾ ਰਹੇ।

ਫਿਰ ਸੇਵਾ ਰਾਮ ਨੂੰ ਵਿਦਿਆ ਕੀਤਾ।

ਫਿਰ ਭਾਈ ਫੇਰੂ ਨੂੰ ਕਿਹਾ, ਅੰਮ੍ਰਿਤ ਛਕੋ। ਉਸ ਨੇ ਕਿਹਾ, ਮੈਨੂੰ ਸੱਤਵੇਂ ਗੁਰੂ ਟੋਪੀ ਦੇ ਗਏ ਹਨ। ਵੱਡਿਆਂ ਦੀ ਬਖ਼ਸ਼ਸ਼ ਹੈ। ਅੱਗੇ ਜਿਵੇਂ ਆਪ ਹੁਕਮ ਕਰੋ।

ਗੁਰੂ ਜੀ ਨੇ ਪਰਸੰਨ ਹੋ ਕੇ ਉਸ ਨੂੰ ਅੱਧੀ ਪੱਗ ਬਖ਼ਸ਼ੀ। ਉਹਨੇ ਟੋਪੀ ਦੇ ਉਤੇ ਬੰਨ੍ਹ ਲਈ। ਗੁਰੂ ਜੀ ਨੇ ਕਿਹਾ, ਆਪਣੇ ਘਰ ਮਾਝੇ ਵਿਚ ਜਾ ਕੇ ਗੁਰੂ ਕਾ ਲੰਗਰ

ਚਲਾਵੋ ।

ਇਸ ਤਰ੍ਹਾਂ ਸਭ ਨੂੰ ਵਿਦਿਆ ਕਰ ਕੇ ਗੁਰੂ ਜੀ ਨੇ ਦੱਖਣ ਦੀ ਤਿਆਰੀ ਕੀਤੀ। ਗੁਰਬਖ਼ਸ਼ ਸਿੰਘ ਨੂੰ ਹੁਕਮ ਕੀਤਾ, ਕਿ ਸਾਡੇ ਪਿੱਛੇ ਪੰਥ ਹੀ ਸਾਡੀ ਬੰਸ ਹੈ।

ਥੋੜੇ ਸਿੰਘ ਸਾਥ ਲੈ ਕੇ ਗੁਰੂ ਜੀ ਅੱਧੀ ਰਾਤ ਤੁਰ ਪਏ। ਕੀਰਤਪੁਰ ਕੋਲੋਂ ਜੁੱਧ ਸ਼ੁਰੂ ਹੋ ਗਿਆ। ਸਿਆਹੀ ਟਿੱਬੀ (ਅਨੰਦਪੁਰ ਦੇ ਨੇੜੇ ਹੀ) ਕੋਲ ਗੁਰੂ ਜੀ ਪੁੱਜੇ, ਤਾਂ ਪਿਛੋਂ ਵੈਰੀ ਪਹੁੰਚ ਪਏ। ਗੁਰੂ ਜੀ ਉਦੇ ਸਿੰਘ ਨੂੰ ਓਥੇ ਛੱਡ ਕੇ ਚਮਕੌਰ ਦੇ ਕੋਲ ਬਾਗ਼ ਵਿਚ ਆ ਉਤਰੇ।

"ਖ਼ਬਰ ਸੁਨੀ ਜਿਮੀਦਾਰ ਸੁ ਜਾਨੋ।
ਮਧ ਚਮਕੌਰ ਬਸਤ ਜਹ ਥਾਨੋ।
ਸੁਨਤ ਬਚਨ ਤਤ ਖਿਨ ਵਹਿ ਆਯੋ।
ਦਯਾ ਸਿੰਘ ਤਟ ਐਸ ਜਤਾਯੋ।੫੨।
ਕਰ ਜੋੜੇ ਬਹੁ ਬਿਨਤਿ ਉਚਾਰੀ।
ਚਲੋ ਮੱਧਿ ਚਮਕੌਰ ਸੁ ਧਾਰੀ।
ਤਬ ਸਾਹਿਬ ਅਸਵਾਰ ਸੁ ਭਏ।
ਮਨ ਮੈ ਬਾਤ ਲਖਤ ਵਹੁ ਧਏ।੫੩।
ਬਸੇ ਆਨ ਤਾ ਠੌਰ ਸੁਜਾਨਾ।
ਤਿਨ ਮੂਰਖ ਜਿਮੀਦਾਰ ਸੁ ਜਾਨਾ।
ਕਰ ਕੈ ਮਤੋ ਲਿਖੀ ਤਿਨ ਪਾਤੀ।
ਪਠਈ ਭੀਮ ਚੰਦ ਪੈ ਤਾਤੀ।੫੪।
ਪੁਨਹ ਸਿਰੰਦ ਪਠਯੋ ਅਸਵਾਰਾ।
ਜਹਾ ਫੌਜ ਤੁਰਕਨ ਕੀ ਭਾਰਾ।
ਵੈ ਚਾਹਤ ਥੇ ਮਗ ਅਗ ਜੈਸੇ।
ਤਿਨ ਕੀਨਾ ਥਾ ਛਲ ਬਿਧਿ ਤੈਸੇ।੫੫।"

(ਬਾਕੀ ਇਤਿਹਾਸਾਂ ਵਿਚ ਇਹ ਸਾਖੀ ਹੋਰ ਤਰ੍ਹਾਂ ਲਿਖੀ ਹੈ। ਅੱਗੇ ਕਵੀ, ਗੁਰੂ ਜੀ ਦੇ ਚਮਕੌਰ ਆਉਣ ਦਾ ਕਾਰਨ ਲਿਖਦਾ ਹੈ।)

"ਜੋ ਅਉਰੰਗ ਪਾਤੀ ਥੀ ਭੇਜੀ।
ਪੂਰਬ ਕਹੀ ਤਾਹਿ ਅਸ ਤੇਜੀ।
'ਗੁਰੂ ਜੂ! ਤੁਮ ਹਮ ਮੈ ਸੁ ਕੁਰਾਨਾ।
ਤੁਮ ਆਵੋ ਚਮਕੌਰ ਪ੍ਰਮਾਨਾ।੫੬।
ਮੈਂ ਮਿਲ ਹੋਂ ਤੁਮ ਸੋ ਤਹਿ ਆਈ।
ਚੂਕ ਖਿਮਾਵੋਂਗ ਗੁਰ ਸਾਈ।
ਨੌਮ ਗੁਰੂ ਕੀ ਬਾਤ ਜੋ ਹੋਈ।
ਸੋ ਅਬ ਖਿਮਾ ਕੀਜੀਐ ਸੋਈ।'੫੭।"

ਚਮਕੌਰ ਵਿਚ ਵੈਰੀ ਦਲ ਦਸ ਲੱਖ ਲਿਖਿਆ ਹੈ ਤੇ ਸਿੱਖ ਚਾਲੀ। ਸਿੱਖਾਂ ਦਾ ਵੇਰਵਾ ਇਉਂ ਦਿਤਾ ਹੈ : ਪੰਜ ਭਾਟੀਏ, ਚਾਰ ਅਰੋੜੇ, ਕੁਛ ਖੱਤਰੀ ਤੇ ਕਲਾਲ, ਦੋ ਮਜ਼ਹਬੀ, ਦੋ ਪੰਡਤ, ਸੰਗਤ ਸਿੰਘ ਬੰਗੇਸਰੀ (ਬੰਗਸ, ਅਟਕੋਂ ਪਾਰ ਇਕ ਇਲਾਕਾ) ਦੋ ਸਾਹਿਬਜ਼ਾਦੇ ਤੇ ਗੁਰੂ ਜੀ ਸਨ।

ਏਥੇ ਉਦੇ ਸਿੰਘ ਦਾ ਜ਼ਿਕਰ ਹੈ। ਗੁਰੂ ਜੀ ਉਸ ਨਾਲ ਪੰਜਾਹ ਸਿੰਘ ਛੱਡ ਆਏ ਸਨ। ਅਨੇਕਾਂ ਨੂੰ ਮਾਰ ਕੇ ਉਦੇ ਸਿੰਘ ਸ਼ਹੀਦ ਹੋਇਆ।

ਅਨੰਦਪੁਰ ਵਿਚ ਪੰਜ ਵਰ੍ਹੇ ਲੜਾਈ ਹੁੰਦੀ ਰਹੀ ਸੀ।

ਚਮਕੌਰ ਨੂੰ ਦਸ ਲੱਖ ਨੇ ਘੇਰ ਲਿਆ। ਸਿੱਖਾਂ ਨੇ ਲੰਮੇ ਦੁੱਖਾਂ ਦਾ ਜ਼ਿਕਰ ਕੀਤਾ, ਤਾਂ ਗੁਰੂ ਜੀ ਨੇ ਕਿਹਾ, ਜੇ ਏਥੇ ਸ਼ਹੀਦ ਹੋਵੋਗੇ, ਤਾਂ ਰਾਜ ਮਾਣੋਗੇ, ਜੇ ਜਾਣਾ ਚਾਹੁੰਦੇ ਹੋ, ਤਾਂ ਜਾ ਸਕਦੇ ਹੋ, ਤੁਹਾਨੂੰ ਕੋਈ ਵੀ ਵੇਖ ਨਹੀਂ ਸਕੇਗਾ। ਸਿੱਖਾਂ ਨੇ ਗੁਰੂ ਜੀ ਨਾਲ ਰਹਿ ਕੇ ਸ਼ਹੀਦ ਹੋਣਾ ਮੰਨਿਆਂ।

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਉਸ ਜ਼ਿਮੀਦਾਰ ਨੂੰ ਸਣੇ ਬਾਲ ਬੱਚੇ ਬੰਨ੍ਹ ਲਿਆ।

ਜੁੱਧ ਸ਼ੁਰੂ ਹੋ ਗਿਆ। ਪੰਜ ਸਿੰਘ ਬਾਹਰ ਨਿਕਲ ਕੇ ਵੈਰੀ ਉਤੇ ਹਮਲਾ ਕਰਦੇ। ਇਸ ਤਰ੍ਹਾਂ ਦੋ ਲੱਖ ਵੈਰੀ ਮਾਰਿਆ ਗਿਆ। ਦੋ ਸਿੰਘ ਸੰਗਤ ਸਿੰਘ ਤੇ ਸੰਤ ਸਿੰਘ ਰਹਿ ਗਏ। ਬਾਕੀ ਸਭ ਸ਼ਹੀਦ ਹੋ ਗਏ।

(ਏਥੇ ਕਵੀ ਨੇ ਹਠੀ ਸਿੰਘ ਨੂੰ ਬਾਬਾ ਅਜੀਤ ਸਿੰਘ ਦਾ ਪੁੱਤਰ ਲਿਖਿਆ ਹੈ, ਜੋ ਗ਼ਲਤ ਹੈ। ਹਠੀ ਸਿੰਘ ਮਾਤਾ ਸੁੰਦਰੀ ਜੀ ਦੇ ਪਾਲਤੂ ਪੁੱਤਰ ਅਜੀਤ ਸਿੰਘ ਦਾ ਪੁੱਤਰ ਸੀ।)

ਅਜੀਤ ਸਿੰਘ ਦੇ ਵਿਆਹ ਬਾਰੇ ਲਿਖਿਆ ਹੈ, ਇਕ ਦੱਖਣੀ ਸ਼ਾਹੂਕਾਰ ਆਇਆ ਤੇ ਉਸ ਦੀ ਕੰਨਿਆਂ ਦਾ ਵਿਆਹ ਬਾਬਾ ਅਜੀਤ ਸਿੰਘ ਨਾਲ ਹੋਇਆ। ਅਨੰਦਪੁਰ ਛੱਡਣ ਤੋਂ ਪਹਿਲਾਂ ਉਸ ਕੰਨਿਆਂ ਨੂੰ ਅਨੰਦਪੁਰੋਂ ਤੋਰ ਦਿਤਾ। ਉਹ ਪਿਤਾ ਨਾਲ ਦੱਖਣ ਨੂੰ ਚਲੀ ਗਈ, ਤੇ ਬੁਹਰਾਨਪੁਰ ਜਾ ਵੱਸੀ। (ਉਸ ਦੇ ਘਰ ਹਠੀ ਸਿੰਘ ਹੋਇਆ)

ਫਿਰ ਗੁਰੂ ਜੀ ਨੇ ਦੋਹਾਂ ਸਾਹਿਬਜ਼ਾਦਿਆਂ—ਅਜੀਤ ਸਿੰਘ ਤੇ ਜੁਝਾਰ ਸਿੰਘ—ਨੂੰ ਬੁਲਾ ਕੇ ਜੰਗ ਵਿਚ ਜਾਣ ਦਾ ਹੁਕਮ ਦਿਤਾ।

ਬਾਬਾ ਅਜੀਤ ਸਿੰਘ ਨਾਹਰ ਖ਼ਾਨ ਨਾਲ ਲੜ ਕੇ ਸ਼ਹੀਦ ਹੋ ਗਿਆ।

ਫਿਰ ਗੁਰੂ ਜੀ ਨੇ ਜੁਝਾਰ ਸਿੰਘ ਨੂੰ ਤਿਲਕ ਲਾ ਕੇ ਤੋਰਿਆ। ਜੁਝਾਰ ਸਿੰਘ ਮਰਦਾਂ ਵਾਂਗ ਲੜ ਕੇ ਸ਼ਹੀਦ ਹੋਇਆ।

(ਕਵੀ ਲਿਖਦਾ ਹੈ, ਇਸ ਯੁੱਧ ਵਿਚ ਚਾਰ ਲੱਖ ਵੈਰੀ ਮਰੇ। ਇਹ ਅਤਕਥਨੀ ਹੈ)

ਫਿਰ ਗੁਰੂ ਜੀ ਨੇ ਸੰਗਤ ਸਿੰਘ ਬੰਗੇਸਰੀ ਨੂੰ ਕਲਗੀ ਦੇ ਦਿਤੀ। ਉਸ ਦੀ ਸ਼ਕਲ ਗੁਰੂ ਜੀ ਨਾਲ ਮਿਲਦੀ ਸੀ।

"ਜੋਤ ਦਈ ਤਿਹ ਕੋ ਅਪਨੀ ਪੁਨਿ ਦੀ ਕਲਗ਼ੀ ਔ ਜਿਗ੍ਹਾ ਸੁਖਦਾਨੀ।
ਸੰਗਤ ਸਿੰਘ ਹੈ ਨਾਮ ਜਿਸੈ ਕਛੁ ਤਾ ਬਪੁ ਹੈ ਕਰਿ ਸ੍ਰੀ ਗੁਰ ਸਾਨੀ।੧੬੦।"

ਸੰਗਤ ਸਿੰਘ ਨੂੰ ਆਪਣੇ ਥਾਂ ਬਿਠਾ ਕੇ ਗੁਰੂ ਜੀ ਨੇ ਕਿਹਾ, ਅਸੀਂ ਹੁਣ ਮਾਲਵੇ ਦੇਸ ਨੂੰ ਜਾਵਾਂਗੇ।

ਏਥੇ ਗੁਰੂ ਜੀ ਨੇ ਸ਼ਬਦ ਉਚਾਰਿਆ,

"ਮਿਤ੍ਰ ਪਿਆਰੇ ਨੂੰ ਹਾਲੁ ਫ਼ਕੀਰਾਂ ਦਾ ਕਹਣਾ।...।"

(ਦਸਮ ਗ੍ਰੰਥ ਵਿਚ 'ਹਾਲ ਮੁਰੀਦਾਂ ਦਾ' ਹੈ।)

ਫਿਰ ਗੁਰੂ ਜੀ ਨੇ ਤੀਰ ਕਮਾਨ ਸੰਭਾਲ ਲਿਆ। ਜੋ ਵੀ ਕੰਧ ਤੋਂ ਬਾਹਰ ਨਿਕ-ਲਿਆ, ਉਸ ਨੂੰ ਤੀਰ ਨਾਲ ਮਾਰ ਦਿਤਾ, ਖ਼ੁਆਜਾ ਮੁਹੰਮਦ ਲੁਕ ਗਿਆ।

ਰਾਤ ਨੂੰ ਸੰਘਣੇ ਬਦਲ ਹੋ ਗਏ, ਤੇ ਤੇਜ਼ ਹਵਾ ਚੱਲੀ। ਪੁੱਤਰਾਂ ਦੀ ਚਿਖਾ ਬਣਾ ਕੇ ਅੱਗ ਲਾ ਦਿਤੀ। ਵੈਰੀ ਇਸ ਪਾਸੇ ਆਏ, ਗੁਰੂ ਜੀ ਬਾਹਰ ਨਿਕਲ ਗਏ।

"ਇਤੇ ਆਪ ਆਏ। ਮਹਾਂ ਅੰਧ ਰਾਹੇ।
ਰਹੈ ਬਨੰ ਮਾਹੀ। ਮੀਨੰਵਾਰੇ ਆਹੀ।੧੭੬।"

ਮੀਨੰਵਾਰੇ (ਮਾਛੀਵਾੜੇ) ਹਜ਼ੂਰ ਆ ਬਿਰਾਜੇ।

ਅੱਗੇ ਇਕ ਸਿੱਖ ਦੀ ਸਾਖੀ ਹੈ। ਗੁਰੂ ਜੀ ਫ਼ਕੀਰ (ਭਿਖਾਰੀ) ਦਾ ਭੇਸ ਧਾਰ ਕੇ ਇਕ ਸਿੱਖ ਘਰ ਗਏ। ਉਸ ਦੀ ਇਸਤਰੀ ਨੇ ਪ੍ਰਸਾਦਾ ਦੇਣੋਂ ਨਾਂਹ ਕਰ ਦਿੱਤੀ, ਤੇ ਕਿਹਾ, ਪਹਿਲਾਂ ਕਿਸੇ ਸਿੱਖ ਨੂੰ ਪ੍ਰਸਾਦ ਛਕਾਵਾਂਗੀ। ਅਸੀਂ ਸਿੱਖ ਬਿਨਾਂ ਕਿਸੇ ਨੂੰ ਨਹੀਂ ਮੰਨਦੇ। ਗੁਰੂ ਜੀ ਵਾਪਸ ਮੁੜ ਗਏ। ਰਾਹ ਵਿਚ ਉਸ ਇਸਤਰੀ ਦਾ ਪਤੀ ਮਿਲ ਪਿਆ। ਉਹ ਗੁਰੂ ਜੀ ਨੂੰ ਪਛਾਣ ਕੇ ਘਰ ਲੈ ਗਿਆ। ਇਸਤਰੀ ਨੂੰ ਪਤਾ ਲੱਗਾ, ਤਾਂ ਉਹ ਬਹੁਤ ਪਛਤਾਈ, ਤੇ ਗੁਰੂ ਜੀ ਦੀ ਸੇਵਾ ਕੀਤੀ।

(ਕਵੀ ਫਿਰ ਚਮਕੌਰ ਦੀ ਗੱਲ ਸ਼ੁਰੂ ਕਰ ਦੇਂਦਾ ਹੈ। ਕਥਾ ਨੂੰ ਤਰਤੀਬਵਾਰ ਨਹੀਂ ਰੱਖ ਸਕਿਆ।)

ਗੁਰੂ ਜੀ ਅੱਧੀ ਰਾਤ ਚਮਕੌਰ ਵਿਚੋਂ ਨਿਕਲ ਕੇ ਚਲੇ ਗਏ। ਪਿਛੋਂ ਮਾਤਾ ਗੁਜਰੀ ਜੀ ਜਾਗੇ,

"ਕੀਨ ਤਾਹਿ ਵਿਚਾਰ ਮਾਤਾ, ਪੂਤ ਕਾਹਿ ਸਿਧਾਰ ਹੀ।
ਉਠ ਠਾਢ ਭੀ ਚਢ ਕੋਟ ਕੇ ਪਰ, ਦ੍ਰਿਸ਼ਟ ਸਰਬ ਨਿਹਾਰ ਹੀ।
ਅੰਧ ਰੈਨ ਨਿਹਾਰ ਕਰ ਕੈ, ਭਈ ਬਹੁਤ ਦੁਖਾਰੀਆ।
'ਹਾਇ ਪੂਤ! ਕਾਹਿ ਸਿਧਾਰਿਯੋ, ਮਮ ਤਯਾਗ ਦੂਖ ਮੰਝਾਰੀਆ।'੨੧੨।"

ਮਾਤਾ ਗੁਜਰੀ ਚਮਕੌਰ ਦੇ ਮੈਦਾਨ ਵਿਚ ਰੋਂਦੀ ਫਿਰਦੀ, ਤੇ ਤੀਲੀਆਂ ਬਾਲ ਬਾਲ ਲੋਥਾਂ ਵਿਚੋਂ ਪੁੱਤਰ (ਗੁਰੂ ਜੀ) ਨੂੰ ਭਾਲਦੀ ਫਿਰਦੀ। ਉਹ ਪਛਤਾਵੇ ਵਜੋਂ ਕਹਿੰਦੀ, ਜੇ ਤੂੰ ਪੰਥ ਨਾ ਸਾਜਦੋਂ, ਤਾਂ ਆਹ ਦੁੱਖ ਨਾ ਵੇਖਣੇ ਪੈਂਦੇ।

"ਕਯੋਂ ਅਬ ਤੋਹੀ ਖਾਲਸਾ ਕੀਨਾ।
ਨਾ ਕਰਤੇ, ਤੋ ਕਯੋਂ ਦੁਖ ਚੀਨਾ।...੨੧੫।"

ਵੈਰੀਆਂ ਨੇ ਮਾਤਾ ਜੀ ਨੂੰ ਰੋਂਦੀ ਵੇਖ ਕੇ ਪੁਛਿਆ, ਤੇਰਾ ਪੁੱਤਰ ਕੌਣ ਸੀ। ਤਾਂ ਮਾਤਾ ਜੀ ਨੇ ਉਤਰ ਦਿਤਾ,

"ਸੋਢੀ ਬੰਸ ਪਤੀ ਗੁਰੁ ਸੋਈ।
ਗੋਬਿੰਦ ਸਿੰਘ ਨਾਮ ਸੁਤ ਸੋਈ।੨੧੮।"

ਗੁਰੂ ਜੀ ਦੀ ਮਾਤਾ ਨੂੰ ਵੈਰੀਆਂ ਨੇ ਗ੍ਰਿਫ਼ਤਾਰ ਕਰ ਲਿਆ ਸਣੇ ਛੋਟੇ ਦੋ ਪੋਤਰਿਆਂ ਦੇ।

ਫਿਰ ਵੈਰੀ ਹਵੇਲੀ ਵਿਚ ਦਾਖ਼ਲ ਹੋਏ, ਤਾਂ ਕਲਗ਼ੀ ਲਾ ਕੇ ਬੈਠੇ ਸਿੰਘ ਦਾ ਸਿਰ ਉਤਾਰ ਕੇ ਦਿੱਲੀ ਭੇਜ ਦਿਤਾ। ਬਾਦਸ਼ਾਹ ਨੇ ਵੇਖ ਕੇ ਕਿਹਾ, ਇਹ ਗੁਰੂ ਨਹੀਂ।

ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਫੜ ਕੇ ਵੈਰੀ ਸਰਹਿੰਦ ਲੈ ਗਏ। ਵੈਰੀ ਨੇ ਸਾਹਿਬਜ਼ਾਦਿਆਂ ਨੂੰ ਕਿਹਾ, ਸਾਡਾ ਦੀਨ ਮੰਨ ਲਵੋ, ਤਾਂ ਤੁਹਾਨੂੰ ਸ਼ਾਹਜ਼ਾਦੀਆਂ ਦੇ ਡੋਲੇ ਤੇ ਸੂਬੇਦਾਰੀ ਦੇ ਦਿਆਂਗੇ। ਪਰ ਸਾਹਿਬਜ਼ਾਦਿਆਂ ਇਨਕਾਰ ਕਰ ਦਿਤਾ।

ਫਿਰ ਕਾਜ਼ੀ ਨੇ ਸਮਝਾਇਆ ਧਮਕਾਇਆ, ਪਰ ਸਾਹਿਬਜ਼ਾਦੇ ਨਾ ਡੋਲੇ।

(ਏਥੇ ਕਵੀ ਇਕ ਹੋਰ ਗ਼ਲਤੀ ਕਰਦਾ ਹੈ। ਉਹ ਸੁੱਚਾ ਨੰਦਾ ਦੀ ਥਾਂ ਭੀਮ ਚੰਦ ਨਾਮ ਲਿਖਦਾ ਹੈ, ਤੇ ਉਸ ਨੂੰ ਚੰਦੂ ਦਾ ਰਿਸ਼ਤੇਦਾਰ ਦਸਦਾ ਹੈ।)

ਸਾਹਿਬਜ਼ਾਦੇ ਤੇ ਮਾਤਾ ਜੀ ਕੈਦ ਵਿਚ ਪੰਜ ਦਿਨ ਭੁੱਖੇ ਤਿਹਾਏ ਰਹੇ। ਮਾਤਾ ਜੀ ਨੂੰ ਰੋਂਦੀ ਤੇ ਬਹੁਤ ਵਿਰਲੇ ਕਰਦੀ ਦਿਖਾਇਆ ਹੈ।

ਸਰਹਿੰਦ ਦੇ ਸਿੱਖਾਂ ਨੇ ਸਲਾਹ ਬਣਾਈ, ਕਿ ਸੋਨਾ ਨਾਲ ਤੋਲ ਕੇ ਦੇ ਦੇਈਏ ਤੇ ਸਾਹਿਬਜ਼ਾਦਿਆਂ ਨੂੰ ਛੁਡਾ ਲਈਏ। ਇਕ ਸਿੱਖ ਨੇ ਕੋਲੋਂ ਕਿਹਾ, ਵੈਰੀ ਸੋਨਾ ਵੀ ਖੁਹ ਲੈਣਗੇ, ਤੇ ਸਾਹਿਬਜ਼ਾਦਿਆਂ ਨੂੰ ਛਡਣਗੇ ਵੀ ਨਹੀਂ।

ਕੋਈ ਸਿੱਖ ਸਾਹਿਬਜ਼ਾਦਿਆਂ ਨੂੰ ਵੇਖਣ ਜਾਂਦਾ, ਤਾਂ ਪੁਰੀ (ਸੁੱਚਾ ਨੰਦ ?) ਝੱਟ ਉਸ ਦੀ ਚੁਗਲੀ ਕਰਦਾ।

ਜਦ ਬਾਲਾਂ ਨੂੰ ਕਤਲ ਕਰਨ ਦਾ ਹੁਕਮ ਦਿਤਾ, ਤਾਂ ਮਲੇਰਕੋਟਲੀਏ ਗ਼ਨੀ ਖ਼ਾਂ ਤੇ ਉਸ ਦੇ ਭਰਾ ਨੇ ਆਵਾਜ਼ ਉਠਾਈ, ਕਿ ਸ਼ੀਰਖ਼ੋਰ ਬੱਚਿਆਂ ਨੂੰ ਨਹੀਂ ਮਾਰਨਾ ਚਾਹੀਦਾ। ਇਹ ਪਾਪ ਕਰੋਗੇ, ਤਾਂ ਦੋਜ਼ਖ ਵਿਚ ਜਾਉਗੇ। ਉਹਨਾਂ ਦੀ ਨਾ ਮੰਨੀ ਗਈ, ਤਾਂ ਉਹ ਉਠ ਕੇ ਮਲੇਰਕੋਟਲੇ ਨੂੰ ਚਲੇ ਗਏ।

ਏਥੇ ਕਵੀ ਨੀਂਹਾਂ ਦਾ ਜ਼ਿਕਰ ਕਰਦਾ ਹੈ, ਪਰ ਕਰਾਮਾਤੀ ਢੰਗ ਨਾਲ।

"ਦੇ ਕਰ ਦੂਖ ਬਹੁਤ ਅਧਿਕਾਏ।
ਤਬ ਨੀਂਹੋਂ ਮੈਂ ਬਾਲ ਚਿਨਾਇ।...੨੬੫।"
"ਜਬੈ ਚਿਨਾਏ ਭੀਤ ਮੈ ਦੀਨੇ।
ਰਹੀ ਨ ਭੀਤ, ਦ੍ਰਿਸਟਿ ਨਹੀ ਚੀਨੇ।੨੬੬।"

ਉਹ ਕੰਧ ਹੀ ਕਿਧਰੇ ਲੋਪ ਹੋ ਗਈ। ਨਾ ਕੰਧ, ਨਾ ਸਾਹਿਬਜ਼ਾਦੇ ਹੀ ਕਿਧਰੇ ਨਜ਼ਰ ਆਉਂਦੇ। ਲੋਕ ਹੈਰਾਨ ਹੋ ਕੇ ਹਾਹਾਕਾਰ ਕਰਨ ਲੱਗੇ।

ਸਾਹਿਬਜ਼ਾਦਿਆਂ ਦੇ ਸਰੀਰ ਗਏ ਕਿੱਥੇ ? ਕਵੀ ਲਿਖਦਾ ਹੈ,

"ਹੋਇ ਕੇ ਲੋਪ ਸੁ ਭੀਤ ਮੈ ਸਾਹਿਬ,ਦੇਹ ਤਿਆਗ ਬੈਕੁੰਠ ਸਿਧਾਰੇ।...੨੬੮।"

(ਪਰ ਸਵਾਲ ਹੈ, ਕਿ ਦੇਹਾਂ ਕਿਧਰ ਗਈਆਂ ?)

ਏਥੇ ਕਵੀ ਇਕ ਪੁਰਾਣਕ ਕਥਾ ਲਿਖ ਧਰਦਾ ਹੈ। ਵਿਸ਼ਨੂੰ ਨੇ ਸ਼ਿਵ ਜੀ ਦੀ ਪਤਨੀ ਉਮਾ (ਪਾਰਵਤੀ) ਨੂੰ ਚਾਰ ਜਨਮ ਧਾਰਨ ਦਾ ਸਰਾਪ ਦਿਤਾ। ਉਮਾ ਹੀ ਚਾਰੇ ਸਾਹਿਬਜ਼ਾਦੇ ਬਣ ਕੇ ਆਈ, ਜੋ ਚਾਰੇ ਜਤੀ ਰਹੇ।

(ਫਿਰ ਕਵੀ ਆਪ ਹੀ ਸ਼ੰਕਾ ਕਰਦਾ ਹੈ।) ਅਜੀਤ ਸਿੰਘ ਦੇ ਘਰ ਪੁੱਤਰ ਹਠੀ ਸਿੰਘ ਮੰਨਦਾ ਹੈ। ਕਹਿੰਦਾ ਹੈ, ਜਿਵੇਂ ਲਛਮਣ ਦੇ ਪੁੱਤਰ ਸੀ, ਪਰ ਉਹ ਜਤੀ ਮੰਨਿਆਂ ਜਾਂਦਾ ਹੈ। ਏਸੇ ਤਰ੍ਹਾਂ ਅਜੀਤ ਸਿੰਘ ਵੀ ਜਤੀ ਹੈ, ਕਿਉਂਕਿ ਅਜੀਤ ਸਿੰਘ ਨੇ ਗ੍ਰਿਹਸਤ ਨਹੀਂ ਕੀਤੀ, ਸਗੋਂ ਅੱਖਾਂ ਨਾਲ ਤੱਕਣ ਕਰ ਕੇ ਹੀ ਹਠੀ ਸਿੰਘ ਪੁੱਤਰ ਹੋ ਗਿਆ।

(ਅਨਹੋਣੀ ਕਰਾਮਾਤ)

"ਤਬ ਏਕ ਹਾਥ ਕਟਾਰ ਪਕੜੀ, ਪੁਰਸ ਏਕ ਸੋ ਆਇਯੋ।
ਗਹਿ ਕਟਾਰੀ ਮਾਰ ਉਦਰੇ, ਤਨ ਸੇ ਆਪ ਬੰਧਾਇਯੋ।੨੭੫।"

(ਏਥੇ ਫਿਰ ਕਵੀ ਗੜਬੜ ਕਰ ਦੇਂਦਾ ਹੈ।) ਲਿਖਦਾ ਹੈ,

"ਭੂਅ ਪਾੜ ਸੁ ਮਾਤ ਮਿਲੀ ਸੁਤ ਸੇ,
ਜਿਮ ਗੋਰ ਬਨਾਇਕੇ ਦੇਹਿ ਛਏ ਹੈਂ।੨੭੬।"

ਮਾਤਾ ਜੀ ਓਥੋਂ ਲੋਪ ਹੋ ਕੇ ਮਰਵਾਹੇ ਖੱਤਰੀਆਂ ਘਰ ਚਲੇ ਗਏ।

ਗੁਰੂ ਜੀ ਦੇ ਮਹਿਲਾਂ ਬਾਰੇ ਲਿਖਦਾ ਹੈ, ਕਿ ਤਨੀ ਸਿੰਘ ਤੇ ਮਾਨ ਸਿੰਘ ਖੱਤ੍ਰੀ ਮਹਿਲਾਂ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਅੱਗੇ ਜਾ ਮਿਲੇ।

ਉਪਰ ਲਿਖਦਾ ਹੈ, ਕਿ ਮਾਤਾ ਗੁਜਰੀ ਜੀ ਤੇ ਸਾਹਿਬਜ਼ਾਦਿਆਂ ਦੀ ਕਹਾਣੀ ਇਕ ਸਿੱਖ ਨੇ ਗੁਰੂ ਜੀ ਨੂੰ ਬਰਾੜਾਂ ਦੇ ਦੇਸ ਵਿਚ ਜਾ ਕੇ ਦੱਸੀ।

ਗ਼ਨੀ ਖ਼ਾਂ ਤੇ ਨਬੀ ਖ਼ਾਂ ਗੁਰੂ ਜੀ ਦੇ ਹਾਜ਼ਰ ਹੋਏ। ਹਜ਼ੂਰ ਨੇ ਉਹਨਾਂ ਨੂੰ ਹੁਕਮਨਾਮਾ ਬਖ਼ਸ਼ਿਆ।

ਫਿਰ ਗੁਰੂ ਜੀ ਪਿੰਡ ਕਾਂਗੜ ਆ ਠਹਿਰੇ। ਏਥੇ ਗੁਰੂ ਜੀ ਨੇ ਜ਼ਫ਼ਰਨਾਮੇ ਦੀਆਂ ਬਾਰਾਂ ਹਕਾਇਤਾਂ ਲਿਖੀਆਂ। ਉਹ ਬਾਦਸ਼ਾਹ ਵੱਲ ਭੇਜਿਆ, ਜ਼ਫ਼ਰਨਾਮਾ=ਫ਼ਤਹਿ ਦੀ ਚਿੱਠੀ।

# ਅਧਿਆਇ ਸਤਾਰ੍ਹਵਾਂ

ਦਯਾ ਸਿੰਘ ਨੂੰ ਜ਼ਫ਼ਰਨਾਮਾ ਦੇ ਕੇ ਭੇਜਿਆ, ਤਾਂ ਨਾਲ ਹੀ ਪੰਜ ਸਿੰਘ ਭੇਜੇ, ਤੇ ਕਿਹਾ, ਚਿੱਠੀ ਸਿੱਧੀ ਬਾਦਸ਼ਾਹ ਦੇ ਹੱਥ ਦੇਣੀ। ਦਯਾ ਸਿੰਘ ਅਹਿਦੀਏ ਦਾ ਭੇਸ ਬਣਾ ਕੇ ਤੁਰਿਆ।

ਦਯਾ ਸਿੰਘ ਦਿੱਲੀ ਪੁੱਜਾ, ਤੇ ਗੁਰੂ ਜੀ ਦਾ ਹੁਕਮ ਵਿਖਾ ਕੇ ਸੰਗਤ ਕੋਲੋਂ ਰਾਹ ਖ਼ਰਚ ਵਾਸਤੇ ਪੈਸੇ ਲੀਤੇ। ਪਤਾ ਲੱਗਾ, ਬਾਦਸ਼ਾਹ ਆਗਰੇ ਹੈ, ਸੋ ਦਯਾ ਸਿੰਘ ਆਗਰੇ ਪੁੱਜਾ।

ਬਾਦਸ਼ਾਹ ਔਰੰਗਾਬਾਦ ਹੁੰਦਾ ਹੋਇਆ ਅਹਿਮਦ ਨਗਰ ਜਾ ਪੁੱਜਾ। (ਕਵੀ

ਅਹਿਮਦਾਬਾਦ ਲਿਖਦਾ ਹੈ, ਜੋ ਗ਼ਲਤ ਹੈ।) ਏਥੇ ਦਯਾ ਸਿੰਘ, ਜੇਠਾ ਸਿੰਘ ਦੇ ਘਰ ਰਿਹਾ।

ਦਯਾ ਸਿੰਘ ਬਾਦਸ਼ਾਹ ਨੂੰ ਮਿਲਨ ਦਾ ਯਤਨ ਕਰੇ, ਪਰ ਗੁਰੂ ਘਰ ਦੇ ਵਰੋਧੀ ਚੁਗਲੀ ਲਾ ਕੇ ਕੰਮ ਵਿਗਾੜ ਦੇਣ। ਦਯਾ ਸਿੰਘ ਨੇ ਗੁਰੂ ਜੀ ਕੋਲ ਇਕ ਆਦਮੀ ਭੇਜਿਆ। ਵਾਪਸ ਆਈ ਗੁਰੂ ਜੀ ਦੀ ਪਤ੍ਰਕਾ ਸ਼ਾਹ ਦੇ ਕਮਰੇ ਵਿਕ ਇਕ ਸਿੱਖ ਨੇ ਜਾ ਧਰੀ। ਬਾਦਸ਼ਾਹ ਨੂੰ ਸੁਪਨਾ ਆਇਆ, ਤਾਂ ਖੋਜ ਕਰਨ ਉਤੇ ਉਹ ਚਿੱਠੀ ਮਿਲ ਗਈ। ਲਿਖਿਆ ਸੀ, ਗੁਰੂ ਕਾ ਸਿੱਖ ਦਯਾ ਸਿੰਘ ਤੁਹਾਨੂੰ ਮਿਲਨਾ ਚਾਹੁੰਦਾ ਹੈ।

ਬਾਦਸ਼ਾਹ ਨੇ ਦਯਾ ਸਿੰਘ ਨੂੰ ਬੁਲਾਇਆ, ਤਾਂ ਦਯਾ ਸਿੰਘ ਸ਼ਸਤਰ ਸਜਾ ਕੇ ਗਿਆ, ਤਾਂ ਕਿਸੇ ਨੇ ਬਾਦਸ਼ਾਹ ਤਕ ਨਾ ਪੁਜਣ ਦਿਤਾ।

ਰਾਤ ਬਾਦਸ਼ਾਹ ਨੂੰ ਸੁਪਨਾ ਆਇਆ, ਕਿ ਉਹਨੂੰ ਸ਼ਹੀਦ ਸਿੰਘ ਮਾਰ ਰਹੇ ਹਨ। ਉਹ ਕਹਿੰਦੇ ਹਨ,

"ਗੁਰੁ ਨਾਨਕ ਕਾ ਰਾਜ ਸੁ ਦੀਨਾ।
ਤੁੱਛ ਭਾਂਗ ਕੀ ਮੁੱਠੀ ਅਤਿ ਛੀਨਾ।
ਤਿਤ ਗ੍ਰਿਹ ਕੈ ਤਵ ਔਗੁਨ ਕਏ।
ਸਾਤ ਸੀਸ ਤਿਨ ਕੇ ਹਤਿ ਭਏ।੩੦।"

(ਕਵੀ ਦੇ ਦਿਲ ਉਤੇ ਭੰਗ ਲੈਣ ਦੀ ਝੂਠੀ ਕਹਾਣੀ ਦਾ ਅਸਰ ਹੈ।)

ਅਗਲੇ ਦਿਨ ਬਾਦਸ਼ਾਹ ਨੇ ਦਯਾ ਸਿੰਘ ਨੂੰ ਬੁਲਾ ਲਿਆ। ਸਿੰਘ ਨੇ ਪੇਸ਼ ਹੋ ਕੇ ਫ਼ਤਹਿ ਬੁਲਾਈ, ਤੇ ਜ਼ਫ਼ਰਨਾਮਾ ਬਾਦਸ਼ਾਹ ਦੇ ਹੱਥ ਦਿਤਾ।

ਬਾਦਸ਼ਾਹ ਨੇ ਜ਼ਫ਼ਰਨਾਮਾ ਪੜ੍ਹ ਕੇ ਕਿਹਾ,

"ਚਿਹਲ ਬਰਸ ਕਉ ਪ੍ਰਗਟੀਏ, ਕੀਨੇ ਅਗ੍ਰ ਸੁ ਧਾਰ।੩੫।
ਤਾ ਤੇ ਅਤਿ ਦੁਖ ਪਾਇ ਹੈ, ਹਮਰੀ ਅੰਸ ਮਝਾਰ।
ਭੋਗੇਂਗੇ ਨਿਜ ਆਪ ਹੀ, ਤਵਨ ਪੰਥ ਮਹਿ ਧਾਰ।੩੬।"

(ਇਹਨਾਂ ਪੰਗਤੀਆਂ ਤੋਂ ਭੁਲੇਖਾ ਖਾ ਕੇ ਕੁਛ ਸੱਜਣ ਕਹਿੰਦੇ ਹਨ, ਕਿ ਔਰੰਗਜ਼ੇਬ ਹੀ ਰਣਜੀਤ ਸਿੰਘ ਬਣ ਕੇ ਆਇਆ। ਇਹ ਸਿੱਖ ਸਿਧਾਂਤ ਦੇ ਉਲਟ ਹੈ।)

ਜ਼ਫ਼ਰਨਾਮਾ ਪੜ੍ਹਨ ਪਿਛੋਂ, ਗ਼ਮ ਤੇ ਪਛਤਾਵੇ ਕਾਰਨ, ਕੁਛ ਸਮਾਂ ਪਾ ਕੇ ਬਾਦਸ਼ਾਹ ਮਰ ਗਿਆ। (ਦੋ ਮਾਰਚ, ੧੭੦੭ ਈ.)।

(ਉਸ ਪਾਸੇ) ਗੁਰੂ ਜੀ ਕੁਛ ਸਮਾਂ ਬਰਾੜਾਂ ਦੇ ਇਲਾਕੇ ਵਿਚ ਗੁਜ਼ਾਰ ਕੇ ਕੋਟਕਪੂਰੇ ਆ ਟਿਕੇ। ਕਪੂਰੇ ਨੇ ਬੜੀ ਸੇਵਾ ਕੀਤੀ। ਗੁਰੂ ਜੀ ਨੇ ਕਿਹਾ, ਕਿਲ੍ਹਾ ਸਾਨੂੰ ਦੇ ਦੇਹ, ਤਾ ਕਿ ਅਸੀਂ ਵੈਰੀ ਨਾਲ ਜੰਗ ਕਰ ਸਕੀਏ। ਇਸ ਮੰਗ ਉਤੇ ਕਪੂਰਾ ਨਾਰਾਜ਼ ਹੋ ਗਿਆ, ਕਿ ਆਪ ਤਾਂ ਮੈਨੂੰ ਉਜਾੜਨ ਆਏ ਹੋ। ਤਾਂ ਗੁਰੂ ਜੀ ਨੇ ਉਸ ਨੂੰ ਸਰਾਪ ਦੇ ਦਿਤਾ।

ਗੁਰੂ ਜੀ ਮੁਕਤਸਰ ਜਾ ਟਿਕੇ। ਵਾਢੀਆਂ ਦਾ ਸਮਾਂ ਹੋਣ ਕਰ ਕੇ ਬਹੁਤੇ ਸਿੱਖ ਘਰਾਂ ਨੂੰ ਚਲੇ ਗਏ। ਗੁਰੂ ਜੀ ਨਾਲ ਥੋੜੇ ਹੀ ਰਹੇ।

ਓਸੇ ਜੱਟ (ਕਪੂਰੇ ?) ਨੇ ਖ਼ਬਰ ਦਿਤੀ, ਕਿ ਸਰਹਿੰਦ ਦੀ ਫ਼ੌਜ ਆ ਰਹੀ ਹੈ।

ਸਰਹਿੰਦ ਦੀ ਫ਼ੌਜ ਕੋਟਕਪੂਰੇ ਪੁੱਜੀ, ਤਾਂ ਉਸ ਨੇ ਕਪੂਰੇ ਤੇ ਓਥੋਂ ਦੇ ਸੋਢੀ ਨੂੰ ਪਕੜ ਲਿਆ।

ਫ਼ੌਜ ਅੱਗੇ ਵਧ ਕੇ ਮੁਕਤਸਰ 'ਤੇ ਪਈ। ਸਿੱਖ ਢਾਬ ਦੇ ਕੰਢੇ ਲੜੇ, ਤੇ ਗੁਰੂ ਜੀ ਟਿੱਬੀ ਸਾਹਿਬ ਤੋਂ ਤੀਰ ਬਰਸਾਉਂਦੇ ਰਹੇ। ਸਵਾ ਪਹਿਰ ਘੋਰ ਯੁੱਧ ਹੋਇਆ।

"ਸਵਾ ਪਹਿਰ ਯੋਂ ਲਰੇ ਸੁ ਬੀਰਾ।
ਪੁਨਿ ਪਾਨੀ ਪੂਛਿਯੋ, ਨਹਿ ਤੀਰਾ।
ਫਿਰੀ ਤੁਰਕ ਦਲ ਕੋਟ ਸਿਧਾਰੀ।
ਪੁਨਿ ਆਏ ਚਲ ਤਿਹ ਅਵਤਾਰੀ।੬੬।"

ਭਾਵ, ਢਾਬ ਵਿਚ ਪਾਣੀ ਨਾ ਮਿਲਿਆ, ਸੋ ਵੈਰੀ ਵਾਪਸ ਕੋਟਕਪੂਰੇ ਚਲਾ ਗਿਆ।

(ਕਵਿਤਾ ਵਿਚ ਲਿਖੇ ਇਤਿਹਾਸ ਨੂੰ ਸਮਝਣ ਵਿਚ ਕਈ ਵਾਰ ਕਠਨਾਈ ਪੈਦਾ ਹੋ ਜਾਂਦੀ ਹੈ। ਕਿਉਂਕਿ ਕਈ ਵਾਰ ਕਵੀ ਗੱਲ ਨੂੰ ਸਪਸ਼ਟ ਨਹੀਂ ਕਰਦਾ।) ਏਥੇ ਸਿੱਖਾਂ ਦੀ ਗਿਣਤੀ ਬਾਰੇ ਇਉਂ ਲਿਖਿਆ ਹੈ,

"ਏਕ ਹਜ਼ਾਰ ਸੰਗ ਥਾ ਜੋਈ।
ਪੰਚ ਹਜ਼ਾਰੀ ਹੈ ਬਰ ਲੋਈ।...੬੯।"

ਅੱਗੇ ਚੱਲ ਕੇ ਲਿਖਿਆ ਹੈ,

"ਭਾਜ ਗਏ ਕਿਤਨੇ ਬਨ ਮਾਹੀ।
ਰਹੈ ਸਤ ਅਰ ਅਰਧ ਸੁ ਤਾਹੀ।੭੨।"

'ਸਤ ਅਰ ਅਰਧ' ਦਾ ਅਰਥ ਹੈ ਡੇਢ ਸੌ। ਸਮੁੱਚਾ ਭਾਵ ਏਹਾ ਬਣਦਾ ਹੈ, ਕਿ ਗੁਰੂ ਜੀ ਨਾਲ ਇਕ ਹਜ਼ਾਰ ਸਿੰਘ ਸਨ, ਜਿੰਨਾਂ ਵਿਚੋਂ ਡੇਢ ਸੌ ਸ਼ਹੀਦ ਹੋ ਗਏ, ਤੇ ਬਾਕੀ ਬਚ ਕੇ ਜੰਗਲ ਵਿਚ ਜਾ ਛਿਪੇ।)

ਮਹਾਰਾਜ ਨੇ ਇਕ ਇਕ ਸ਼ਹੀਦ ਸਿੰਘ ਨੂੰ ਬੜਾ ਪਿਆਰ ਕੀਤਾ, ਤੇ ਉਹਨਾਂ ਦੀ ਸ਼ਹੀਦੀ ਉਤੇ ਬੜਾ ਵੈਰਾਗ ਕੀਤਾ। ਸ਼ਹੀਦਾਂ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ ਤੇ ਵੀਹ ਹਜ਼ਾਰੀ ਦੇ ਵਰ ਦਿਤੇ।

ਦੋ ਸਿੱਖ ਸਹਿਕਦੇ ਮਿਲੇ। ਮਹਾਰਾਜ ਨੇ ਉਹਨਾਂ ਨੂੰ ਵਰ ਮੰਗਣ ਵਾਸਤੇ ਕਿਹਾ, ਤਾਂ ਉਹਨਾਂ ਅੱਗੋਂ ਬੇਨਤੀ ਕੀਤੀ।

"ਮਿਲ ਮੁਕਤਨ ਯਹਿ ਭਾਂਤ ਬਿਚਾਰੋ।
ਅਨੰਦਪੁਰ ਲਿਖ ਹੱਦ ਨਿਕਾਰੋ।
ਹਮਰੇ ਨੈਨਨ ਤੀਰ ਨਿਕਾਰੀ।
ਦੀਜੈ ਵਹੁ ਕਾਗਦ ਅਬ ਫਾਰੀ।੭੫।"

(ਪਰ ਪਿੱਛੇ ਹੱਦ—ਅਹਿਦ, ਇਕਰਾਰਨਾਮਾ—ਲਿਖਣ ਦਾ ਕਿਤੇ ਜ਼ਿਕਰ ਨਹੀਂ)

ਕਵੀ ਕਹਿੰਦਾ ਹੈ, ਗੁਰੂ ਜੀ ਨੇ ਉਹ ਕਾਗਜ਼ ਪਾੜ ਦਿਤਾ।

ਫਿਰ ਸਭ ਸ਼ਹੀਦਾਂ ਦਾ ਸਸਕਾਰ ਕੀਤਾ, ਉਹਨਾਂ ਨੂੰ 'ਮੁਕਤਿਆਂ' ਦੀ ਪਦਵੀ

ਬਖ਼ਸ਼ੀ ਤੇ ਜਗ੍ਹਾ ਦਾ ਨਾਮ 'ਮੁਕਤਸਰ' ਰਖਿਆ।

(ਲੜਾਈ ਦੇ ਸਮੇਂ ਬਾਰੇ ਵੀ ਕਾਫ਼ੀ ਟਪਲਾ ਹੈ।)

"ਮਾਘ ਮਾਸ ਪਹਿਲੀ ਹੈ ਜਾਨੋ।
ਬਡੋ ਨੀਰ ਤੇ ਜੁੱਧ ਪਛਾਨੋ।
ਮਾਘ ਮਸਾਂਤ ਜੁੱਧ ਜੋ ਹੋਈ।
ਅਗਨਿ ਦਈ ਪਹਿਲੇ ਹੈ ਸੋਈ।੮੪।"

(ਇਕੋ ਬੰਦ ਵਿਚ ਕਵੀ ਪਹਿਲਾਂ ਮਾਘ ਦੀ ਪਹਿਲੀ ਲਿਖਦਾ ਹੈ, ਤੇ ਫਿਰ ਮਾਘ ਦੀ ਮਸਾਂਦ, ਭਾਵ ਆਖ਼ਰੀ ਦਿਨ। ਪਰ ਪਿਛੇ ਵਾਢੀ ਦਾ ਸਮਾਂ ਕਹਿੰਦਾ ਹੈ।)

ਫਿਰ ਵਰ ਲਿਖਿਆ ਹੈ, ਜੋ ਏਥੇ ਮਾਘੀ ਦਾ ਇਸ਼ਨਾਨ ਕਰੇਗਾ, ਉਸ ਨੂੰ ਹਰ ਤਰ੍ਹਾਂ ਦਾ ਵਰ ਮਿਲੇਗਾ।

# ਅਧਿਆਇ ਅਠਾਰ੍ਹਵਾਂ

ਗੁਰੂ ਜੀ ਇਕੱਲ੍ਹੇ ਹੀ ਮੁਕਤਸਰ ਤੋਂ ਤੁਰ ਪਏ।

ਲੱਖੀ ਜੰਗਲ ਵਿਚ ਗੁਰੂ ਜੀ ਨੇ ਸ਼ਬਦ ਉਚਾਰਿਆ,

"ਸੁਣਿ ਕੇ ਸੱਦੁ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ।...।"

ਫਿਰ ਗੁਰੂ ਜੀ ਬਠਿੰਡੇ ਦੇ ਕਿਲ੍ਹੇ ਕੋਲ ਪੁੱਜੇ। ਓਥੋਂ ਕਿਲ੍ਹੇ ਵਿਚੋਂ ਦੇਅ ਕਢਿਆ।

ਫਿਰ ਗੁਰੂ ਜੀ ਤਲਵੰਡੀ ਜਾ ਠਹਿਰੇ। ਡੱਲਾ ਬਰਾੜ ਸ਼ਰਨ ਆਇਆ। ਏਥੇ ਗੁਰੂ ਜੀ ਨੇ ਦਮਦਮਾ ਸਾਹਿਬ, ਗੁਰੂ ਸਰ, ਜੰਡਿਆਨਾ ਤੇ ਲਿਖਣਸਰ ਬਣਾਏ। ਲੋਕ ਬਹੁਤ ਆਉਂਦੇ ਤੇ ਗੁਰੂ ਜੀ ਲੋੜਵੰਦਾਂ ਨੂੰ ਮੋਹਰਾਂ ਬਖ਼ਸ਼ਦੇ। ਇਕ ਥਾਂ ਕਲਮਾਂ ਘੜ ਘੜ ਸੁਟੀਆਂ, ਤੇ ਕਿਹਾ, ਇਹ ਗੁਰੂ ਕੀ ਕਾਂਸ਼ੀ ਹੈ।

ਏਥੇ ਗੁਰੂ ਜੀ ਨੇ ਡੱਲੇ ਨੂੰ ਵਰ ਮੰਗਣ ਵਾਸਤੇ ਕਿਹਾ, ਤਾਂ ਉਸ ਬਾਰਸ਼ ਤੇ ਮੋਠ ਬਾਜਰੀ ਹੀ ਮੰਗੇ। ਫਿਰ ਗੁਰੂ ਜੀ ਨੇ ਬਚਨ ਕੀਤਾ,

"ਬਚਨ ਭਯੋ, 'ਪਹਾਰੀਏ ਕਾਚੇ।
ਰਾਜ ਹੀਨ ਗਤਿ ਧਰਮ ਨ ਸਾਚੇ।੫੨।
ਮਾਝਾ ਰੋੜ ਸਿੱਖ ਜਗ ਰਾਜਾ।
ਮਾਲਵ ਬਾਵਰ ਕੋ ਹੈ ਸਾਜਾ।
ਅਨਗਨ ਚਾਵਰ, ਕਨਕ ਤਜਾਈ।
ਮੋਠ ਬਾਜਰੀ ਲੀਨ ਮੰਗਾਈ।੫੩।"

ਗੁਰੂ ਜੀ ਨੇ ਦੱਖਣ ਜਾਣ ਦੀ ਗੱਲ ਚਲਾਈ, ਤਾਂ ਸਭ ਸਿਖਾਂ ਦੱਖਣ ਵੱਲ ਜਾਣ ਤੋਂ ਮਹਾਰਾਜ ਨੂੰ ਰੋਕਿਆ। ਕਿਉਂਕਿ ਦੱਖਣ ਵਿਚ ਜ਼ਾਲਮ ਔਰੰਗਜ਼ੇਬ ਬੈਠਾ ਸੀ।

ਗੁਰੂ ਜੀ ਨੇ ਕਿਹਾ, ਅਸਾਂ ਦੱਖਣ ਜ਼ਰੂਰ ਜਾਣਾ ਹੈ।

ਕੁਛ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਤੁਰ ਪਏ। ਅੱਗੇ ਗਏ, ਤਾਂ ਭਗਵਤੀ ਮਿਲੀ,

"ਅਗੂ ਗਏ ਸਭ ਤਯਾਗ ਅਗਾਰੀ।
ਦੇਖੀ ਤਹਾ ਭਗਵਤੀ ਭਾਰੀ।
ਸਿੰਘ ਚੜ੍ਹੀ ਲਹਿ ਲਹੈ ਬਿਰਾਜੈ।
ਜਾ ਕੋ ਨਿਰਖ ਸਤ੍ਰ ਕੁਲ ਲਾਜੈ।੭੭।"

ਰਾਹ ਵਿਚ ਹੋਰ ਵੀ ਅਨੇਕਾਂ ਦੇਵਤੇ—ਵਿਸ਼ਨੂੰ ਆਦਿ—ਮਿਲੇ। ਗੁਰੂ ਜੀ ਨੇ ਕਿਹਾ, ਦੱਖਣ ਵਿਚ ਸਾਡੀ ਜਗ੍ਹਾ ਹੈ, ਸੋ ਅਸਾਂ ਜ਼ਰੂਰ ਜਾਣਾ ਹੈ।

ਏਥੇ ਭਾਈ ਰੂਪੇ ਦੀ ਸਾਖੀ ਹੈ। ਗੁਰੂ ਜੀ ਨੇ ਉਸ ਤੋਂ ਠੰਢਾ ਪਾਣੀ ਪੀ ਕੇ ਕਿਹਾ, ਵਰ ਮੰਗੋ। ਰੂਪੈ ਨੇ ਸਾਰੇ ਪਰਵਾਰ ਨਾਲ ਸਲਾਹ ਕਰ ਕੇ ਆਪਣੀ ਕੰਨਿਆਂ ਦੀ ਸਲਾਹ ਨਾਲ ਵਰ ਮੰਗਿਆ, ਕਿ ਜੋ ਵੀ ਸਾਡੇ ਆਵੇ ਪਰਸੰਨ ਚਿੱਤ ਜਾਵੇ।

ਫਿਰ ਗੁਰੂ ਜੀ ਸਰਸੇ ਪੁੱਜੇ। ਅੱਗੇ ਚੱਲ ਕੇ ਭਾਈ ਬੱਠੇ ਖੱਤਰੀ ਨੂੰ ਵਰ ਦਿਤਾ।

ਫਿਰ ਗੁਰੂ ਜੀ ਰਾਜਪੂਤਾਂ ਦੇ ਦੇਸ ਪੁੱਜੇ। ਇਕ ਪ੍ਰਸਿਧ ਨੱਗਰ (ਨਾਮ ਨਹੀਂ ਦੱਸਿਆ) ਵਿਚ ਗੁਰੂ ਜੀ ਜਾ ਟਿਕੇ। ਬਹੁਤ ਲੋਕ ਦਰਸ਼ਨ ਨੂੰ ਆਏ। ਓਥੇ ਇਕ ਉੱਚੀ ਕੁਲ ਦਾ ਖੱਤਰੀ ਸਿੱਖ ਮਿਲਿਆ। ਉਹਨੇ ਬੇਨਤੀ ਕੀਤੀ, 'ਮੈਂ ਪ੍ਰਤੱਗਿਆ ਕੀਤੀ ਹੋਈ, ਹੈ, ਕਿ ਆਪਣੀ ਕੰਨਿਆਂ ਨੂੰ ਤੁਹਾਡੇ ਨਾਲ ਵਿਆਹਵਾਂਗਾ, ਸੋ ਕਿਰਪਾ ਕਰ ਕੇ ਪਰਵਾਨ ਕਰੋ।' ਗੁਰੂ ਜੀ ਨੇ ਉਸ ਦੇਵੀ ਨਾਲ ਵਿਆਹ ਕਰ ਲਿਆ।

(ਕਵੀ ਨੇ ਉਸ ਮਹਿਲ ਦਾ ਨਾਮ ਜਾਂ ਹੋਰ ਵੇਰਵਾ ਕੋਈ ਨਹੀਂ ਦਿਤਾ। ਸਾਹਿਬ ਦੇਵਾਂ ਨਾਲ ਵਿਆਹ ਅਨੰਦਪੁਰ ਹੀ ਹੋ ਚੁਕਾ ਸੀ।)

ਏਥੇ ਦਯਾ ਸਿੰਘ ਗੁਰੂ ਜੀ ਨੂੰ ਆ ਮਿਲਿਆ।

ਜਿਸ ਨੱਗਰ ਦੇ ਲੋਕ ਖ਼ੁਸ਼ੀ ਨਾਲ ਰਸਤ ਦੇ ਦੇਂਦੇ,ਠੀਕ ਸੀ, ਨਹੀਂ ਤਾਂ ਸਿੱਖ ਲੁੱਟ ਮਾਰ ਕਰ ਲੈਂਦੇ।

ਏਥੇ ਰਸਤੇ ਵਿਚ ਗੁਰੂ ਜੀ ਨੂੰ ਖ਼ਬਰ ਮਿਲੀ, ਕਿ ਔਰੰਗਜ਼ੇਬ ਮਰ ਗਿਆ ਹੈ।

ਖ਼ਬਰ ਦੇਣ ਵਾਲੇ ਤੋਂ ਗੁਰੂ ਜੀ ਨੇ ਪੁੱਛਿਆ, ਕਿ ਬਾਦਸ਼ਾਹ ਕਿਵੇਂ ਮਰਿਆ ਹੈ। ਉਸ ਨੇ ਉਤਰ ਦਿਤਾ, ਆਪ ਜੀ ਦੀ ਚਿੱਠੀ ਪੜ੍ਹਨ ਪਿਛੋਂ ਚਾਲੀ ਦਿਨ ਅੰਦਰੇ ਪਿਆ ਰਿਹਾ ਹੈ। ਉਹਦੀ ਲੜਕੀ ਜ਼ੇਬੁਲਨਿਸਾ ਪਾਸ ਰਹੀ। ਬਾਦਸ਼ਾਹ ਹਰ ਵੇਲੇ ਕਹਿੰਦਾ ਸੀ, ਕਿ ਮੈਨੂੰ ਨੀਲੇ ਬਸਤਰਾਂ ਵਾਲੇ ਸਿੱਖ ਮਾਰਦੇ ਹਨ।

ਖ਼ਬਰ ਦੇਣ ਵਾਲੇ ਨੇ ਦੱਸਿਆ,ਕਿ ਔਰੰਗਜ਼ੇਬ ਤਾਰਾ ਆਜ਼ਮ ਨੂੰ ਰਾਜ ਦੇ ਗਿਆ ਹੈ। ਗੁਰੂ ਜੀ ਨੇ ਕਿਹਾ, ਅਸਾਂ ਬਹਾਦਰ ਸ਼ਾਹ ਨੂੰ ਰਾਜ ਦਿਤਾ ਹੈ।

ਗੁਰੂ ਜੀ ਨੇ ਲਾਹੌਰ ਬਹਾਦਰ ਸ਼ਾਹ ਨੂੰ ਚਿੱਠੀ ਪੁਚਾਈ, ਅਸੀਂ ਤੇਰੇ ਵੱਲ ਹਾਂ, ਆ ਕੇ ਖ਼ਾਲੀ ਦਿੱਲੀ 'ਤੇ ਕਬਜ਼ਾ ਕਰ।

ਗੁਰੂ ਜੀ ਓਥੋਂ ਹੀ ਪਰਤ ਕੇ, ਵਾਪਸ ਬਾਘੌਰ ਆ ਪੁੱਜੇ। ਓਥੇ ਗੁਰੂ ਜੀ ਕੁਛ ਦਿਨ ਰਹੇ। ਸਿੱਖਾਂ ਦੇ ਊਠਾਂ ਨੇ ਇਕ ਬਾਗ਼ ਦੇ ਦਰਖ਼ਤ ਜਾ ਖਾਧੇ। ਮਾਲੀ ਨੇ ਰਾਜੇ ਨੂੰ ਜਾ ਦੱਸਿਆ। ਇਸ ਗੱਲੋਂ ਲੜਾਈ ਹੋ ਪਈ। ਜੰਗ ਦੋ ਦਿਨ ਰਿਹਾ। ਤੀਸਰੇ ਦਿਨ ਗੁਰ ਜੀ ਨੇ ਧਰਮ ਸਿੰਘ ਨੂੰ ਹਮਲਾ ਕਰਨ ਦਾ ਹੁਕਮ ਦਿਤਾ। ਸਿੰਘ ਦਰਵਾਜ਼ਾ ਤੋੜ ਕੇ

ਸ਼ਹਿਰ ਵਿਚ ਜਾ ਵੜੇ। ਫਿਰ ਸਿੱਖਾਂ ਨੇ ਇਕ ਪਹਾੜ ਉਤੋਂ ਤੋਪ ਦੇ ਗੋਲੇ ਬਰਸਾਏ, ਤਾਂ ਵੈਰੀ ਨੱਸ ਗਏ।

ਇਕ ਸਿੱਖ ਨੇ ਬਘੌਰ ਦੇ ਰਾਜੇ ਦਾ ਸਿਰ ਵੱਢ ਲਿਆ। ਦੂਸਰੇ ਰਾਜੇ ਨੂੰ ਗੁਰੂ ਜੀ ਨੇ ਤੀਰ ਨਾਲ ਮਾਰ ਦਿਤਾ। ਤਾਂ ਵੈਰੀ ਫ਼ੌਜ ਪਿੜ ਛਡ ਕੇ ਨੱਸ ਗਈ।

ਫਿਰ ਗੁਰੂ ਜੀ ਨੇ ਦਿੱਲੀ ਨੂੰ ਕੂਚ ਕਰ ਦਿਤਾ।

# ਅਧਿਆਇ ਉੱਨੀਵਾਂ

ਔਰੰਗਜ਼ੇਬ ਤੇਰਾਂ ਮਹੀਨੇ ਅਹਿਮਦ ਨਗਰ ਰਿਹਾ, ਤੇ ਮਰਿਆ।

ਤਾਰਾ ਆਜ਼ਮ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ।

ਬਹਾਦਰ ਸ਼ਾਹ ਫ਼ੌਜ ਲੈ ਕੇ ਦਿੱਲੀ ਆ ਗਿਆ। ਉਹਨੇ ਗੁਰੂ ਜੀ ਵੱਲ ਮਦਦ ਵਾਸਤੇ ਚਿੱਠੀ ਲਿਖੀ। ਗੁਰੂ ਜੀ ਨੇ ਉਸ ਨੂੰ ਹੌਸਲਾ ਦਿਤਾ, ਕਿ ਅਸੀਂ ਤੇਰੀ ਮਦਦ ਵਾਸਤੇ ਆ ਰਹੇ ਹਾਂ।

ਚੰਬਲ ਨਦੀ ਕੋਲ ਲੜਾਈ ਸ਼ੁਰੂ ਹੋ ਗਈ। ਤਾਰਾ ਆਜ਼ਮ ਦੀ ਫ਼ੌਜ ਨੇ ਹਮਲਾ ਕੀਤਾ। ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਯਾਦ ਕੀਤਾ, ਤਾਂ ਤਕਿਆ ਕਿ ਨੀਲੇ ਬਸਤਰਾਂ ਵਾਲੇ ਸਿੰਘ ਵੈਰੀ ਦੀ ਫ਼ੌਜ ਨਾਲ ਲੜ ਰਹੇ ਹਨ, ਤਾਂ ਉਸ ਨੂੰ ਹੌਸਲਾ ਹੋ ਗਿਆ।

ਤਾਰਾ ਆਜ਼ਮ ਨੇ ਮੈਦਾਨ ਵਿਚ ਆ ਕੇ ਆਪ ਬਹਾਦਰ ਸ਼ਾਹ ਉਤੇ ਤਲਵਾਰ ਦਾ ਵਾਰ ਕੀਤਾ। ਓਸੇ ਵੇਲੇ ਗੁਰੂ ਜੀ ਦਾ ਤੀਰ ਤਾਰਾ ਆਜ਼ਮ ਨੂੰ ਆ ਲਗਾ। ਗੁਰੂ ਜੀ ਝੱਟ ਲੋਪ ਹੋ ਗਏ।

"ਮਾਰ ਕੇ ਤੀਰ ਸੁ ਮਾਰ ਦਯੋ ਅਰ ਆਪ ਗਏ ਵਹਿ ਰੂਪ ਛਪਾਈ।੫੦।"

ਬਹਾਦਰ ਸ਼ਾਹ ਦੀ ਜਿੱਤ ਹੋ ਗਈ। ਹਰ ਇਕ ਯੋਧਾ ਕਹੇ, ਕਿ ਮੇਰੇ ਤੀਰ ਨਾਲ ਤਾਰਾ ਆਜ਼ਮ ਮਰਿਆ ਹੈ। ਬਹਾਦਰ ਸ਼ਾਹ ਨੇ ਤੀਰ ਪਛਾਣ ਕੇ ਕਿਹਾ, ਮੈਂ ਜਾਣਦਾ ਹਾਂ, ਇਹ ਤੀਰ ਜਿਸ ਦਾ ਹੈ।

ਬਹਾਦਰ ਸ਼ਾਹ ਆਗਰੇ ਜਾ ਪੁੱਜਾ, ਤੇ ਗੁਰੂ ਜੀ ਦਿੱਲੀ ਆ ਗਏ।

# ਅਧਿਆਇ ਵੀਹਵਾਂ

ਹਜ਼ੂਰ ਦਿੱਲੀ ਵਿਚ ਜਮਨਾ ਕੰਢੇ ਆ ਉਤਰੇ। ਫਿਰ ਸੰਗਤ ਗੁਰੂ ਜੀ ਨੂੰ ਸ਼ਹਿਰ ਵਿਚ ਲੈ ਆਈ। ਗੁਰੂ ਜੀ ਨੇ ਸੀਸ ਗੰਜ ਤੇ ਬੰਗਲਾ ਸਾਹਿਬ ਗੁਰਦੁਆਰੇ ਵੇਖੇ।

ਕੁਛ ਦਿਨ ਰਹਿ ਕੇ ਗੁਰੂ ਜੀ ਮਥਰਾ ਜਾ ਪੁੱਜੇ। ਓਥੇ ਆਪ ਸੂਰਜ ਕੁੰਡ ਉਤਰੇ। ਮਥਰਾ ਦੇ ਸਾਰੇ ਅਸਥਾਨ ਵੇਖਕੇ ਫਿਰ ਮਹਾਰਾਜ ਗੋਕਲ ਤੇ ਬ੍ਰਿੰਦਾਬਨ ਗਏ।

ਬ੍ਰਿੰਦਾਬਨ ਵਿਚ ਗੁਰੂ ਜੀ ਨੇ ਬਾਂਦਰਾਂ ਅੱਗੇ ਮਿਠਿਆਈ ਪਾ ਕੇ ਉਹਨਾਂ ਦੀ ਲੜਾਈ ਵੇਖੀ। ਫਿਰ ਆਗਰੇ ਨੂੰ ਤੁਰ ਪਏ। ਆਪ ਆਗਰੇ ਤੋਂ ਚਾਰ ਮੀਲ ਦੂਰ ਇਕ

ਬਾਗ਼ ਵਿਚ ਜਾ ਉਤਰ। ਓਥੇ ਬਾਦਸ਼ਾਹ ਦਾ ਏਲਚੀ ਪੁੱਜਾ, ਕਿ ਆ ਕੇ ਦਰਸ਼ਨ ਦਿਹੋ।

ਗੁਰੂ ਜੀ ਆਗਰੇ ਜਾ ਪਹੁੰਚੇ ਤੇ ਉਸ ਬਾਗ ਵਿਚ ਡੇਰਾ ਕੀਤਾ, ਜੋ ਬਾਦਸ਼ਾਹ ਨੇ ਹਜ਼ੂਰ ਵਾਸਤੇ ਨੀਯਤ ਕੀਤਾ ਸੀ। ਸਵੇਰੇ ਬਾਦਸ਼ਾਹ ਦੇ ਆਦਮੀ ਹਜ਼ੂਰ ਨੂੰ ਲੈਣ ਵਾਸਤੇ ਆ ਪਹੁੰਚੇ।

ਗੁਰੂ ਜੀ ਸਾਰੇ ਸ਼ਸਤਰ ਤੇ ਕਲਗੀ ਜਿਗ੍ਹਾ ਸਜਾ ਕੇ ਗਏ, ਸਿੰਘਾਂ ਨੂੰ ਬਾਹਰ ਖਲਾ ਕਰ ਦਿਤਾ ਤੇ ਆਪ ਅੰਦਰ ਗਏ। ਬਾਦਸ਼ਾਹ ਨੇ ਉਠ ਕੇ ਆਦਰ ਕੀਤਾ ਤੇ ਗੁਰੂ ਜੀ ਨੂੰ ਉਚੇ ਅਸਥਾਨ 'ਤੇ ਬਿਠਾਇਆ। ਬਾਦਸ਼ਾਹ ਨੇ ਅਹਿਸਾਨ ਮੰਨਿਆਂ, ਕਿ ਹਜ਼ੂਰ ਦੀ ਸਹਾਇਤਾ ਨਾਲ ਮੈਨੂੰ ਰਾਜ ਮਿਲਿਆ ਹੈ।

ਗੁਰੂ ਜੀ ਨੇ ਬਾਦਸ਼ਾਹ ਨੂੰ ਚੰਗਾ ਰਾਜ ਕਰਨ ਦਾ ਉਪਦੇਸ਼ ਦਿਤਾ।

(ਏਥੇ ਕਵੀ ਇਕ ਵਿਚਾਰ ਦੇਂਦਾ ਹੈ, ਜੋ ਤੁਲਸੀ ਜੀ ਨਾਲ ਮਿਲਦੇ ਹਨ। ਲਿਖਦਾ ਹੈ।)

"ਨਾਰਿ ਸੁ ਰੈਯਤ, ਜਿਮੀ ਪਛਾਨੋ।  
ਔ ਲਛਮੀ ਕੀ ਰੀਤਹਿ ਜਾਨੋ।  
ਚਾਰਿ ਮਿਤ੍ਰ ਇਹ ਕਿਸ ਕੇ ਨਾਹੀ।  
ਜੋ ਹੋਵੇ ਅਪਕਰਮਨ ਤਾਹੀ।੯੦।"

ਇਸਤਰੀ ਪਰਜਾ, ਜਮੀਨ, ਤੇ ਦੌਲਤ, ਇਹ ਚਾਰੇ ਕਿਸੇ ਦੇ ਮਿੱਤਰ ਨਹੀਂ, ਜੇ ਆਪਣੇ ਕਰਮ ਮਾੜੇ ਹੋਣ ਤਾਂ।

(ਅੱਗੇ ਇਸੇ ਦੀ ਵਿਆਖਿਆ ਹੈ।)

ਇਸ ਉਪਦੇਸ਼ ਤੋਂ ਬਹਾਦਰ ਸ਼ਾਹ ਬਹੁਤ ਪ੍ਰਭਾਵਤ ਹੋਇਆ, ਤੇ ਗੁਰੂ ਜੀ ਅੱਗੇ ਭੇਟਾ ਧਰੀਆਂ।

"ਕਲਗੀ ਜਿਗ੍ਹਾ, ਧੁਕਧੁਕੀ† ਆਨੀ।  
ਖਿਲਤ‡ ਏਕ ਸ਼ਾਹ ਮਨ ਭਾਨੀ।੯੯।  
ਸ਼ਾਹ ਪ੍ਰਭੂ ਕੀ ਭੇਟ ਚੜ੍ਹਾਈ।  
'ਖੁਸੀ ਭਯੋ ਤੁਮ ਸੋ ਬਨਿ ਆਈ।  
ਬਹੁਰੋ ਸ੍ਰੀ ਮੁਖ ਯੌ ਫ਼ੁਰਮਾਯੋ।  
ਅੰਤਰ ਸਾਹਿਬ ਸਿੰਘ ਬੁਲਾਯੋ।੧੦੦।  
ਸਕਲ ਵਸਤ੍ਰ ਤਿਹ ਪਾਸ ਉਠਾਏ।  
ਭਿੰਨ ਭਿੰਨ ਜਯੋਂ ਸਾਹ ਚੜ੍ਹਾਏ।...੧੦੧।"

(ਇਹ ਵਸਤਾਂ ਹੋਰ ਇਤਿਹਾਸਕਾਰਾਂ ਨੇ ਵੀ ਮੰਨੀਆਂ ਹਨ, ਤੇ ਮਹਾਰਾਜ ਦਾ ਇਕ ਹੁਕਮਨਾਮਾ ਵੀ ਇਸ ਦੀ ਪ੍ਰੋੜ੍ਹਤਾ ਕਰਦਾ ਹੈ। ਯਾਦ ਰਹੇ, ਬਾਦਸ਼ਾਹ ਵੱਲੋਂ ਕਿਸੇ ਮਾਤਹਿਤ ਨੂੰ ਖਿਲਅਤ ਮਿਲੇ, ਤਾਂ ਉਸ ਨੂੰ ਉਹ ਪੋਸ਼ਾਕ ਓਸੇ ਵੇਲੇ ਦਰਬਾਰ ਵਿਚ

† ਇਕ ਜੜਾਊ ਚੌਕੀ, ਜੋ ਛਾਤੀ ਉਤੇ ਲਟਕਦੀ ਹੈ। ‡ ਪੁਸ਼ਾਕ।

ਪਹਿਨਣੀ ਪੈਂਦੀ ਹੈ। ਗੁਰੂ ਜੀ ਬਾਦਸ਼ਾਹ ਦੇ ਮਾਤਹਿਤ ਨਹੀਂ ਸਨ, ਸਗੋਂ ਪੀਰ ਸਨ, ਇਸ ਵਾਸਤੇ ਹਜ਼ੂਰ ਨੇ ਉਹ ਪੁਸ਼ਾਕ ਇਕ ਸਿੱਖ ਹੱਥ ਡੇਰੇ ਭੇਜ ਦਿਤੀ।)

ਫਿਰ ਬਾਦਸ਼ਾਹ ਮੁਸਾਹਿਬਾਂ ਤੇ ਵਜ਼ੀਰਾਂ ਸਣੇ ਗੁਰੂ ਜੀ ਦੇ ਡੇਰੇ ਦਰਸ਼ਨਾਂ ਵਾਸਤੇ ਆਇਆ। ਗੁਰੂ ਜੀ ਨੇ ਬੜਾ ਆਦਰ ਕੀਤਾ। ਬਾਦਸ਼ਾਹ ਨੇ ਕਿਹਾ, ਬਰਸਾਤ ਦੇ ਚਾਰ ਮਹੀਨੇ ਏਥੇ ਗੁਜ਼ਾਰ ਕੇ ਆਪ ਜੀ ਨੇ ਫਿਰ ਮੇਰੇ ਨਾਲ ਦੱਖਣ ਨੂੰ ਚੱਲਣਾ।

ਇਕ ਦਿਨ ਬਾਦਸ਼ਾਹ ਦਾ ਪੀਰ ਗੁਰੂ ਜੀ ਨੂੰ ਮਿਲਨ ਆਇਆ। ਉਸ ਨੇ ਸਵਾਲ ਕੀਤਾ, ਜਦ ਲੇਖਾਂ ਵਿਚ ਲਿਖਿਆ ਹੀ ਮਿਲਨਾ ਹੈ, ਤਾਂ ਵਰ ਨਾਲ ਕੀ ਸੌਰਦਾ ਹੈ। ਗੁਰੂ ਜੀ ਨੇ ਕਿਹਾ, ਜਿਵੇਂ ਮੋਹਰ ਦੇ ਅੱਖਰ ਕਾਗਜ਼ ਉਤੇ ਲਾਇਆਂ ਸਿੱਧੇ ਹੋ ਜਾਂਦੇ ਹਨ, ਗੁਰੂ ਦੀ ਸ਼ਰਨ ਪਿਆਂ ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ।

ਫਿਰ ਬਾਦਸ਼ਾਹ ਸ਼ਰਨ ਆਇਆ। ਉਸ ਦੇ ਵਜ਼ੀਰ ਤੇ ਕਾਜ਼ੀ ਨਾਲ ਸਵਾਲ ਜਵਾਬ ਹੋਏ। ਤੇ ਸਭ ਸੰਤੁਸ਼ਟ ਹੋ ਕੇ ਗਏ।

ਇਕ ਦਿਨ ਬਾਦਸ਼ਾਹ ਦੇ ਕਹਿਣ 'ਤੇ ਗੁਰੂ ਜੀ ਉਸ ਨਾਲ ਸ਼ਕਾਰ ਖੇਡਣ ਗਏ। ਜੰਗਲ ਵਿਚੋਂ ਸ਼ੇਰ ਨਿਕਲਿਆ, ਤਾਂ ਬਾਦਸ਼ਾਹ ਦੇ ਸਾਰੇ ਸ਼ਕਾਰੀ ਨੱਸ ਗਏ, ਕੇਵਲ ਗੁਰੂ ਜੀ ਉਸ ਦੇ ਕੋਲ ਰਹਿ ਗਏ। ਬਾਦਸ਼ਾਹ ਨੇ ਕਿਹਾ, ਕੋਈ ਤਲਵਾਰ ਨਾਲ ਇਸ ਦਾ ਸ਼ਕਾਰ ਕਰੇ। ਪਹਿਲਾਂ ਬੁਲੰਦ ਖ਼ਾਂ ਗਿਆ, ਜਿਸ ਨੂੰ ਸ਼ੇਰ ਨੇ ਮਾਰ ਲਿਆ। ਫਿਰ ਇਕ ਹੋਰ ਪਠਾਣ ਗਿਆ, ਉਹ ਵੀ ਸ਼ੇਰ ਨੇ ਮਾਰ ਲਿਆ।

ਬਾਦਸ਼ਾਹ ਦੀ ਫ਼ਰਮਾਇਸ਼ ਉਤੇ ਫਿਰ ਗੁਰੂ ਜੀ ਨੇ ਰੌਸ਼ਨ ਸਿੰਘ ਨੂੰ ਭੇਜਿਆ, ਜਿਸ ਨੇ ਸ਼ੇਰ ਨੂੰ ਤਲਵਾਰ ਨਾਲ ਮਾਰ ਲਿਆ।

ਇਕ ਦਿਨ ਗੁਰੂ ਜੀ ਨੇ ਹਾਥੀਆਂ ਦੀ ਲੜਾਈ ਵੇਖੀ।

ਅਗਲੇ ਚਾਰ ਮਾਹ ਗੁਜ਼ਾਰ ਕੇ ਗੁਰੂ ਜੀ ਬਾਦਸ਼ਾਹ ਨਾਲ ਤੁਰ ਪਏ। ਜੈਪੁਰ ਲਾਗੇ ਪੁੱਜੇ, ਤਾਂ ਸਿੱਖਾਂ ਨੇ ਵੇਖਿਆ, ਇਕ ਜੰਡ ਵਿਚ ਪਿੱਪਲ ਉਗਿਆ ਹੋਇਆ ਸੀ। ਸਿੱਖਾਂ ਨੇ ਕਿਹਾ, 'ਮਹਾਰਾਜ, ਇਹ ਪਿੱਪਲ ਉਖਾੜ ਕੇ ਪਾਸੇ ਲਗਾ ਦੇਈਏ ?'

ਗੁਰੂ ਜੀ ਨੇ ਫ਼ੁਰਮਾਇਆ, 'ਨਹੀਂ, ਇਸ ਨੂੰ ਏਥੇ ਹੀ ਰਹਿਣ ਦਿਹੋ, ਜਦ ਇਹ ਪਿੱਪਲ ਜੰਡ ਨੂੰ ਖਾ ਜਾਵੇਗਾ, ਓਦੋਂ ਸਿੱਖਾਂ ਦਾ ਰਾਜ ਹੋ ਜਾਵੇਗਾ।'

"ਤਬ ਸਤਿਗੁਰ ਤਿਹ ਬਚਨ ਉਚਾਰੇ।
'ਸੁਨੋ ਸਿੰਘ, ਇਹ ਵਚਨ ਹਮਾਰੇ।
ਇਹ ਅਬ ਇਹੀ ਥਾਨ ਮੈ ਰਹੈ।
ਇਸ ਕੋ ਇਹ ਖੈ ਕਰਤੋ ਲਹੈ।੨੦੫।
ਜਬ ਹੀ ਖਾਵੇ ਸਭ ਕੋ ਸਾਰੋ।
ਤਬ ਖਾਲਸ ਕੋ ਰਾਜ ਨਿਹਾਰੋ।...੨੦੬।"

(ਨਿਰਾ ਕਰਾਮਾਤਾਂ ਦਾ ਭਰੋਸਾ। ਏਸੇ ਤਰ੍ਹਾਂ ਅੰਮ੍ਰਿਤਸਰ ਪਰਕਰਮਾਂ ਵਿਚ ਇਕ ਬੇਰੀ ਨੂੰ ਪਿੱਪਲ ਖਾਈ ਜਾ ਰਿਹਾ ਸੀ। ਅੰਧ ਵਿਸ਼ਵਾਸੀ ਉਸ ਬਾਰੇ ਵੀ ਕਿਹਾ ਕਰਦੇ ਸਨ, ਜਿਸ ਦਿਨ ਇਹ ਪਿੱਪਲ ਬੇਰੀ ਨੂੰ ਖਾ ਜਾਵੇਗਾ, ਓਦੋਂ ਸਿੱਖਾਂ ਦਾ ਰਾਜ ਹੋ

ਾਵੇਗਾ। ਪਰਕਰਮਾਂ ਖੁੱਲ੍ਹੀ ਕਰਨ ਸਮੇਂ ਸੇਵਾ ਵਾਲੇ ਸੰਤਾਂ ਨੇ ਉਹ ਪਿੱਪਲ ਹੀ ਪੁੱਟ ਕੇ ਾਹਰ ਸੁਟ ਦਿਤਾ ਹੈ। ਫਿਰ ਸਿੱਖਾਂ ਦਾ ਰਾਜ ਤਾਂ ਗਿਆ ਨਾਂ ?)

ਗੁਰੂ ਜੀ ਰਾਜਪੂਤਾਨੇ ਪੁੱਜੇ, ਤਾਂ ਦਿਲ ਵਿਚ ਖ਼ਿਆਲ ਆਇਆ, ਕਿ ਇਕ ਵਾਰ ਨਮ ਭੂਮੀ ਪਟਨਾ ਵੇਖ ਆਈਏ। ਮਹਾਰਾਜ ਅੰਬੇਰ, ਤਿਤੌੜ, ਜੋਧਗੜ੍ਹ ਤੋਂ ਗੋਪਾਲਗੜ੍ਹ ਾ ਪੁੱਜੇ। ਏਥੋਂ ਗੁਰੂ ਜੀ ਬਾਦਸ਼ਾਹ ਤੋਂ ਵਿਦਿਆ ਹੋ ਕੇ ਪਟਣੇ ਨੂੰ ਤੁਰ ਪਏ। ਕਾਂਸ਼ੀ ! ਰਸਤੇ ਗੁਰੂ ਜੀ ਪਟਣੇ ਜਾ ਪੁੱਜੇ। ਕੁਛ ਦਿਨ ਓਥੇ ਸੰਗਤਾਂ ਨੂੰ ਦਰਸ਼ਨ ਦੇ ਕੇ ਫਿਰ ਹਰਾਨਪੁਰ ਆ ਗਏ।

(ਇਹ ਸਾਖੀ ਕੇਵਲ ਏਸੇ ਕਵੀ ਨੇ ਲਿਖੀ ਹੈ, ਹੋਰ ਕਿਸੇ ਨਹੀਂ। ਤੇ ਇਹ ਕੁਛ ਜਚਦੀ ਵੀ ਨਹੀਂ। ਕੇਵਲ ਕਲਪਣਾ ਹੀ ਹੈ।)

ਬੁਹਰਾਨਪੁਰ ਗੁਰੂ ਜੀ ਨੇ ਹਠੀ ਸਿੰਘ ਨੂੰ ਗੋਦ ਵਿਚ ਲੈ ਕੇ ਪੁੱਤਰ ਨੂੰ ਯਾਦ ਕੀਤਾ, ਰਾਗ ਹੋਇਆ, ਪਰ ਹਜ਼ੂਰ ਨੇ ਛੇਤੀ ਹੀ ਗ਼ਮ 'ਤੇ ਕਾਬੂ ਪਾ ਲਿਆ।

(ਅਸਲ ਵਿਚ ਹਠੀ ਸਿੰਘ ਮਾਤਾ ਸੁੰਦਰੀ ਦੇ ਪਾਲਤੂ ਪੁੱਤਰ ਅਜੀਤ ਸਿੰਘ ਦਾ ੁੱਤਰ ਸੀ, ਸਾਹਿਬਜ਼ਾਦਾ ਅਜੀਤ ਸਿੰਘ ਦਾ ਨਹੀਂ। ਸੋ ਗੁਰੂ ਜੀ ਦਾ ਹਠੀ ਸਿੰਘ ਨਾਲ ਲ ਗ਼ਲਤ ਹੈ।)

ਏਥੇ ਬੁਹਰਾਨਪੁਰ ਫਿਰ ਬਾਦਸ਼ਾਹ ਆ ਕੇ ਮਿਲਿਆ। ਏਥੋਂ ਨਦੇੜ ਨੂੰ ਤੁਰ ਪਏ। ਾਲ ਪ੍ਰਸਿੱਧ ਸਿੱਖ ਸਨ : ਗੁਰਦਿਤ ਸਿੰਘ, ਰਾਮ ਸਿੰਘ, ਗੁਰਮੁਖ ਸਿੰਘ, ਦਯਾ ਸਿੰਘ, ਰਮ ਸਿੰਘ ਆਦਿ।

ਗੁਰੂ ਜੀ ਨੇ ਨਦੇੜ ਕੋਲ ਜਾ ਡੇਰਾ ਕੀਤਾ। ਓਥੇ ਇਕ ਪਠਾਣ ਆ ਕੇ ਮਿਲਿਆ। ਹਾਰਾਜ ਨੇ ਕਿਹਾ, ਤੂੰ ਸਾਡੇ ਕੋਲ ਹੀ ਰਹੋ। ਉਸ ਦੀ ਇਕ ਰੁਪਇਆ ਰੋਜ਼ ਤਨਖ਼ਾਹ ਯਾ ਦਿਤੀ।

# ਅਧਿਆਇ ਇੱਕੀਵਾਂ

ਸਿੱਖ ਕਹਿੰਦੇ, ਮਹਾਰਾਜ, ਇਸ ਪਠਾਣ ਨੂੰ ਕੋਲ ਨਾ ਰੱਖੋ।

ਇਕ ਦਿਨ ਉਸ ਪਠਾਣ ਨੇ ਗੁਰੂ ਜੀ ਨੂੰ ਕਿਹਾ, ਕਿ ਸਿੱਖ ਮੈਨੂੰ ਰੋਜ਼ੀਨਾ ਨਹੀਂ ਏਂਦੇ।

ਉਸ ਦਿਨ ਤੋਂ ਗੁਰੂ ਜੀ ਉਸ ਨੂੰ ਆਪ ਦੇਣ ਲੱਗ ਪਏ। ਫਿਰ ਗੁਰੂ ਜੀ ਨੇ ਜ਼ੀਨਾ ਦੂਣਾ ਕਰ ਦਿਤਾ।

ਇਕ ਦਿਨ ਉਸ ਪਠਾਣ ਦੀ ਦੋਸਤੀ ਹੋਰ ਪਠਾਣਾਂ ਨਾਲ ਹੋ ਗਈ। ਉਹ ਦੂਸਰੇ ਠਾਣਾਂ ਦੇ ਘਰ ਰੋਟੀ ਖਾਣ ਗਿਆ, ਤਾਂ ਉਹਨਾਂ ਪੁੱਛਿਆ, ਤੂੰ ਹਿੰਦੂ ਕੋਲ ਕਿਉਂ ਹਿੰਦਾ ਹੈਂ। ਜਦ ਉਸ ਪਠਾਣ ਨੇ ਆਪਣੀ ਕਹਾਣੀ ਦੱਸੀ, ਕਿ ਗੁਰੂ ਜੀ ਦੇ ਹੱਥੋਂ ਰਾ ਪਿਤਾ ਮਾਰਿਆ ਗਿਆ ਸੀ, ਤਾਂ ਦੂਸਰੇ ਪਠਾਣਾਂ ਨੇ ਉਹਨੂੰ ਤਾਹਨਾਂ ਦਿਤਾ, ਕਿ ਤੂੰ ਪਿਤਾ ਦਾ ਵੈਰ ਲੈਣ ਦੀ'ਥਾਂ ਉਲਟਾ ਉਹਦਾ ਨੌਕਰ ਬਣ ਗਿਆ ਹੈਂ ? ਧ੍ਰਿਗ ਹੈ।

ਅਸੀ ਤੇਰੇ ਨਾਲ ਖਾਣਾ ਨਹੀਂ ਖਾਂਦੇ।

ਉਹ ਪਠਾਣ ਵਾਪਸ ਆ ਗਿਆ, ਤੇ ਬਦਲਾ ਲੈਣ ਦੀ ਧਾਰ ਲਈ।

ਇਕ ਦਿਨ ਰਹਿਰਾਸ ਦੇ ਪਾਠ ਪਿਛੋਂ ਗੁਰੂ ਜੀ ਤੰਬੂ ਵਿਚ ਜਾ ਲੇਟੇ। ਪਠਾਣ ਵੀ ਕੋਲ ਜਾ ਬੈਠਾ। ਇਕ ਸਿਖ ਕੋਲ ਸੀ, ਗੁਰੂ ਜੀ ਨੇ ਉਸ ਨੂੰ ਬਾਹਰ ਕਿਸੇ ਕੰਮ ਭੇਜ ਦਿਤਾ, ਤੇ ਆਪ ਅੱਖਾਂ ਮੀਟ ਲਈਆਂ। ਉਸ ਵੇਲੇ ਪਠਾਣ ਨੇ ਬਦਲਾ ਲੈਣ ਵਾਸਤੇ ਜਮਧਰ (ਕਟਾਰ) ਗੁਰੂ ਜੀ ਨੂੰ ਮਾਰੀ। ਜ਼ਖ਼ਮ ਕਾਫ਼ੀ ਆ ਗਿਆ। ਪਠਾਣ ਬਾਹਰ ਨੂੰ ਨੱਸ ਉਠਿਆ, ਪਰ ਗੁਰੂ ਜੀ ਨੇ ਉਸ ਨੂੰ ਮਾਰ ਦਿਤਾ। ਮਹਾਰਾਜ ਨੇ ਕਟਾਰ ਨਾਲ ਉਸ ਉਤੇ ਤਿੰਨ ਵਾਰ ਕੀਤੇ।

ਬਾਦਸ਼ਾਹ ਨੂੰ ਪਤਾ ਲੱਗਾ, ਤਾਂ ਉਸ ਨੇ ਅੰਗਰੇਜ਼ ਡਾਕਟਰ ਗੁਰੂ ਜੀ ਦੇ ਇਲਾਜ ਵਾਸਤੇ ਭੇਜਿਆ। ਡਾਕਟਰ ਤੇ ਵੈਦਾਂ ਹਕੀਮਾਂ ਦੇ ਇਲਾਜ ਨਾਲ ਗਿਆਰ੍ਹਵੇਂ ਦਿਨ ਗੁਰੂ ਜੀ ਠੀਕ ਹੋ ਗਏ, ਤੇ ਇਸ਼ਨਾਨ ਕਰ ਕੇ ਬਸਤਰ ਪਹਿਨੇ।

ਪਿੰਡ ਲੋਪੋ (ਪੰਜਾਬ) ਦਾ ਪੰਡਤ ਬਾਦਸ਼ਾਹ ਦਾ ਦੀਵਾਨ ਸੀ। ਉਹਨੇ ਆ ਕੇ ਗੁਰੂ ਜੀ ਅੱਗੇ ਭੇਟਾ ਧਰੀ।

ਕਿਸੇ ਪੰਜਾਬੀ ਸਿੱਖ ਨੇ ਦੋ ਵੱਡੇ ਧਨਖ ਭੇਟਾ ਕੀਤੇ। ਉਹ ਕਿਸੇ ਤੋਂ ਖਿੱਚੇ ਨਾ ਗਏ। ਗੁਰੂ ਜੀ ਧਨਖ ਖਿੱਚਣ ਲੱਗੇ, ਤਾਂ ਸਿੱਖਾਂ ਨੇ ਕਿਹਾ, ਮਹਾਰਾਜ, ਜ਼ਖ਼ਮ ਅੱਲੇ ਹਨ, ਨਾ ਖਿੱਚੋ। ਗੁਰੂ ਜੀ ਨੇ ਇਕੇਵਾਰ ਦੋਵੇਂ ਖਿੱਚ ਕੇ ਤੋੜ ਦਿਤੇ ਤੇ ਨਾਲ ਹੀ ਜ਼ਖ਼ਮ ਖੁੱਲ੍ਹ ਗਏ।

ਬਾਦਸ਼ਾਹ ਨੇ ਫਿਰ ਹਕੀਮ ਭੇਜਿਆ। ਮਹਾਰਾਜ ਨੇ ਕਿਹਾ, ਹੁਣ ਤੁਰਕ ਹੱਥ ਨਾ ਲਗਾਵੇ। ਫਿਰ ਜ਼ਖ਼ਮ ਦਾ ਇਲਾਜ ਨਹੀਂ ਕਰਵਾਇਆ, ਪਰ ਗੁਰੂ ਜੀ ਇਸ਼ਨਾਨ ਰੋਜ਼ ਕਰਦੇ ਰਹੇ। ਇਸੇ ਤਰ੍ਹਾਂ ਅਠਾਈ ਦਿਨ ਬੀਤੇ। ਗੁਰੂ ਜੀ ਰੋਜ਼ ਦੀਵਾਨ ਵਿਚ ਜਾਂਦੇ।

ਪੰਚਮੀ ਵਾਲੇ ਦਿਨ ਗੁਰੂ ਜੀ ਨੇ ਹੁਕਮ ਦਿਤਾ, ਪ੍ਰਸਾਦ ਤਿਆਰ ਕਰੋ, ਅਸੀਂ ਅਸਵਾਰਾ ਕਰਨ ਵਾਲੇ ਹਾਂ। ਸਿੱਖਾਂ ਨੇ ਪੁੱਛਿਆ, ਆਪ ਪੰਥ ਨੂੰ ਕਿਸ ਦੇ ਲੜ ਲਾ ਚੱਲੇ ਹੋ।

ਗੁਰੂ ਜੀ ਨੇ ਕਿਹਾ,

"ਅਰੁ ਸਾਹਿਬਜਾਦੋਂ ਕੇ ਵੈਰ।
ਲੇਤ ਖਾਲਸਾ ਕਰੈ ਬਡੇਰ।੬੫।
ਪੁਨਿ ਬੰਦੇ ਕਉ ਆਯਸ ਦਈ।
ਕਰੋ ਕਾਰ ਹੁਇ ਕੈ ਨਿਰਭਈ।
ਜਬ ਬੰਦਾ ਗੁਰ ਕਾ ਸਿੱਖ ਭਯੋ।
ਤਬ ਗੁਰ ਸਸਤ੍ਰ ਤਾ ਕੋ ਦਯੋ।੬੬।
ਚਾਰ ਬੀਰ* ਤਾ ਕੇ ਵਸ ਦੀਨੇ।

---

* ਚਾਰ ਸੂਰਬੀਰ ਸਿੰਘ।

ਸਸਤ੍ਰ ਦੇਇ ਕਰ ਸਿੱਖ ਕਰ ਲੀਨੇ ।
ਤੁਮ ਲੇਵੋ ਸਭ ਬੈਰ ਸੁਧਾਰੀ ।
ਸਿੰਘਨ ਜੁੱਧ ਰਹਤ ਸੁ ਸਿਖਾਰੀ ।੬੭।"

ਅੱਗੇ ਬੰਦੇ ਬਾਰੇ ਇਸ਼ਾਰਾ ਕੀਤਾ ਹੈ,

"ਕਛਕ ਮਾਨ ਭਯੋ ਤਾ ਮਨ ਮਾਹੀ ।
ਰਹਤ ਭੰਗ ਕਛੁ ਕਰੀ ਤਹਾਂ ਹੀ ।...੬੯।"

(ਪਰ ਕਿਹੜੀ ਰਹਿਤ ਭੰਗ ਕੀਤੀ ? ਇਸ ਬਾਰੇ ਕੋਈ ਜ਼ਿਕਰ ਨਹੀਂ ।)

ਗੁਰੂ ਜੀ ਨੇ ਸਿੰਘਾਂ ਨੂੰ ਰਹਿਤ ਵਿਚ ਪਕਿਆਂ ਰਹਿਣ ਦਾ ਹੁਕਮ ਦਿਤਾ, ਖ਼ਾਸ ਕਰ ਤੁਰਕਣੀ ਦੇ ਸੰਗ ਤੋਂ ਦੂਰ ਰਹਿਣ ਵਾਸਤੇ ਕਿਹਾ ।

ਸਿੱਖਾਂ ਬੇਨਤੀ ਕੀਤੀ, ਮਹਾਰਾਜ, ਪਹਿਲੇ ਗੁਰੂ ਨਵੇਂ ਗੁਰੂ ਦੇ ਲੜ ਲਾ ਕੇ ਜਾਂਦੇ ਰਹੇ ਹਨ । ਤਾਂ ਗੁਰੂ ਜੀ ਨੇ ਕਿਹਾ, ਹੁਣ ਇਕ ਗੁਰੂ ਨਹੀਂ ਹੋਵੇਗਾ । ਸਗੋਂ ਹੁਕਮ ਦਿਤਾ,

"ਤਾਂ ਤੇ ਜੋ ਮੁਹ ਸਿੱਖ ਸੁਜਾਨਾ ।
ਮਾਨੇ ਗੁਰੂ ਗ੍ਰੰਥ ਭਗਵਾਨਾ ।੯੩।"

ਫਿਰ ਫ਼ੁਰਮਾਇਆ,

"ਗੁਰਿਆਈ ਕਾ ਨਹਿ ਅਬ ਕਾਲ ।
ਤਿਲਕ ਨ ਦੇਵਹਿਗੇ ਕਿਸ ਭਾਲ ।੯੬।
ਸਰਬ ਸੁ ਸੰਗਤਿ ਖਾਲਸ ਮਾਨ ।
ਸ੍ਰੀ ਅਸਿਕੇਤੁ† ਗੋਦ ਮੈ ਜਾਨ ।
ਲੜ ਪਕੜਾਇ ਸਬਦ ਕਾ ਰੂਪ ।
ਜੋ ਮਾਨੇ, ਸੋ ਸਿੰਘ ਅਨੂਪ ।੯੭।
ਦਰਸਨ ਗੁਰ ਕਾ ਹੈ ਸਵਧਾਨ ।
ਸ੍ਰੀ ਗ੍ਰੰਥ ਜੀ ਸਾਹਿਬ ਮਾਨ ।
ਲੈ ਆਵੋ ਤਾ ਕੋ ਯਾ ਥਾਨਾ ।'
ਲੈ ਆਏ, ਗੁਰ ਦਸਮ ਸੁਜਾਨਾ ।੯੮।
ਸੁਨ ਕੇ ਕਹਾ ਇਹ ਇਤਿਹਾਸ ।
'ਚਲੋ ਆਦਿ ਸਤਿਗੁਰ* ਕੇ ਪਾਸ ।'
ਤਬ ਪੁਨਿ ਆਪ ਉਠੇ ਸਭ ਸੰਗਾ ।
ਪੈਸੇ ਪਾਂਚ ਨਲੀਏਰ ਸੁ ਅੰਗਾ ।੯੯।
ਲੈ ਕੇ ਤਾਹਿ ਅਰਪ ਕੀ ਬੰਦਨ ।
ਪ੍ਰਦਖਨ ਕਰਤੇ ਮਨ ਰੰਗਨ ।
ਕਹਾ, 'ਜੋਇ ਬਚ ਕੀਨਾ ਚਾਹੇ ।

---

† ਅਕਾਲਪੁਰਖ । * ਆਦਿ ਗੁਰੂ ਗ੍ਰੰਥ ਸਾਹਿਬ ।

ਪਾਠ ਕਰੈ ਗੁਰ ਕੋ, ਸੁਖ ਪਾਏ ।੧੦੦।
ਯਾ ਸਮ ਔਰ ਕੋਈ ਗੁਰ ਨਾਹੀ ।
ਬਿਨਾ ਕਾਲ ਸਚੁ ਬਾਕ ਭਨਾਹੀ ।'...੧੦੧।"

ਫਿਰ ਇਕ ਕਨਾਤ ਵਿਚ ਚੰਦਨ ਦੀ ਚਿਖਾ ਤਿਆਰ ਕਰਵਾਈ। ਗੁਰੂ ਜੀ ਨੇ ਆਪ ਇਸ਼ਨਾਨ ਕੀਤਾ। ਆਪ ਨੇ ਕਲਗੀ ਜਿਗ੍ਹਾ ਤੇ ਹਥਿਆਰ ਸਜਾਏ।

ਉਸ ਵੇਲੇ ਇਕ ਸਿੱਖ ਨੇ ਬੇਨਤੀ ਕੀਤੀ, ਹਜ਼ੂਰ ਦੇ ਮਹਿਲ ਮਾਤਾ ਸਾਹਿਬ ਦੇਵੀ ਜੀ ਬੜਾ ਵੈਰਾਗ ਕਰ ਰਹੇ ਹਨ। ਗੁਰੂ ਜੀ ਨੇ ਹੁਕਮ ਕੀਤਾ, ਸਾਡੇ ਨਾਲ ਨਹੀਂ ਜਲਨਾ। ਕੁਛ ਚਿਰ ਤੁਹਾਡੀ ਉਮਰ ਹੋਰ ਹੈ।

ਇਕ ਕਲਾਲ ਸਿੱਖ ਤੇ ਪੰਜ ਹੋਰ ਨਾਲ ਦੇ ਕੇ ਸਾਹਿਬ ਦੇਵਾਂ ਨੂੰ ਦਿੱਲੀ ਨੂੰ ਤੋਰ ਦਿਤਾ। ਮਾਤਾ ਜੀ ਕੁਛ ਸਮਾਂ ਦਿੱਲੀ ਆ ਕੇ ਰਹੇ।

ਉਸ ਕਲਾਲ ਸਿੱਖ ਦੇ ਦੋ ਪੁੱਤਰ ਥਾਨ ਸਿੰਘ ਮਾਨ ਸਿੰਘ ਅੰਮ੍ਰਿਤਸਰ ਜਾ ਰਹੇ।

ਫਿਰ ਗੁਰੂ ਜੀ ਨੇ ਸੰਗਤ ਨੂੰ ਹੁਕਮ ਕੀਤਾ,

"ਗੁਰੂ ਗ੍ਰੰਥ ਮੈ ਨਿਹਚਾ ਧਾਰੈ ।
ਤਾ ਬਿਨ ਚਾਹ ਨ ਧਰੋ ਪਿਯਾਰੈ ।...੧੩੬।"

ਸਵਾ ਪਹਿਰ ਰਾਤ ਗਈ, ਗੁਰੂ ਜੀ ਚਿਖਾ ਤੇ ਜਾ ਬਿਰਾਜੇ ਤੇ ਇਕ ਸਿੱਖ ਨੂੰ ਅਗਨੀ ਦੇਣ ਦਾ ਹੁਕਮ ਕੀਤਾ।

ਅਗਲੀ ਸਵੇਰ ਚਿਖਾ ਫੋਲੀ, ਤਾਂ ਵਿਚੋਂ ਸਰੀਰ ਦਾ ਕੋਈ ਅੰਗ ਨਾ ਮਿਲਿਆ।

"ਖੋਜ ਚਿਤਾ ਬਿਸਮੈ ਮਨ ਮੈ, ਤਹ ਅੰਗ ਨੀਸਾਨ ਕਹੂ ਨਹਿ ਪਾਵੈ ।...੧੪੪।"

ਅੱਗੇ ਲਿਖਦਾ ਹੈ,

"ਲਖ ਕਾਨੀਆ ਜੀ ਇਕ ਕਰਦ ਜਾਨੋ, ਅਤਿ ਪੇਖ ਤੇ ਸੋਗ ਭੇ ਸੁਧ ਨਾਹੀ ।
ਤਬ ਅਯੋ ਸੋ ਏਕ ਉਦਾਸੀਆ ਜੂ, ਤਿਨ ਕਹਯੋ 'ਨਹਿ ਸੋਗ ਭੇ ਸਿੱਖ ਚਾਹੀ ।
ਮੋਹਿ ਮਿਲੇ ਹੈ ਆਪ ਸੁਯਾਨ ਰਾਜੈ†, ਕਰਯੋ ਦੇਹੁ ਸੰਦੇਸ ਨਹਿ ਸੋਕ ਕੀਜੈ ।
ਮੈਂ ਸਾਂਤਿ ਤੋ ਕੋ ਦਈ ਚਿੰਤ ਤਯਾਗੋ,
ਪੁਨੰ ਧਰਮ ਕੋ ਧਾਰ ਹਰਿ ਨਾਮ ਲੀਜੈ ।'...੧੪੫।"

(ਇਹ ਤਾਂ ਅੰਜੀਲ ਵਾਲੀ ਕਹਾਣੀ ਦੁਹਰਾਈ ਜਾਪਦੀ ਹੈ। ਜਿਵੇਂ ਉਹ ਕਹਿੰਦੇ ਹਨ, ਕਿ ਤੀਸਰੇ ਦਿਨ ਹਜ਼ਰਤ ਈਸਾ ਕਬਰ ਵਿਚੋਂ ਜਿਉਂ ਉਠਿਆ ਸੀ। ਇਹ ਗ਼ੈਰ ਕੁਦਰਤੀ ਹੈ। ਸੱਚ ਨਹੀਂ। ਸਿੱਖੀ ਕਹਿੰਦੀ ਹੈ, 'ਜਨਮੰ ਤ ਮਰਣੰ'।)

ਕਵੀ ਲਿਖਦਾ ਹੈ, ਇਹ ਸਾਰੀ ਕਥਾ ਭਾਈ ਮਨੀ ਸਿੰਘ ਜੀ ਨੇ ਸੁਣਾਈ।

ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਲਿਖਦਾ ਹੈ;

"ਥਿਤ ਕਾਤਕੰ ਪੰਚਮੀ ਸੁਦੀ ਜਾਨੋ, ਪੁਨਿ ਸਪਤਮੰ ਅਸਟ ਜੁਗ ਸਹੰਸ ਪੁਨੰ ।
ਛਿਆਇਠੇ ਰੂਪ ਬਰ ਧਰਮ ਮਾਹੀ,

---

† ਸਜੀ ਹੋਈ ਪਾਲਕੀ ਵਿਚ।

ਗੁਰੂ ਪਯਾਨ ਕੀਨਾ ਬਡੇ ਪੁੰਨ ਪੂੰਨੰ ।...੧੪੮।"

ਭਾਵ, ਕੱਤਕ ਸੁਦੀ ਪੰਜ, ੧੭੬੬ ਬਿ. ।

ਅੱਗੇ ਖ਼ਾਨ ਬਹਾਦਰ ਦੇ ਅਤਿਆਚਾਰਾਂ ਦਾ ਜ਼ਿਕਰ ਹੈ।

ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਗਏ ਅਖਾੜ ਸੁਦੀ ਪੰਚਮੀ ੧੭੫੧ ਬਿ. ਨੂੰ ।

ਕਵੀ ਆਪਣੇ ਬਾਰੇ ਲਿਖਦਾ ਹੈ ,

"ਕੁਇਰ ਸਿੰਘ ਕਲਾਲ ਅਤਿ ਜੋਈ।
ਰਹੈ ਕੰਬੋਅਨ ਅੰਗਨ ਸੋਈ।
ਨਾਮ ਮਾਤ੍ਰੀ ਸਿੰਘ ਹੈ ਭਾਈ।
ਪੂਰਬ ਖੰਡੇ ਪਾਹੁਲ ਨ ਲਈ ।੨੦੮।
ਜਬ ਨੌਕਰੀ ਤੇ ਭਏ ਬੈਰਾਗੀ।
ਸੁਨਤ ਸਾਖੀਅਨ ਮਨ ਅਨੁਰਾਗੀ।
ਮਨੀ ਸਿੰਘ ਏ ਬਚਨ ਅਲਾਏ।
ਸੁਨੋ ਖ਼ਾਲਸਾ ਜੀ ਚਿਤ ਲਾਏ ।੨੦੯।"

(ਪੂਰਬ ਖੰਡੇ ਪਾਹੁਲ ਨ ਲਈ, ਤੋਂ ਪ੍ਰਤੀਤ ਹੁੰਦਾ ਹੈ, ਕਿ ਭਾਈ ਮਨੀ ਸਿੰਘ ਜੀ ਦੀ ਸੰਗਤ ਕਰ ਕੇ ਫਿਰ ਜ਼ਰੂਰ ਅੰਮ੍ਰਿਤ ਛਕ ਲਿਆ ਹੋਵੇਗਾ।)

ਇਹ ਗ੍ਰੰਥ ਲਿਖਿਆ ਗਿਆ ਅੱਸੂ, ੧੮੦੮ ਬਿ. ਵਿਚ।

# ਬੰਸਾਵਲੀ ਨਾਮਾ

## ਦਸਾਂ ਪਾਤਸ਼ਾਹੀਆਂ ਕਾ

## ਲੇਖਕ ਭਾਈ ਕੇਸਰ ਸਿੰਘ ਛਿੱਬਰ

['ਛਿੱਬਰ' ਕਸ਼ਮੀਰੀ ਪੰਡਤਾਂ ਦੀ ਇਕ ਪਰਸਿਧ ਗੋਤ ਹੈ। ਇਹਨਾਂ ਦੇ ਬਜ਼ੁਰਗ ਜ਼ਿਲਾ ਜਿਹਲਮ ਦੇ ਪਿੰਡ 'ਕੜਿਆਲਾ' ਵਿਚ ਆ ਵੱਸੇ। ਸਿੱਖੀ ਨਾਲ ਇਸ ਘਰਾਣੇ ਦਾ ਸੰਬੰਧ ਭਾਈ 'ਪਿਰਾਗਾ' ਤੋਂ ਜੁੜਿਆ, ਜੋ ਪੰਜਵੇਂ ਪਾਤਸ਼ਾਹ ਦਾ ਸਿੱਖ ਬਣਿਆਂ, ਤੇ ਛੇਵੇਂ ਪਾਤਸ਼ਾਹ ਦੇ ਧਰਮ-ਯੁੱਧਾਂ ਵਿਚ ਬੜੇ ਸੂਰਮਿਆਂ ਵਾਂਗ ਜੂਝਿਆ।

ਭਾਈ 'ਪਿਰਾਗਾ' ਮਹਾਤਮਾ 'ਗੌਤਮ' ਦੀ ਵੰਸ ਵਿਚੋਂ ਸੀ। ਪਿਰਾਗਾ ਦਾ ਪੁੱਤਰ ਅੱਗੇ ਭਾਈ ਲੱਖੀ ਦਾਸ ਹੋਇਆ। ਉਹ ਵੀ ਮਹਾਰਾਜ ਦੀ ਸੇਵਾ ਵਿਚ ਹੀ ਰਿਹਾ। ਲੱਖੀ ਦਾਸ ਦੇ ਅੱਗ ਦੋ ਪੁੱਤਰ ਹੋਏ : ਭਾਈ ਦਰਗਹ ਮੱਲ (ਦਰਘਾ ਮੱਲ) ਤੇ ਭਾਈ ਹੀਰਾ ਨੰਦ। ਦਰਗਹ ਮੱਲ ਸੱਤਵੇਂ ਤੇ ਅੱਠਵੇਂ ਗੁਰੂ ਜੀ ਦਾ ਦੀਵਾਨ ਰਿਹਾ। ਭਾਈ ਹੀਰਾ ਨੰਦ ਦੇ ਅੱਗੇ ਭਾਈ ਮਤੀ ਦਾਸ, ਸਤੀ ਦਾਸ, ਜਤੀ ਦਾਸ, ਸਖੀ ਦਾਸ ਹੋਏ। ਦੀਵਾਨ ਦਰਗਹ ਮੱਲ ਦੇ ਅੱਗੇ ਧਰਮ ਚੰਦ ਤੇ ਸਾਹਿਬ ਚੰਦ ਹੋਏ। ਇਹ ਦੋਵੇਂ ਵੀ ਗੁਰੂ ਘਰ ਦੇ ਦੀਵਾਨ ਰਹੇ। ਧਰਮ ਚੰਦ ਦੇ ਪੁੱਤਰ ਗੁਰਬਖ਼ਸ਼ ਸਿੰਘ ਤੇ ਚਰਨ ਦਾਸ ਹੋਏ। ਗੁਰਬਖ਼ਸ਼ ਸਿੰਘ ਦਾ ਪੁੱਤਰ ਅੱਗੇ ਕੇਸਰ ਸਿੰਘ ਹੋਇਆ, ਜਿਸਨੇ 'ਬੰਸਾਵਲੀ ਨਾਮਾ' ਲਿਖਿਆ, ਜੋ ਅੱਸੂ ਸੁਦੀ ੧੧, ਸੰਮਤ ੧੮੨੬ ਬਿ. ਨੂੰ ਸੰਪੂਰਨ ਹੋਇਆ।

ਭਾਈ ਮਤੀ ਦਾਸ ਤੇ ਸਤੀ ਦਾਸ ਵੀ ਨੌਂਵੇਂ ਪਾਤਸ਼ਾਹ ਦੇ ਦੀਵਾਨ ਸਨ। ਏਹਾ ਭਾਈ ਮਤੀ ਦਾਸ ਦਿੱਲੀ ਵਿਚ ਆਰੇ ਨਾਲ ਚੀਰ ਕੇ ਸ਼ਹੀਦ ਕੀਤੇ ਗਏ ਸਨ।

ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਜੋਤੀ ਜੋਤ ਸਮਾਉਣ ਪਿਛੋਂ ਛੇਤੀ ਹੀ ਸਿੱਖਾਂ ਵਿਚ ਹਿੰਦੂ ਵਿਚਾਰਧਾਰਾ ਦੀ ਮਿਲਾਵਟ ਸ਼ੁਰੂ ਹੋ ਗਈ। ਜੰਗੀ ਸਿੱਖ ਤਾਂ ਸਰਕਾਰ ਦੇ ਬਾਗ਼ੀ ਸਮਝੇ ਜਾਣ ਕਰਕੇ ਜੰਗਲਾਂ ਵਿਚ ਚਲੇ ਗਏ, ਤੇ ਨਰਮ ਖ਼ਿਆਲੀਏ ਸਿੱਖਾਂ ਦਾ ਝੁਕਾਉ ਸਨਾਤਨੀ ਵਿਚਾਰਾਂ ਵੱਲ ਹੋ ਗਿਆ। ਉਸ ਦਾ ਅਸਰ ਉਸ ਸਮੇਂ ਦੇ ਇਤਿਹਾਸਕਾਰਾਂ ਉਤੇ ਵੀ ਪਿਆ।

ਭਾਈ ਕੇਸਰ ਸਿੰਘ ਛਿੱਬਰ ਦੀ ਲਿਖਤ ਪੂਰੀ ਤਰਾਂ ਹਿੰਦੂ ਮੱਤ ਦੇ ਅਸਰ ਥੱਲੇ ਹੈ। ਖ਼ਾਸ ਕਰ 'ਮਨੂੰ ਸਿਮ੍ਰਿਤੀ' ਦਾ ਉਹਦੇ ਮਨ ਉਤੇ ਬਹੁਤ ਅਸਰ ਹੈ। ਗੁਰੂ ਗੋਬਿੰਦ

ਸਿੰਘ ਜੀ ਦੇ ਹੁਕਮ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦੇ ਉਲਟ, ਉਹ ਬ੍ਰਹਿਮਣ ਜਾਤੀ ਨੂੰ ਦੂਸਰਿਆਂ ਨਾਲੋਂ ਉੱਤਮ ਮੰਨਦਾ ਹੈ। ਏਥੋਂ ਤਕ, ਕਿ ਬ੍ਰਹਿਮਣ ਬੰਸ ਵਿਚੋਂ ਹੋਣ ਦੇ ਕਾਰਨ ਉਹ ਆਪਣੇ ਆਪ ਨੂੰ ਵੀ 'ਉੱਤਮ' ਕਹਿੰਦਾ ਹੈ।

"ਉਤਮ ਜਾਮਾ ਬ੍ਰਹਮਨ ਹੈ।" (ਚਰਣ ੧੪-੬੩੦)

ਦਸਵੇਂ ਚਰਣ ਵਿਚ ਲੇਖਕ ਲਿਖਦਾ ਹੈ।

"ਜੋ ਬ੍ਰਾਹਮਣ ਸਿਖ ਹੋਵੈ, ਤਿਸ ਦਾ ਆਦਰ ਸਨਮਾਨ ਬੜਾ ਕਰਨਾ।੩੫੪।"

ਕਿਉਂ ? ਇਸ ਵਾਸਤੇ, ਕਿ ਲੇਖਕ ਦੀ ਨਜ਼ਰ ਵਿਚ ਬ੍ਰਹਮਣ ਦੂਸਰੀਆਂ ਜਾਤੀਆਂ ਨਾਲੋਂ ਉੱਚਾ ਹੈ।

ਮੁਸਲਮਾਨ ਹਾਕਮਾਂ ਵੱਲੋਂ ਅੰਮ੍ਰਿਤਸਰ ਸਰੋਵਰ ਦੀ ਬੇਅਦਬੀ ਹੁੰਦੀ ਹੈ, ਤਾਂ ਲੇਖਕ ਪੰਡਤਾਂ ਪਾਸੋਂ ਹੋਮ ਕਰਾਕੇ ਉਸਨੂੰ ਪਵਿੱਤਰ ਕਰਦਾ ਹੈ।

ਮੁੱਕਦੀ ਗੱਲ, ਲੇਖਕ ਨੇ ਇਹ ਪੁਸਤਕ ਲਿਖੀ ਹੀ ਬ੍ਰਹਿਮਣ ਜਾਤੀ ਦੀ ਵਡਿਆਈ ਕਰਨ ਵਾਸਤੇ ਹੈ। ਆਪਣੇ ਮਨੋਰਥ ਨੂੰ ਸਿੱਧ ਕਰਨ ਵਾਸਤੇ ਉਹ ਗੁਰੂ ਮਹਾਰਾਜ ਦੀ ਬਾਣੀ ਦੇ ਅਰਥ ਵਿਗਾੜਨ ਤੋਂ ਵੀ ਸੰਕੋਚ ਨਹੀਂ ਕਰਦਾ। (ਪੂਰਾ ਵੇਰਵਾ ਅੱਗੇ ਥਾਂ ਪੁਰ ਥਾਂ ਆ ਜਾਵੇਗਾ।)

ਨੌਵੇਂ ਗੁਰੂ ਜੀ ਦਾ ਜ਼ਿਕਰ ਕਰਦਿਆਂ ਲੇਖਕ ਕਹਿੰਦਾ ਹੈ,

"ਅਪਨੀ ਖੁਸ਼ੀ ਕੋਈ ਲਾਹੇ ਜੰਞੂ, ਅਪਨੀ ਖੁਸ਼ੀ ਕੋਈ ਪਾਵੇ।"

ਇਸ ਤਰਾਂ ਲੇਖਕ "ਜੰਞੂ" ਨੂੰ ਵੀ ਸਿੱਖੀ ਰਹਿਤ ਵਿਚ ਸ਼ਾਮਲ ਕਰਨਾ ਚਾਹੁੰਦਾ ਹੈ

ਫਿਰ ਪੁਰਾਣਕ ਕਥਾਵਾਂ ਦੇ ਅਸਰ ਥੱਲੇ ਲੇਖਕ, ਗੁਰੂ ਅਰਜਨ ਦੇਵ ਜੀ ਨੂੰ 'ਕੁੰਤੀ ਪੁੱਤਰ ਅਰਜਨ' ਦਾ ਅਵਤਾਰ ਮੰਨਦਾ ਹੈ। ਇਹ ਸਭ ਕੁਛ ਗਿਣ-ਮਿਥ ਕੇ ਕਿਸੇ ਸੋਚੀ ਸਮਝੀ ਚਾਲ ਅਨੁਸਾਰ ਕੀਤਾ ਗਿਆ ਜਾਪਦਾ ਹੈ। ਲੇਖਕ ਪੁਸਤਕ ਦਾ ਆਰੰਭ ਹੀ ਦੇਵੀ ਦਿਉਤਿਆਂ ਦੀ ਅਰਾਧਨਾ ਤੋਂ ਕਰਦਾ ਹੈ।]

# ਪਹਿਲਾ ਚਰਣ

"ਸਤਿਗੁਰ ਪੁਰਖ ਮਨਾਇਕੈ, ਪੂਜੋ ਸਗਲੇ ਦੇਵ।
ਰਿਖ ਤਪਸੀ ਕੇ ਚਰਨ ਲਗ, ਸਫਲ ਹਮਾਰੀ ਸੇਵ।੧।
ਮਾਤਾ ਗਉਰ ਮਨਾਇਕੇ, ਸੁਰਸਤੀ ਪੂਜੋ ਮਾਤ।
ਬਾਕ ਬਾਨੀ ਕੇ ਚਰਨ ਲਗ, ਕੀਜੈ ਬਚਨ ਹਮਾਰਾ ਸਾਤ।੨।
ਗਉਰੀ ਪੂਤ ਗਨੇਸ ਜੀ, ਬਿਨਤੀ ਸੁਨੀਐ ਇਹਿ।
ਭੂਲ ਚੂਕ ਮਮ ਖਿਮਾ ਕਰ, ਬੁਧ ਉਜਲ ਕਰ ਦੇਹਿ।੩।"

ਗ੍ਰੰਥ ਰਚਣ ਦਾ ਕਾਰਨ ਕਵੀ ਇਉਂ ਲਿਖਦਾ ਹੈ। 'ਜੰਮੂ ਇਕ ਧਰਮਸਾਲਾ ਵਿਚ ਬੈਠੇ ਸਾਂ, ਜਾਂ ਕੁਛ ਸਿੱਖਾਂ ਨੇ ਇਸ ਗੱਲ ਉਤੇ ਚਰਚਾ ਕੀਤੀ, ਕਿ "ਧਰਤੀ ਹੋਰ ਪਰੇ ਹੋਰ ਹੋਰ" ਦਾ ਕੀ ਅਰਥ ਹੈ। ਮੇਰੇ ਪੁੱਤਰ ਸੇਵਾ ਸਿੰਘ ਨੇ ਮੇਰੀ ਰਾਏ ਪੁੱਛੀ। ਉਸਦੇ

ਉੱਤਰ ਵਿਚ ਮੈਂ ਇਹ ਪੁਸਤਕ ਲਿਖੀ।"

ਲਿਖਣੀ ਆਰੰਭ ਕੀਤੀ,

"ਸੰਬਤ ਅਠਾਰਾਂ ਸੌ ਛਬੀਸ ਮੈ, ਸਾਵਨ ਸੁਦਿ ਦਸ ਚਾਰ।
ਜੰਮੂ ਨਗਰੀ ਕੇ ਬਿਖੈ, ਬੈਠੇ ਥੇ ਧਰਮਸਾਲ।੧੦।"

(ਦੋ ਮਹੀਨੇ ਤੋਂ ਵੀ ਤਿੰਨ ਦਿਨ ਘੱਟ ਵਿਚ, ਅੱਸੂ ਸੁਦੀ ੧੧ ਨੂੰ ਪੁਸਤਕ ਪੂਰਨ ਹੋ ਗਈ।)

ਅੱਗੇ ਸੱਤਾਂ ਦੀਪਾਂ ਦਾ ਜ਼ਿਕਰ ਹੈ।

"ਸਾਤ ਦੀਪ ਕੀ ਅਬ ਸੁਨੋ ਕਹਾਨੀ।
ਜੈਸੇ ਸੁਨੀ, ਤੈਸੇ ਕਰੋ ਬਿਖਾਨੀ।
ਇਕ ਲਖ ਜੋਜਨ 'ਜੰਬੂ' ਦੀਪ ਭਣਿਜੈ।
ਦੋਇ ਲਖ ਜੋਜਨ 'ਸਿੰਧ' ਲਖੀਜੈ।੧੮।
ਤਾਕੇ ਪਰੇ ਚਾਰ ਲਖ ਜੋਜਨ 'ਸਾਕਰ' ਦੀਪ ਕਹੀਐ।
ਤਾਂ ਕੇ ਗਿਰਦੇ ਆਠ ਲਾਖ ਜੋਜਨ 'ਖੀਰ ਸਾਗਰ' ਕੋ ਲਹੀਐ।
ਤਾਂ ਕੇ ਪਰੇ 'ਕੁਰਸ' ਦੀਪ ਕੋ ਮਾਨੋ।
ਸੋਲਾ ਲਾਖ ਜੋਜਨ ਤਾਂ ਕੋ ਜਾਨੋ।੧੯।
ਤਾਂ ਕੇ ਪਰੇ ਬੱਤੀ ਲਖ ਜੋਜਨ 'ਘ੍ਰਿਤ ਸਾਗਰ' ਕਹਿਆ।
ਤਾਂ ਕੇ ਪਰੇ 'ਕੋਚ ਦੀਪ' ਚੌਹਟ ਲਖ ਜੋਜਨ ਲਹਿਆ।
ਤਾਂ ਕੇ ਗਿਰਦੇ 'ਦੁਧ ਸਾਗਰ' ਕੋ ਮਾਨੋ।
ਏਕ ਕ੍ਰੋੜ ਠਾਈ ਲਖ ਜੋਜਨ ਤਾਸ ਕੋ ਜਾਨੋ।੨੦।
ਪੰਜਮਾਂ 'ਸਾਲਮਲੀ ਦੀਪ' ਦੋਇ ਕਰੋੜ ਇਕਵੰਜਾ ਲਖ ਜੋਜਨ।
ਤਾ ਕੇ ਪਰੇ 'ਮਦ ਸਮੁੰਦ੍ਰ' ਪੰਜ ਕ੍ਰੋੜ ਬਾਰਾਂ ਲਖ ਜੋਜਨ।
'ਗੋਮੇਦਕ ਦੀਪ' ਖਟਵਾਂ ਤਾਂ ਕੇ ਪਰੇ।
ਦਸ ਕ੍ਰੋੜ ਚਵੀ ਲਖ ਜੋਜਨ ਗਿਨ ਧਰੇ।੨੧।
ਤਾਂ ਕੇ ਪਰੇ 'ਮਾਖੀਰ ਸਮੁੰਦ੍ਰ' ਹੈ ਕਹਿਆ।
ਵੀਹ ਕ੍ਰੋੜ ਅਠਤਾਲੀ ਲਖ ਜੋਜਨ ਹੋ ਰਹਿਆ।
'ਪੁਸਕਰ ਦੀਪ' ਸਤਵਾਂ ਚਾਲੀ ਕ੍ਰੋੜ ਛਿਨਵੇਂ ਲਖ ਜੋਜਨ ਜਾਨੋ।
ਤਾਂ ਕੇ ਪਰੇ ਮਿਠ ਜਲ ਕਾ ਸਮੁੰਦਰ
ਇਕਾਸੀ ਕ੍ਰੋੜ ਬਾਨਵੇਂ ਲਖ ਜੋਜਨ ਮਾਨੋ।੨੨।
ਚੁਰੰਜਾ ਕ੍ਰੋੜ ਇਕਾਹਠ ਲਖ ਜੋਜਨ
ਸਾਤ ਦੀਪ ਕੀ ਧਰਤੀ ਮਾਟੀ ਕੀ ਪ੍ਰਮਾਨੋ।...੨੩।"

(ਕੁਛ ਗ੍ਰੰਥਕਾਰਾਂ ਨੇ ਸੱਤਾਂ ਦੀਪਾਂ ਨੇ ਨਾਮ ਇਉਂ ਲਿਖੇ ਹਨ: ੧. ਜੰਬੂ ਦੀਪ, ੨. ਕੁਸ ਦੀਪ, ੩. ਲਖਣ ਦੀਪ, ੪. ਸਵੇਤ ਦੀਪ, ੫. ਕਰੌਂਚ ਦੀਪ, ੬. ਸਾਕ ਦੀਪ, ੭. ਪੁਸਕਰ ਦੀਪ। ਇਹ ਸਭ ਇਤਿਹਾਸ ਤੋਂ ਪਹਿਲਾਂ ਦੇ ਮਨੋ-ਕਲਪਤ ਖ਼ਿਆਲ

ਹਨ।)

ਫਿਰ ਲੇਖਕ ਅਠਾਰਾਂ ਨਰਕ ਤੇ ਸੱਤ ਸੁਰਗ ਮੰਨਦਾ ਹੈ। ਅੱਗੇ ਖੰਡ, ਬ੍ਰਹਿਮੰਡ ਤੇ ਅਨੇਕ ਧਰਤੀਆਂ ਦਾ ਜ਼ਿਕਰ ਹੈ। " ਧਰਤੀ ਹੋਰੁ ਪਰੈ ਹੋਰੁ ਹੋਰੁ।" ਦੀ ਵਿਆਖਿਆ ਹੈ।

"ਕਉਨ ਕਉਨ ਕਾ ਪਾਵੈ ਅੰਤ।
ਧਰਤੀ ਹੋਰੁ ਪਰੈ ਹੋਰੁ ਹੋਰੁ ਬੇਅੰਤ।
ਉਸ ਪੁਰਖੁ ਕਾ ਅੰਤ ਨਾ ਕੋਈ ਪਾਇ।
ਤਿਸੁ ਪੁਰਖੁ ਦੀ ਅੰਸੁ ਏਹ ਬਾਬਾ ਨਾਨਕ ਕਹਾਏ।੩੯।"

ਅੱਗੇ ਗੀਤਾ ਦਾ ਹਵਾਲਾ ਦੇਂਦਿਆਂ ਕਵੀ ਲਿਖਦਾ ਹੈ।

"ਤੈਸੇ ਸਭ ਧਰਤੀਆਂ ਮੈਂ ਬਾਬਾ ਹੋਤਾ ਹੈ ਆਇਆ।
ਧਰਤੀਆਂ ਕਾ ਅੰਤ ਬਾਬੇ ਭੀ ਨਹੀਂ ਪਾਇਆ।੪੬।"

(ਇਸ ਤੋਂ ਸਿੱਧ ਹੁੰਦਾ ਹੈ, ਕਿ ਲੇਖਕ ਹਿੰਦੂ ਮੱਤ ਦੇ ਪੁਰਾਤਨ ਗ੍ਰੰਥਾਂ ਦਾ ਜਾਣੂੰ ਹੈ, ਤੇ ਉਹਨਾਂ ਤੋਂ ਪਰਭਾਵਤ ਹੈ।)

ਗੁਰੂ ਨਾਨਕ ਦੇਵ ਜੀ ਬਾਰੇ ਲੇਖਕ ਦੀ ਰਾਏ ਹੈ,

"ਬੁਧਿ ਹੀਣ ਮਾਨੁਖੁ ਇਸ ਕੋ ਮਾਨਸੁ ਜਾਣੇ।
ਇਹ ਕਰਨ ਕਾਰਨ ਕੀ ਹੈ ਅੰਸੁ, ਕੋਈ ਸੰਤ ਪਛਾਣੇ।੪੮।"

ਅੱਗੇ ਚੰਡੀ ਚਰਿਤ੍ਰ ਤੇ ਬਚਿਤ੍ਰ ਨਾਟਕ ਦਾ ਹਵਾਲਾ ਹੈ।

ਕਸਬ ਦੇ ਦੋ ਪੁੱਤਰ ਹੋਏ ਸੂਰਜ ਤੇ ਸਮੁੰਦਰ। ਚੰਦਰਮਾਂ ਦਾ ਪੁੱਤਰ ਬੁਧ ਤੇ ਸੂਰਜ ਦਾ ਪੁੱਤਰ ਸਨੀਚਰ। ਸੱਤਾਂ ਵਾਰਾਂ ਤੇ ਰਾਹੂ ਕੇਤੂ ਦਾ ਜ਼ਿਕਰ ਹੈ। ਸੂਰਜ ਦਾ ਪੁੱਤਰ ਸੰਭੂ, ਸੰਭੂ ਦਾ ਇਖਵਾਕ, ਇਖਵਾਕ ਦਾ ਰਾਜਾ ਦਲੀਪ, ਜਿਸ ਦਿੱਲੀ ਵਸਾਈ। ਦਲੀਪ ਦਾ ਰਘਵਰੁ, ਰਘਵਰੁ ਦਾ ਅਜਬਰੁ, ਅਜਬਰੁ ਦਾ ਦਸਰਥੁ, ਦਸਰਥੁ ਦੇ ਚਾਰ ਹੋਏ: ਰਾਮ ਚੰਦਰ, ਲਛਮਣ, ਭਰਤ, ਸਤਰੁਘਨ। ਰਾਮ ਚੰਦਰ ਦੇ ਦੋ: ਲਊ ਤੇ ਕੁਸੂ।

ਲਛਮਣ ਦੀ ਕੁਲ ਵਿਚੋਂ ਤ੍ਰਿਹਨ ਤੇ ਭਰਤ ਦੀ ਅੰਸ ਵਿਚੋਂ ਭੱਲੇ ਹੋਏ।

ਰਾਮ ਚੰਦਰ ਜੀ ਦੀ ਵਡਿਆਈ ਵਿਚ ਲਿਖਿਆ ਹੈ,

"ਤਬ ਸ੍ਰੀ ਰਾਮ ਚੰਦ ਜੀ ਸੁਅਰਗ ਸਿਧਾਰੇ।
ਨਗਰ ਸਮੇਤ ਗਏ ਸੁਅਰਗ ਦੁਆਰੇ ੬੫।"

ਲਊ ਨੇ ਲਾਹੌਰ ਤੇ ਕੁਸੂ ਨੇ ਕਸੂਰ ਵਸਾਇਆ।

ਲਊ ਦਾ ਪੁੱਤਰ ਅਤਿਥੁ, ਅਤਿਥੁ ਦਾ ਨਿਖਾਧ, ਨਿਖਾਧ ਦਾ ਨਲੁ, ਨਲੁ ਦਾ ਨਭੁ, ਨਭੁ ਦਾ ਪੁੰਡਰੀਕ, ਉਸ ਦਾ ਖੇਮਧਨਵਾ, ਉਸਦਾ ਦਿਵਾਨੀਕ, ਉਸਦਾ ਅੱਗੇ ਅਹੀ ਹੋਇਆ।

ਕੁਸੂ ਦਾ ਅੱਗੇ ਹੰਸਕੇਤ।

ਅੱਗੇ ਲਊ ਤੇ ਕੁਸੂ ਦੀ ਅੰਸ ਦੀ ਲੜਾਈ ਦਾ ਜ਼ਿਕਰ ਹੈ। ਨਾਲ ਹੀ "ਬਚਿਤ੍ਰ ਨਾਟਕ' ਦਾ ਹਵਾਲਾ ਹੈ।

ਚਾਰ ਲੱਖ, ਚੌਤਾਲੀ ਹਜ਼ਾਰ ਬਰਸ ਦੁਆਪਰ ਦਾ ਰਾਜ ਲਊ ਦੀ ਅੰਸ ਨੇ ਕੀਤਾ। ਲਊ ਦੀ ਅੰਸ ਵਿਚੋਂ ਮਦਰ ਦੇਸ (ਪੰਜਾਬ) ਦਾ ਰਾਜਾ ਰੁਕੁ ਸੀ। ਉਹਨੇ ਕਾਂਸੀ ਵਿਚੋਂ ਬੇਦੀਆਂ ਨੂੰ ਬੁਲਾਇਆ, ਜੋ ਕੁਸੂ ਦੀ ਅੰਸ ਸਨ। ਲਊ ਦੀ ਅੰਸ ਬੇਦੀਆਂ ਨੂੰ ਰਾਜ ਦੇ ਕੇ ਜੰਗਲਾਂ ਨੂੰ ਚਲੇ ਗਏ।

ਅਮ੍ਰਧੁਜ ਰਾਜੇ ਨੇ ਸਨੌਢ ਵਿਚ ਵਿਆਹ ਕਰਾ ਲਿਆ। ਉਸਦੇ ਪੁੱਤਰ ਦਾ ਨਾਮ ਸੋਢੀ ਸੀ, ਉਸ ਤੋਂ ਸੋਢੀ ਬੰਸ ਚਲੀ।

ਫਿਰ ਬੇਦੀ ਬੰਸ ਦਾ ਜ਼ਿਕਰ ਹੈ। ਅੰਬ੍ਰਾਮਨੁ ਦੀ ਕੁਲ ਵਿਚੋਂ 'ਸੰਭੁ' ਹੋਇਆ। ਅੱਗੇ ਉਸ ਦੀ ਬੰਸ ਵਿਚ ਪ੍ਰਜਾਪਤ।

ਪ੍ਰਜਾਪਤ ਕੇ ਨਾਤੀ ਨਾਰਾਇਨ ਜੀ ਭਏ।
ਨਾਰਾਇਨ ਧਾਮ ਸਿਵਰਾਮ ਅਰੁ ਸਾਨਪਾਤ ਦੁਇ ਸੁਤ ਉਪਜਏ।
ਤਾਂ ਕੇ ਧਾਮ ਮਾਤਾ ਬਨਾਰਸੀ ਜੀ ਆਈ।
ਤਾਂ ਤੇ ਸੁਤ ਉਪਜਏ ਦੁਇ ਭਾਈ।੧੦੦।
ਕਲਿਆਨ ਚੰਦੁ ਅਰ ਲਾਲ ਚੰਦੁ।
ਜਨਮੇ ਦੁਇ ਪੂਤ ਭਇਆ ਅਨੰਦੁ।
ਉਤਮ ਕੁਲ ਵੇਦੀ ਸੋ ਭਏ।
ਜਿਨ ਕੇ ਧਾਮ ਗੁਰੂ ਨਾਨਕ ਜੀ ਅਉਤਾਰ ਲਏ।੧੦੧।"

ਫਿਰ ਕੁਛ ਸੋਢੀਆਂ ਦਾ ਜ਼ਿਕਰ ਹੈ।

"ਵੇਦੀ, ਸੋਢੀ, ਤ੍ਰਿਹਨ ਤੇ ਭਲੇ।
ਚਾਰੇ ਜਾਤੀ ਰਾਜਾ ਦਸਰਥ ਦੀ ਅੰਸੁ ਆਏ ਰਲੇ ਮਿਲੇ ਚਲੇ।...੧੦੮।"
"ਰਾਇ ਭੋਇ ਭਟੀ ਦੀ ਤਲਵੰਡੀ ਬਾਬੇ ਨਾਨਕ ਸਾਹਿਬ ਜਨਮ ਲਏ।੧੦੯।"

ਲੇਖਕ ਦਸਾਂ ਗੁਰੂਆਂ ਨੂੰ ਇਕ ਜੋਤ ਮੰਨਦਾ ਹੈ।

"ਦਸ ਅਵਤਾਰ ਇਕੋ ਜੋਤ ਸਮਾਈ।
ਨਾਮ ਭਿੰਨ ਭਿੰਨ ਵਸਤ ਇਕੋ ਕਰਾਈ।੧੧੩।"

ਲੇਖਕ ਸੰਮਤ ਬਹੁਤ ਦੇਂਦਾ ਹੈ।

ਨਾਰਾਇਨ ਦਾਸ ਘਰ ਸਿਵਰਾਮ ਜੀ ਜਨਮੇ ੧੪੭੫ ਬਿ. ਵਿਚ। ਉਹਨਾਂ ਦਾ ਵਿਆਹ ਮਾਤਾ ਬਨਾਰਸੀ ਨਾਲ ੧੪੯੮ ਬਿ. ਵਿਚ ਹੋਇਆ। ਕਤਕ, ੧੪੯੭ ਬਿ. ਵਿਚ ਬਾਬਾ ਕਲਿਆਣ ਦਾਸ ਜੀ ਜਨਮੇ, ਤੇ ੧੫੦੦ ਬਿ. ਵਿਚ ਲਾਲ ਚੰਦ ਜੀ। ਪਹਿਲਾਂ ਪਿੰਡ 'ਗੋਂਡਾ' ਵਿਚ ਹੱਟੀ ਕਰਦੇ ਸਨ, ਫਿਰ ਤਲਵੰਡੀ ਆ ਵੱਸੇ। ੧੫੦੮ ਬਿ. ਵਿਚ ਹਰੀ ਰਾਮ ਦੇ ਘਰ ਕਲਿਆਣ ਦਾਸ ਦਾ ਵਿਆਹ ਹੋਇਆ ਤੇ ਮਾਤਾ ਬੀਬੀ ਜੀ (ਮਾਤਾ ਤ੍ਰਿਪਤਾ ਜੀ) ਆਏ। ਫਿਰ ਬਾਬਾ ਕਲਿਆਣ ਦਾਸ ਜੀ ਪਟਵਾਰੀ ਲੱਗ ਗਏ।

"ਸੰਮਤ ਪੰਦਰਾਂ ਸੈ ਛਬੀ ਭਏ।
ਤਬ ਬਾਬਾ ਨਾਨਕ ਸਾਹਿਬ ਜੀ ਜਨਮੁ ਲਏ।
ਮਾਹ ਕਾਤਕ, ਦਿਨ ਚਉਦਾ ਚਾਰ।

ਪੂਨਿਆ ਰਾਤਿ ਗੁਰੂ ਨਾਨਕ ਜੀ ਲੀਆ ਅਉਤਾਰ ।੧੨੦।"
ਬਰਸ ਚਉਦਾਂ ਕੇ ਸਾਹਿਬ ਭਏ ।
ਤਬ ਸੁਲਤਾਨਪੁਰ ਨਾਲਿ ਜੈਰਾਮ ਦੇ ਗਏ ।
ਉਥੇ ਇਕ ਦਿਨ ਵੇਈਂ ਜਲ ਜਾਇ ਕੀਤਾ ਇਸਨਾਨੁ ।
ਮਾਰ ਟੁਬੀ ਗਏ ਜਾਇ ਬਰਨ ਕੇ ਧਾਮ ।੧੨੨।"

(ਬਰਨ=ਜਲ ਦਾ ਦੇਵਤਾ ।)

"ਤੀਨ ਦਿਨ ਜਲ ਮੋ ਜਿੰਦ ਪੀਰ† ਤਟਿ ਰਹੇ ।
ਲੈ ਉਪਦੇਸੁ ਪੁਨ ਬਾਹਰਿ ਆਵਤ ਭਏ ।
ਜੈ ਰਾਮ ਜੀ ਭਣਵਯਾ ਤਿਨ ਬਾਬੇ ਕੀ ਕੁੜਮਾਈ ਕਰਾਈ ।
ਸੰਮਤੁ ਪੰਦਰਾਂ ਸੈ ਚਾਲੀ, ਜੇਠ ਮਹੀਨੇ ਬਿਆਹੁ ਕੀਤਾ ਜਾਈ ।੧੨੩।
ਮੂਲੇ ਚੋਣੇ ਦੇ ਘਰ ਪਖੋਕੇ ਰੰਧਾਵੇ ।
ਸਾਹਿਬ ਗੁਰੂ ਨਾਨਕ ਜੀ ਬਿਵਾਹੇ ।
ਸੰਮਤੁ ਪੰਦ੍ਰਾਂ ਸੈ ਇਕਵੰਜਾ ਸਿਰੀ ਚੰਦ ਜੀ ਜਨਮ ਲਏ ।
ਸੰਮਤੁ ਪੰਦ੍ਰਾਂ ਸੈ ਤਿਰਵੰਜਾ ਸਾਹਿਬ ਲਖਮੀ ਦਾਸ ਭਏ ।੧੨੪।"

ਲੇਖਕ ਅਵਤਾਰ ਸਿਧਾਂਤ ਦੇ ਅਸਰ ਥੱਲੇ ਲਿਖਦਾ ਹੈ,

"ਸ੍ਰੀ ਚੰਦ ਸਾਹਿਬ ਸ੍ਰੀ ਗੋਰਖ ਕਾ ਅਉਤਾਰ ।...੧੨੫।"

[ਗੁਰਬਾਣੀ ਦੇ ਸਿਧਾਂਤ ਦੇ ਉਲਟ ਲੇਖਕ ਅਣਹੋਈਆਂ ਕਰਾਮਾਤਾਂ ਵੱਲ ਵਧੇਰੇ ਉਲਾਰ ਹੈ। ਗੁਰਦੇਵ ਫ਼ੁਰਮਾਉਂਦੇ ਹਨ, ਕਿ ਮਾਤਾ ਪਿਤਾ ਦੇ ਸੰਜੋਗ ਬਿਨਾਂ ਬਾਲਕ ਨਹੀਂ ਹੋ ਸਕਦਾ ।

"ਮਾਤ ਪਿਤਾ ਸੰਜੋਗਿ ਉਪਾਏ, ਰਕਤੁ ਬਿੰਦੁ ਮਿਲਿ ਪਿੰਡੁ ਕਰੇ ।"

(ਮਾਰੂ, ਮ. ੧, ਪੰਨਾ ੧੦੧੩)

"ਮਾਤ ਪਿਤਾ ਕੀ ਰਕਤੁ ਨਿਪੰਨੇ, ਮਛੀ ਮਾਸੁ ਨ ਖਾਂਹੀ ।"

(ਮਲਾਰ ਕੀ ਵਾਰ, ਮ: ੧, ਪੰਨਾ ੧੨੮੯)]

ਪਰ ਕੇਸਰ ਸਿੰਘ ਲਿਖਦਾ ਹੈ,

"ਸਾਹਿਬ ਗੁਰੂ ਨਾਨਕ ਦੁਇ ਲੌਂਗ ਦਿਤੇ, ਤਬ ਦੋਨੋ ਸੁਤ ਭਏ ।...੧੨੬।"

(ਅੱਜ ਦੇ ਵਿਗਿਆਨਕ ਜੁੱਗ ਵਿਚ ਇਸ ਦਲੀਲ ਨੂੰ ਕੌਣ ਮੰਨੇਗਾ ?)

"ਆਪ ਸਾਹਿਬ ਉਠਿ ਪਰਦੇਸ ਸੈਲੁ ਕਰਨ ਨੂੰ ਗਏ ।
ਇਕ ਬਾਲਾ ਸੰਧੂ, ਦੂਜਾ ਮਰਦਾਨਾ ਰਬਾਬੀ ਨਾਲਿ ।...੧੨੬ ।"

(ਲੇਖਕ ਬਾਲਾ ਸੰਧੂ ਦਾ ਗੁਰਦੇਵ ਦੇ ਨਾਲ ਹੋਣਾ ਮੰਨਦਾ ਹੈ। ਪਰ ਭਾਈ

---

(† ਜਿੰਦ ਪੀਰ ਕੌਣ ? ਕੀ ਲੇਖਕ ਦਾ ਭਾਵ ਪਾਣੀ ਦੇ ਦੇਵਤੇ 'ਵਰਣ' ਤੋਂ ਹੈ ? ਪਰ ਗੁਰੂ ਜੀ ਤਾਂ ਆਪਣਾ ਉਪਦੇਸ਼ ਦਾਤਾ ਗੁਰੂ ਈਸ਼ਵਰ ਨੂੰ ਹੀ ਮੰਨਦੇ ਹਨ । "ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰ ਮਿਲਿਆ ਸੋਈ ਜੀਉ ।" ਰਾਮਕਲੀ ਮ. ੧, ਪੰਨਾ ੫੯੯ ।)

ਗੁਰਦਾਸ ਜੀ ਬਾਲੇ ਦਾ ਕਿਤੇ ਜ਼ਿਕਰ ਨਹੀਂ ਕਰਦੇ।)

(ਅੱਗੇ ਲੇਖਕ ਸੰਮਤ ਲਿਖਣ ਵਿਚ ਬਹੁਤ ਭੁਲੇਖਾ ਖਾਂਦਾ ਹੈ।)

"ਸੰਮਤ ਪੰਦ੍ਹਾਂ ਸੈ ਸਠਿ ਬਿਹਾਏ ਲਖਮੀ ਦਾਸ ਘਰਿ ਖਤ੍ਰੀ ਸਿਆਲਿ।੧੨੬।
ਅਠਿ ਬਰਸ ਕੇ ਲਖਮੀ ਦਾਸ ਜੀ ਬਿਹਾਏ।
ਇਕ ਉਦਾਸੀ ਗੁਰੂ ਨਾਨਕ ਜੀ ਥੇ ਕਰਿ ਆਏ।...੧੨੭।"

(ਗੁਰੂਦੇਵ ਪਹਿਲੀ ਉਦਾਸੀ ਘਰੋਂ ਤੁਰੇ ੧੫੫੪ ਬਿ. ਨੂੰ। ਪਹਿਲੀ ਉਦਾਸੀ, ਬਾਰਾਂ ਸਾਲ ਬਾਹਰ ਗੁਜ਼ਾਰ ਕੇ ਮਹਾਰਾਜ ੧੫੬੬ ਬਿ. ਨੂੰ ਵਾਪਸ ਘਰ ਮੁੜੇ ਸਨ। ਹਜ਼ੂਰ ਘਰੋਂ ਤੁਰੇ ਸਨ, ਤਾਂ ਲਖਮੀ ਦਾਸ ਜੀ ਕੁਛ ਮਹੀਨਿਆਂ ਦੇ ਸਨ। ਜੇ ਵਿਆਹ ਗੁਰੂ ਮਹਾਰਾਜ ਦੇ ਆਉਣ ਪਿਛੋਂ ਹੋਇਆ ਹੈ, ਤਾਂ ਲਖਮੀ ਦਾਸ ਜੀ ਉਸ ਵੇਲੇ ਬਾਰਾਂ ਸਾਲ ਤੋਂ ਉਤੇ ਸਨ, ਅੱਠ ਸਾਲ ਉਮਰ ਗ਼ਲਤ ਹੈ। ਲੇਖਕ ਅਜੇਹੀਆਂ ਭੁੱਲਾਂ ਕੇਈ ਥਾਂਈਂ ਕਰਦਾ ਹੈ।)

ਗੁਰੂ ਜੀ ਤਿੰਨ ਮਹੀਨੇ ਘਰ ਰਹਿ ਕੇ ਫਿਰ ਸਫ਼ਰ 'ਤੇ ਤੁਰ ਪਏ, ਤੇ ਖੁਰਮੇ ਸ਼ਹਿਰ ਜਾ ਪੁੱਜੇ। ਓਥੇ ਮਰਦਾਨੇ ਦੇ ਪੇਟ ਵਿਚ ਦਰਦ ਹੋਇਆ। ਉਹਨੇ ਗੁਰੂ ਜੀ ਅੱਗੇ ਬੇਨਤੀ ਕੀਤੀ,

"ਜੇ ਮੇਰਾ ਸਰੀਰ ਛੁਟ ਜਾਏ।
ਤਾਂ ਦਬਨ ਨਹੀਂ ਕਰਨਾ, ਦੇਨਾ ਅਗਨ ਜਲਾਏ।
ਚਾਰ ਦਿਨ ਮਰਦਾਨਾ ਦੋਖ ਪਾਇਕੇ ਚਲਿਆ।
ਕੀਤਾ ਸਿਸਕਾਰ ਜਾਇ ਸੰਗਤਿ ਰਲਿਆ।੧੨੯।"

੧੫੮੨ ਬਿ. ਤੋਂ ਗੁਰਦੇਵ ਕਰਤਾਰਪੁਰ ਰਹਿ ਕੇ ਵਾਹੀ ਕਰਾਉਣ ਲੱਗ ਪਏ। ਏਥੇ ਲਹਿਣਾ ਜੀ ਦਾ ਮਿਲਾਪ ਹੋਇਆ।

੧੫੯੪ ਬਿ. ਵਿਚ ਲਹਿਣਾ ਜੀ ਨੂੰ ਗੁਰਦੇਵ ਦੀ ਸੇਵਾ ਵਿਚ ਦੇਵੀ ਦੇ ਦਰਸ਼ਨ ਹੋਏ। ਲਹਿਣਾ ਜੀ ਬਾਰੇ ਲਿਖਿਆ ਹੈ,

"ਦੋਇ ਸਾਲ ਤਿਨ ਟਹਿਲ ਕਮਾਈ।
ਟਹਲਹਿ ਤੇ ਗੁਰਿਆਈ ਪਾਈ।੧੩੨।"

ਲਹਿਣਾ ਜੀ ਨੂੰ ਗੁਰਿਆਈ ਦੇ ਦੇਣ ਕਰ ਕੇ ਸਾਹਿਬਜ਼ਾਦੇ ਗੁਰੂ ਜੀ ਨਾਲ ਨਾਰਾਜ਼ ਹੋਏ,

"ਅਸਾਡਾ ਆਖ, ਕੀ ਕੀਤੋ ਹਵਾਲੁ।
ਤੇਰੈ ਪਾਸੂੰ ਕੋੜੀ ਕਿਰਾੜ ਲੈ ਗਿਆ ਮਾਲੁ।...੧੩੫।"

ਅੱਗੋਂ ਗੁਰੂ ਜੀ ਨੇ ਬਚਨ ਕੀਤਾ,

"ਬਚਨੁ ਕੀਤਾ, ਪੰਡ ਅਸਾਂ ਲਹਿਣੇ ਨੂੰ ਚੁਕਾਈ।
ਤੁਸੀਂ ਹੋ ਮੇਰੀ ਅੰਸੁ, ਜਾਣੇ ਸਭ ਲੁਕਾਈ।
ਤੁਸਾਂ ਨੂੰ ਘੋੜਾ ਬਾਜੁ ਹੁਕਮੁ ਹੈ ਦਿਤਾ।
ਤੁਹਾਡੇ ਕੁਤੇ ਮੰਨੀਅਨਿਗੇ, ਤੁਸਾਂ ਮੇਰੇ ਘਰਿ ਹੈ ਜਨਮ ਲਿਤਾ।੧੩੬।"

ਉਸ ਵੇਲੇ ਲਖਮੀ ਦਾਸ ਦਾ ਪੁੱਤਰ ਧਰਮ ਚੰਦ ਚੌਵੀ ਬਰਸ ਦਾ ਸੀ, ਤੇ ਧਰਮ

ਚੰਦ ਦਾ ਪੁੱਤਰ ਮਿਹਰ ਚੰਦ ਇਕ ਸਾਲ ਦਾ ਸੀ। ਉਹ ਸਾਰਾ ਪਰਵਾਰ ਲਹਿਣਾ ਜੀ ਨਾਲ ਝਗੜਿਆ।

(ਏਥੇ ਫਿਰ ਸਨਾਤਨ ਧਰਮ ਦਾ ਅਸਰ ਪਰਗਟ ਹੈ।) ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ,

"ਗਰੜ ਪੁਰਾਨ ਕੀ ਕਥਾ ਨਿਤ ਹੋਵੇ।
ਜੋ ਕੋਈ ਸੁਣੈ, ਸੋਈ ਰੋਵੈ ।੧੩੯।
ਵਿਚਿ ਚਿਖਾ ਫੁਲੁ ਰਿਹਾ ਨਾ ਕੋਈ।
ਸਣ ਦੇਹੀ ਉਠਿ ਗਏ ਸੋਈ।
ਮੰਗਲੁ ਮੇਲ ਸਭ ਭੇਜਿਆ ਹਰਿਸਰ।
ਬ੍ਰਹਮ ਭੋਜੁ ਕੀਤਾ ਸਭਨਾ ਮਿਲ ਕਰ ।੧੪੦।"

ਫਿਰ ਪੰਡਤਾਂ ਨੂੰ ਦੱਛਣਾ ਵੀ ਦਿਤੀ।

ਗੁਰੂ ਜੀ ਗੁਰਿਆਈ ਦੀ ਨਸ਼ਾਨੀ ਗੋਦੜੀ ਅੰਗਦ ਜੀ ਨੂੰ ਦੇ ਗਏ।

"ਸਿਰੀ ਚੰਦੁ ਸਾਹਿਬ ਕਹਿਆ, ਅੰਗਦਾ ਗੋਦੜਾ ਉਤਾਰਿ।
ਲਹਿਣੇ ਲਾਹਿ ਧਰਿਆ ਸਭਾ ਮਝਾਰਿ ।੧੪੩।
ਧਰਮ ਚੰਦੁ ਕਉ ਕਹਿਆ, ਤੁਮ ਲੇਹ ਉਠਾਈ।
ਧਰਮ ਚੰਦ ਤੇ ਨ ਉਠਾਇਆ ਜਾਈ।
ਲਖਮੀ ਦਾ.ਜ ਜੀ ਜਾਇ ਹਥ ਲਗਾਇਆ।
ਤਿਨ ਤੇ ਭੀ ਨ ਗੋਦੜਾ ਗਇਆ ਉਠਾਇਆ ।੧੪੪।
ਉਠਾਇ ਰਹਿਆ ਸਾਰਾ ਪਰਵਾਰੁ।
ਗੋਦੜਾ ਹੂਆ ਹਾਥੀ ਕਾ ਭਾਰ ।...੧੪੫।"

ਸਾਰਿਆਂ ਸਲਾਹ ਕਰ ਕੇ ਕਿਹਾ,

"ਸਿਰੀ ਚੰਦ ਕਹਿਆ, ਅੰਗਦਾ ਲੇਹੁ ਉਠਾਇ।
ਕਰ ਪ੍ਰਨਾਮ ਪ੍ਰਦਛਨਾ ਅੰਗਦ ਦੀਨੀ ਜਾਇ।
ਮਸਤਕ ਟੇਕ, ਉਠਾਇ ਸੋ ਲੀਨਾ।
ਰਲ ਕੇ ਟਿੱਕਾ ਸਭਨ ਦੀਨਾ ।੧੪੭।"

(ਗੋਦੜੀ ਦੀ ਕਰਾਮਾਤ ਵੇਖ ਕੇ) ਸਾਰਿਆਂ ਨੇ ਅੰਗਦ ਜੀ ਨੂੰ ਗੁਰੂ ਮੰਨ ਲਿਆ। ਗੁਰੂ ਅੰਗਦ ਦੇਵ ਜੀ ਚਾਰ ਮਹੀਨੇ ਓਥੇ ਰਹੇ, ਤੇ ਫਿਰ ਖਡੂਰ ਆ ਗਏ।

"ਮਾਈ ਪਹਿਦੀ ਖਹਰੀ ਜਟੀ ਦੇ ਘਰਿ ਕੀਤਾ ਬਸੇਰਾ।
ਕ੍ਰਿਤ ਵਾਣੁ ਵਟਿਆ ਕਰਨ ਸੰਝ ਸਵੇਰਾ ।੧੪੯।"
"ਸੰਮਤੁ ਪੰਦ੍ਰਾਂ ਸੈ ਬਹਤ੍ਰ ਜਬ ਗਏ।
ਧਰਮ ਚੰਦ ਸਾਹਿਬ ਜਨਮੁ ਬੇ ਲਏ।
ਸੰਮਤੁ ਪੰਦ੍ਰਾਂ ਸੈ ਜਬ ਗਇਆ ਚਉਰਾਸੀ।
ਤਬ ਕੀਆ ਬਿਆਹੁ ਖਤ੍ਰੀ ਜਾਤਿ ਪਾਸੀ ।੧੫੦।

ਸੰਮਤੁ ਸੋਲਾਂ ਸੈ ਦੁਆਦਸ ਜਬ ਗਏ ।
ਤਬ ਲਖਮੀ ਦਾਸ ਜੀ ਅੰਤਰਿ ਧਿਆਨ ਭਏ । (ਸਮਾਏ ।)
ਜੇਠ ਮਹੀਨੇ ਅਮਸਿਆ ਰੈਨ ।
ਚੜਿ ਬੋਲੇ ਬਚਨੁ ਆਪ ਵਿਚਿ ਗੈਨ ।੧੫੧।"

# ਦੂਜਾ ਚਰਣ

ਪਿੰਡ 'ਹਰੀਏ' ਦੇ ਰਹਿਣ ਵਾਲੇ ਤ੍ਰਿਹਨ ਖੱਤਰੀ ਫਿਰਾਇਆ ਮੱਲ ਤੇ ਮਾਤਾ ਰਾਮੋ ਘਰ ਲਹਿਣਾ ਜੀ ਹੋਏ ।

"ਸੰਮਤੁ ਪੰਦ੍ਰਾਂ ਸੈ ਖਟਿ ਸਠਿ ।
ਜਨਮੇ ਅੰਗਦ ਵੈਸਾਖ ਮਹੀਨੇ ਦਿਨ ਤ੍ਰੈ ਅਠਿ ।੨।
ਚਾਰਿ ਘੜੀਆਂ ਰਾਤਿ ਰਹਿੰਦੀ ਸੋਮਵਾਰ ।
ਨਿਖਤ੍ਰ ਭਰਨੀ ਚਰਨ ਤੀਸਰੇ ਮਝਾਰ ।...੩।"

ਲਹਿਣਾ ਜੀ ਦਾ ਵਿਆਹ ਪੰਦਰਾਂ ਸੌ ਛਿਹੱਤ੍ਰ ਵਿਚ ਹੋਇਆ ।

ਫਿਰਾਇਆ ਮੱਲ ਜੀ ਪੰਦਰਾਂ ਸੌ ਅੱਸੀ ਵਿਚ ਸੁਰਗਵਾਸ ਹੋ ਗਏ ।

ਲਹਿਣਾ ਜੀ ਪਹਿਲਾਂ ਦੇਵੀ ਦੇ ਉਪਾਸ਼ਕ ਸਨ, ਕਾਂਗੜੇ ਦੇਵੀ ਪੂਜਣ ਜਾਂਦੇ ਸਨ । ਉਹਨਾਂ ਦੇ ਮਨ ਦੀ ਅਵਸਥਾ ਬਾਰੇ ਲਿਖਿਆ ਹੈ,

"ਜਗਿਆਸਾ ਬਡੀ ਪਰੁ ਸਾਂਤਿ ਨ ਆਵੈ ।
ਸਾਧ ਅਤੀਤੁ ਸੁਨੈ, ਤਿਥੈ ਜਾਵੈ ।
ਜੋਗੀ ਬੈਰਾਗੀ ਸੰਨਿਆਸੀ ਹੋਈ ।
ਸਾਧੂ ਭਗਤੁ ਜੋ ਸੁਣੀਐ ਕੋਈ ।੮।
ਭੇਟਾ ਲੈ ਕੇ ਜਾਇ ਸਭ ਪਾਸ ।
ਮਤੁ ਕਿਧਰੋਂ ਪੂਰਨ ਹੋਵੈ ਆਸ ।
ਨਾਲੇ ਕਿਰਤ ਹਟੀ ਦੀ ਕਰੇ ।
ਸਾਹੂਕਾਰੀ ਦੇਣਾ ਲੈਣਾ ਸਭ ਕੁਛੁ ਸਰੇ ।੯।"

ਇਕ ਵਾਰ ਲਹਿਣਾ ਜੀ ਨੇ ਗੁਰ ਨਾਨਕ ਦੇਵ ਬਾਰੇ ਸੁਣਿਆਂ, ਤਾਂ ਮਨ ਵਿਚ ਚਾਹ ਪੈਦਾ ਹੋਇਆ, ਕਿ ਹਜ਼ੂਰ ਦਾ ਦਰਸ਼ਨ ਕਰਨਾ ਹੈ ।

ਪੰਦਰਾਂ ਸੌ ਸਤਾਸੀ ਬਿ. ਨੂੰ ਭਾਈ ਲਹਿਣਾ ਤੇ ਮਾਤਾ ਖੀਵੀ ਘਰ ਦਾਸੂ ਜੀ ਦਾ ਜਨਮ ਹੋਇਆ । ੧੫੮੯ ਬਿ. ਬੀਬੀ ਅਮਰੋ ਜੀ ਜਨਮੇ । ੧੫੯੨ ਬਿ. ਵਿਚ ਬੀਬੀ ਅਨੋਖੀ ਜੀ ਦਾ ਜਨਮ ਹੋਇਆ । ਫਿਰ ਮਾਤਾ ਖੀਵੀ ਦੀ ਪ੍ਰੇਰਨਾ ਨਾਲ ਬਾਸਰਕੇ ਜਾ ਵੱਸੇ ।

"ਅਜੀ ਵਤਨ ਵਡਿਆਂ ਦੇ ਅਪਨੇ ਚਲੋ ।
ਹੁਣਿ ਇਥੇ ਰਹਿਣਾ ਨਹੀਂ ਭਲੋ ।੧੭।

ਤਬ ਹਰੀਏਕੇ ਤਜੇ ਬਾਸਰਕੀ ਆਏ ।
ਕਿਰਤ ਕਾਰ ਆਰੰਭੀ ਅਤੇ ਘਰ ਪਾਏ ।
ਏਹੁ ਵਤਨ ਵਡਿਆਂ ਦਾ ਆਹਾ ।
ਦਈ ਵਸ ਜੋਗ ਕਰ ਆਏ ਤਹਾਂ ।
ਕਿਰਤ ਕਾਰ ਸਭ ਲਗੇ ਕਰਨੇ ।
ਸੰਮਤੁ ਪੰਦ੍ਰਾਂ ਸੈ ਚੌਰਾਨਵੇਂ ਧਰਨੇ ।
ਤਬ ਦਾਤੂ ਜੀ ਜਨਮ ਲੀਆ ।
ਜਦਿ ਬਾਸਰਕੀ ਆਇ ਡੇਰਾ ਕੀਆ ।੧੮।''

(ਕੀ ਗੁਰੂ ਅੰਗਦ ਦੇਵ ਜੀ ਦੇ ਵੱਡਿਆਂ ਦਾ ਜੱਦੀ ਨੱਗਰ ਬਾਸਰਕੇ ਸੀ ? ਲੇਖਕ ਇਹ ਨਹੀਂ ਦਸਦਾ, ਕਿ ਉਹਨੇ ਇਹ ਹਵਾਲਾ ਕਿੱਥੋਂ ਲਿਆ ਹੈ, ਹੋਰ ਕੋਈ ਇਤਿਹਾਸ ਬਾਸਰਕੇ ਨਹੀਂ ਮੰਨਦਾ ।)

ਇਕ ਵਾਰ ਲਹਿਣਾ ਜੀ 'ਸੰਗ' ਨਾਲ ਦੇਵੀ ਦੇ ਦਰਸ਼ਨਾਂ ਨੂੰ ਜਾ ਰਹੇ ਸਨ । ਕਰਤਾਰਪੁਰ ਗੁਰੂ ਜੀ ਦੇ ਦਰਸ਼ਨ ਕਰ ਕੇ ਗੁਰੂ ਜੋਗੇ ਹੀ ਹੋ ਗਏ ।

''ਪ੍ਰੀਤੇ ਸਾਥ ਭਇਆ ਤਯਾਰੁ ।
ਏਹ ਆਏ ਦਰਸਨ ਕੌ ਗੁਰੂ ਨਾਨਕ ਕੇ ਦਰਬਾਰੁੰ ।੨੩।
ਲਹਣੇ ਕੋ ਤਹਾਂ ਦਰਸਨ ਦੇਵੀ ਕਾ ਭਇਆ ।
ਲਹਣਾ ਜੀ ਰਹੇ, ਸਾਥ ਸਾਰਾ ਉਠ ਗਇਆ ।
ਸਾਥੀ ਕਹਨਿ, ਚਲੁ ਦੇਵੀ ਦੁਆਰੇ ।
ਇਨ ਕਹਿਆ, ਕਾਰਜ ਹੂਏ ਹਮਾਰੇ ।੨੪।''

ਕੁਛ ਸਮਾਂ ਗੁਰੂ ਜੀ ਦੀ ਸੇਵਾ ਵਿਚ ਗੁਜ਼ਾਰ ਕੇ ਲਹਿਣਾ ਜੀ ਘਰ ਪਰਤੇ ।

''ਹੋਇ ਬਿਦਿਆ ਨਿਜ ਧਾਮ ਪਠਾਏ ।
ਬੀਬੀ ਅਮ੍ਰੋ ਦੀ ਕੁੜਮਾਈ ਸਗਨੁ ਪਠਾਏ ।
ਗੋਇੰਦਵਾਲ ਭਲਿਆਂ ਦੇ ਧਾਮ ।
ਆਵਤ ਹੀ ਇਹ ਕੀਤਾ ਕਾਮ ।੨੬।
ਮਾਤਾ ਲਹਣੇ ਜੀ ਕੀ ਮਨਸਾ ਦੇਵੀ ਆਹੀ ।
ਸੋ ਸਵਰਗ ਸਿਧਾਣੀ ਸੰਮਤੁ ਚੌਰਾਨਵੇਂ ਮਾਹੀਂ ।...੨੭।''

(ਪਰ ਗੋਇੰਦਵਾਲ ਤਾਂ ਵਸਾਇਆ ਹੀ (ਗੁਰੂ) ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ ਸੀ । ਬੀਬੀ ਅਮਰੋ ਦੇ ਵਿਆਹ ਸਮੇਂ ਗੋਇੰਦਵਾਲ ਹੈ ਨਹੀਂ ਸੀ ।)

ਬੀਬੀ ਅਮਰੋ ਜੀ ਦਾ ਵਿਆਹ ਰਾਮ ਜੀ ਮੱਲ ਨਾਲ ਵਿਸਾਖ, ੧੫੯੬ ਬਿ. ਵਿਚ ਹੋਇਆ ।

ਫਿਰ ਗੁਰ-ਗੱਦੀ ਦੀ ਚੋਣ ਬਾਰੇ ਇਸ਼ਾਰਾ ਹੈ,

''ਗੁਰ ਨਾਨਕ ਜੀ ਪੁਤ ਪੋਤੇ ਡਿਠੇ ਅਜਮਾਏ ।

ਲਾਇਕ ਗੁਰਆਈ ਦੀ ਅੰਗਦ ਠਹਿਰਾਏ ।
ਨਾਉਂ ਸੀ ਲਹਿਣਾ, ਗੁਰੂ ਨਾਨਕ ਅੰਗਦੁ ਨਾਉਂ ਧਰਿਆ ।
ਜਗਤ ਗੁਰੂ ਅੰਗਦੁ ਜੀ ਨੂੰ ਕਰਿਆ ।੩੫।"
"ਅਸੂ ਵਦੀ ਦਸਮੀ ਸੰਮਤੁ ਪੰਦ੍ਰਾਂ ਸੈ ਛਿਆਨਵੇਂ ।
ਸਵਾਰਾ ਕਰਿ ਗਏ ਗੁਰੂ ਨਾਨਕ ਅਪਨੇ ਸੁਰ ਪੁਰ ਥਾਨਵੇਂ ।
ਅੰਗਦ ਗੁਰਿਆਈ ਲੈ ਆਇਆ ਖਡੂਰ ।
ਬਾਸਰਕੀ ਨਾ ਗਇਆ ਹੋਇ ਗਇਆ ਭਰਪੂਰ ।੧੩੮।
ਵਾਣ ਵਟ ਕਰਨ ਗੁਜਰਾਨ ।
ਬਿਨਾ ਆਪਨੀ ਕਿਰਤ ਧਾਨ ਨਾ ਖਾਨ ।
ਬਾਲਾ ਸੰਧੂ ਆਇਆ ਪੁਰ ਕਰਤਾਰ ।
ਉਥੇ ਸੁਣਿਆ ਜੋ ਵਸਤੁ ਲੈ ਗਿਆ ਕੋਈ ਕਿਰਾੜ ।੩੯।"

ਬਾਲਾ ਖਡੂਰ ਗੁਰੂ ਅੰਗਦ ਦੇਵ ਜੀ ਪਾਸ ਆਇਆ । ਗੁਰੂ ਜੀ ਨੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਜਨਮ ਪਤ੍ਰੀ ਲੈਣ ਭੇਜਿਆ ।

ਬਾਬੇ ਕੱਲਿਆਣ ਦਾਸ ਚਲਾਣਾ ਕੀਤਾ ੧੫੯੨ ਬਿ: । ਲੇਖਕ ਦੇ ਕਥਨ ਅਨੁਸਾਰ ਉਸ ਸਮੇਂ ਗੁਰੂ ਨਾਨਕ ਦੇਵ ਜੀ ਪਾਸ ਨਹੀਂ ਸਨ ।

"ਨਾਨਕ ਸੀ ਪਰਦੇਸ, ਪਿਛੇ ਸੀ ਮੁਇਆ ਕਲਿਆਣਾ ।...੪੬।"

ਪੁਰਾਣੇ ਕਾਗਜ਼ਾਂ ਵਿਚੋਂ ਬਾਲੇ ਨੇ ਭਾਲ ਕੀਤੀ, ਤਾਂ

"ਪਤ੍ਰੀ ਹਥਿ ਨਾ ਲਗੀ, ਬਾਲਾ ਮੁੜਿ ਆਇਆ ।
ਇਕ ਟੇਵਾ ਜੇਹਾ ਹੱਥ ਆਇਆ ।
ਉਸ ਉਪਰੋਂ ਸਭ ਉਤਾਰਾ ਕੀਤਾ ।
ਜਨਮ ਸਾਖੀ ਦਾ ਪੁਸਤਕ ਬਣਾਇ ਲੀਤਾ ।੪੯।"

ਗੁਰੂ ਅੰਗਦ ਦੇਵ ਜੀ ਦੇ ਦਾਦਾ ਦਾ ਨਾਮ ਨਰਾਇਣ ਦਾਸ ਜੀ ।

(ਸ੍ਰੀ ਚੰਦ ਜੀ ਅਯੋਗ ਹੋਣ ਦੇ ਕਾਰਨ ਗੱਦੀ ਹਾਸਲ ਨਹੀਂ ਸਨ ਕਰ ਸੱਕੇ, ਪਰ ਲੇਖਕ ਦੇ ਕਥਨ ਅਨੁਸਾਰ ਸਰਾਪ ਉਹਦਾ ਪੂਰਾ ਹੋ ਗਿਆ ।)

"ਬਾਬੇ ਸ੍ਰੀ ਚੰਦ ਜੋ ਬਚਨ ਸੀ ਕੀਤਾ ।
ਕੋੜੀ ਕਿਰਾੜ ਨੂੰ ਗੋਦੜਾ ਦੀਤਾ ।
ਸੋ ਅੰਗੁ ਕੋੜ ਦਾ ਸਰੀਰ ਨੂੰ ਲਗਾ ।
ਕੋਈ ਕੋਈ ਦਾਗੁ ਦੇਹੀ ਪਰਿ ਬਗਾ ।੫੪।"

(ਬੀਬੀ ਅਮਰੋ (ਗੁਰੂ) ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ । ਏਥੇ ਵੀ ਲੇਖਕ ਟਪਲਾ ਖਾਂਦਾ ਹੈ, ਤੇ ਬੀਬੀ ਅਮਰੋ ਜੀ ਨੂੰ ਅਮਰਦਾਸ ਜੀ ਦੀ ਭਰਜਾਈ ਲਿਖਦਾ ਹੈ । ਫਿਰ ਇਹ ਵਾਰਤਾ ਸੁਚੱਜੇ ਢੰਗ ਨਾਲ ਪੇਸ਼ ਨਹੀਂ ਕਰਦਾ ।)

"ਬੀਬੀ ਅਮਰੋ ਜੀ ਗਈ ਸਾਹੁਰੇ ਗੋਇੰਦਵਾਲ ।
ਪੜ੍ਹੇ ਬਾਣੀ ਗੁਰੂ ਕੀ ਤਿੰਨੇ ਕ਼ਾਲ ।

ਅਮਰਾ ਭਲਾ ਪੁਤ ਤੇਜੋ ਦਾ ਪੋਤਾ ਹਰੀ ਜੀ ਦਾ ।
ਸੋ ਦੂਰਿ ਦੂਰਿ ਸੁਣੇ ਬਾਣੀ, ਨ ਰਹ ਮਨੇ ਕੀਤਾ ਬਰਜੀਦਾ ।੫੫।
ਲੋਕਾਂ ਜਾਇ ਕਹਿਆ ਬੀਬੀ ਦੀ ਸਸੂ ਨੂੰ ।
ਉਨ ਕਹਿਆ ਅਪਨੇ ਪੁਤ ਜਸੂ ਨੂੰ ।
ਅਮਰਾ ਅਸਾੜੇ ਘਰਿ ਦੇ ਕੋਣੇ ਹੈ ਲਗਦਾ ਫਿਰਦਾ ।
ਸਹੀ ਨਹੀਂ ਹੋਂਦਾ ਉਸ ਦਾ ਕੀ ਪ੍ਰੋਜਨ ਹੈ ਜਿਗਰ ਦਾ ।੫੬।
ਏਹੁ ਚਰਚਾ ਬਹੁਤੁ ਨਗਰ ਵਿਚਿ ਹੋਈ ।
ਚੰਗੀ ਮੰਦੀ ਆਖੇ ਸੁਣੇ ਜੋ ਕੋਈ ।...੫੭।"

ਬੀਬੀ ਅਮਰੋ ਜੀ ਪੇਕੇ ਗਏ ਹੋਏ ਸਨ । ਪਿਛੋਂ ਅਮਰਦਾਸ ਜੀ ਨੇ ਬੀਬੀ ਦੀ ਸੱਸ ਕੋਲ ਆ ਕੇ ਬੇਨਤੀ ਕੀਤੀ,

"ਘਰਿ ਬੈਠੀ ਸੀ ਬੀਬੀ ਦੀ ਸਸੁ ਬਹੂ ਭਾਗੋ ।
ਤਿਸੀ ਸਮੇਂ ਅਮਰਾ ਆਇ ਚਰਨੀ ਲਾਗੋ ।
ਕਹੋ, ਤਾਈ ਜੀ ਮੈਂ ਭਾਭੀ ਜੀ ਜਾਤੀ ਹੈ ਮਾਤਾ ।
ਏਹ ਜੋ ਕੁਛ ਪੜ੍ਹਦੇ ਹੈਨਿ ਪ੍ਰਭਾਤਾ ।੫੮।
ਮੈਨੂੰ ਉਹ ਬਚਨ ਸੁਣਨ ਦੀ ਹੈ ਚਾਹ ।
ਮੈਂ ਦੂਰਿ ਦੂਰਿ ਸੁਣਦਾ ਹਾਂ ਵਾਹੁ ।...੫੯।"

ਅੱਗੋਂ ਮਾਤਾ ਨੇ ਕਿਹਾ, ਜਦ ਬੀਬੀ ਫਿਰ ਪੇਕੇ ਜਾਇਗੀ, ਤੈਨੂੰ ਨਾਲ ਲੈ ਜਾਇਗੀ ।

ਦਾਸੂ ਜੀ ਦਾ ਵਿਆਹ ਹੋਇਆ ਵੈਸਾਖ, ੧੫੯੮ ਬਿ. ਵਿਚ ।

ਬੀਬੀ ਅਣੋਖੀ ਜੀ ਦਾ ਰਿਸ਼ਤਾ ਕੀਤਾ ਸੰਮਤ ੧੬੦੦ ਬਿ: ਵਿਚ ।

ਏਥੇ ਫ਼ਿਰ ਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਹੈ । ਹਜ਼ੂਰ ਦਾ ਸਰੀਰ ਚਾਦਰ ਥੱਲੇ ਢਕਿਆ ਅੰਦਰ ਪਿਆ ਸੀ । ਬਾਹਰ ਮੁਸਲਮਾਨ ਝਗੜ ਰਹੇ ਸਨ, ਕਿ ਨਾਨਕ ਸਾਡਾ ਪੈਗੰਬਰ ਸੀ, ਅਸਾਂ ਦਫ਼ਨਾਉਣਾ ਹੈ । ਝਗੜਾ ਹੋ ਰਿਹਾ ਸੀ । ਇਕ ਰਾਹੀ ਨੇ ਝਗੜੇ ਬਾਰੇ ਪੁਛਿਆ ।

"ਲੋਕਾਂ ਕਹਿਆ, ਬਾਬਾ ਨਾਨਕ ਮਰਿ ਹੈ ਗਇਆ ।
ਉਨ ਕਹਿਆ, ਮੈਨੂੰ ਹੁਣਿ ਮਿਲਿਆ ਹੈ ਰਾਹਿ ਜਾਂਦਾ ਪਇਆ ।
ਮੈਂ ਪੈਰਾਂ ਉਪਰ ਸੀਸ ਹੈ ਧਰਿਆ ।
ਇਕ ਇਕੱਲਾ ਜ਼ਾਂਦਾ ਟੁਰਿਆ ।੬੮।"

ਲੋਕਾਂ ਅੰਦਰ ਜਾ ਕੇ ਵੇਖਿਆ, ਤਾਂ ਚਾਦਰ ਖ਼ਾਲੀ ਪਈ ਸੀ । ਉਹ ਅੱਧੀ ਮੁਸਲਮਾਨਾਂ ਲੈ ਲਈ, ਅੱਧੀ ਹਿੰਦੂਆਂ । ਮੁਸਲਮਾਨਾਂ ਚਾਦਰ ਦੱਬ ਕੇ ਉਤੇ ਮਸੀਤ ਬਣਾ ਲਈ, ਹਿੰਦੂਆਂ ਨੇ ਸਸਕਾਰ ਕਰ ਕੇ, ਓਥੇ ਯਾਦ ਵਿਚ ਖੂਹ ਲਾਇਆ । ਖੱਬੇ ਪਾਸੇ ਮਸੀਤ ਤੇ ਸੱਜੇ ਪਾਸੇ ਹਿੰਦੂਆਂ ਦਾ ਖੂਹ ਸੀ, ਤੇ ਦਰਵਾਜ਼ਾ ਇਕੋ ਸੀ । (ਲੇਖਕ ਕਹਿੰਦਾ ਹੈ, ਮੈਂ ਦੋਵੇਂ ਅੱਖੀਂ ਡਿੱਠੇ ।)

"ਸਿੰਘ ਕੇਸਰ ਇਹ ਕਥਾ ਬਨਾਈ।
ਉਹ ਮਸੀਤ ਅਤੇ ਕੂਆਂ ਦੋਨੋ ਇਕਠੇ ਅੱਖੀਂ ਡਿਠੇ ਜਾਈ।
ਉਸ ਕੂਏਂ ਇਸਨਾਨ ਅਸਾਂ ਹੈ ਕੀਤਾ।
ਉਸ ਕੂਏਂ ਦਾ ਜਲ ਅਸਾਂ ਭੀ ਹੈ ਪੀਤਾ।੭੨।"

(ਈਸਾਈਆਂ ਦਾ ਵਿਸ਼ਵਾਸ ਹੈ, ਕਿ ਹਜ਼ਰਤ ਈਸਾ, ਤੀਸਰੇ ਦਿਨ ਕਬਰ ਵਿਚੋਂ ਜ਼ਿੰਦਾ ਹੋਕੇ ਬਾਹਰ ਆ ਗਏ ਸਨ। ਇਸ ਲੇਖਕ ਨੇ ਵੀ ਏਹਾ ਕਰਾਮਾਤ ਦੁਹਰਾ ਦਿਤੀ ਹੈ

"ਇਕ ਸਿੱਖ ਆਇਓ ਪਰਦੇਸ ਤੇ ਬੈਠਾ ਕੂਪ ਅਸਥਾਨ।
ਤੂੰ ਗੁਰੂ ਪੂਰਾ ਹੈਂ ਦੇਹੁ ਦਰਸ ਮੁਹਿ ਆਨ।੭੩।
ਸੰਮਤੁ ਸਤਾਰਾਂ ਸੈ ਬਾਨਵੇਂ ਜਬ ਬੀਤੇ।
ਤਬ ਦਰਸਨ ਪ੍ਰਤਖ ਗੁਰੂ ਨਾਨਕ ਜੀ ਦੀਤੇ।
ਪ੍ਰਾਤੇ ਪਲੰਘੁ ਜਲ ਉਪਰ ਆਇ ਪੈਠਾ।
ਉਪਰ ਪ੍ਰਤਖ ਗੁਰੂ ਨਾਨਕ ਆਇ ਬੈਠਾ।੭੩।
ਦਰਸਨ ਲਗੀ ਸਭ ਕਰਨਿ ਲੁਕਾਈ।
ਚਾਰਿ ਘਰੀਆਂ ਸਾਹਿਬ ਬੈਠੇ ਆਈ।
ਪੁਨ ਅੰਤਰ ਧਿਆਨ ਹੋਇ ਗਏ।
ਹਜਾਰਾਂ ਜੀਆਂ ਨੂੰ ਦਰਸਨ ਭਏ।੭੪।
ਕਿਆ ਕਹੀਐ ਸਤਿਗੁਰ ਦੀ ਵਡਿਆਈ।
ਉਹੁ ਸਦਾ ਹੀ ਪ੍ਰਤਖ ਹਾਜਰ ਜਾਨੋ ਭਾਈ।...੨੫।"

ਲੇਖਕ ਲਿਖਦਾ ਹੈ, ਕਿ ਗੁਰੂ ਅੰਗਦ ਦੇਵ ਜੀ ਦੇ ਸਮੇਂ ਸ੍ਰੀ ਚੰਦ ਜੀ ਵਖਰਾ ਦਰਬਾਰ ਲਾ ਕੇ ਬਹਿੰਦੇ ਸਨ।

"ਦੋ ਦਰਬਾਰ ਲਗੇ ਲਗਣਿ।
ਇਕ ਸਾਹਿਬ ਸਿਰੀ ਚੰਦ ਦੇ, ਦੂਜੇ ਗੁਰੂ ਅੰਗਦ ਦੇ ਸੰਗਤਾਂ ਵਗਨ।੭੬।"

ਸੰਮਤ ੧੬੦੧ ਬਿ. ਨੂੰ ਦਾਤੂ ਜੀ ਦੇ ਸਗਨ ਸਮੇਂ ਬੀਬੀ ਅਮਰੋ ਜੀ ਪੇੱਕੇ ਗਏ, ਤਾਂ ਅਮਰਦਾਸ ਜੀ ਨੂੰ ਨਾਲ ਲੈ ਗਏ। ਅਮਰਦਾਸ ਜੀ ਗੁਰੂ ਜੀ ਦੀ ਸ਼ਰਣ ਪਏ,ਤੇ ਲੰਗਰ ਦੀ ਸੇਵਾ ਕਰਨ ਲੱਗੇ। ਉਹਨਾਂ ਗੁਰੂ ਅਮਰਦਾਸ ਜੀ ਦੇ ਸਰੀਰ ਉਪਰ ਦਾਗ ਵੇਖੇ, ਤਾਂ ਉਹਦਾ ਇਲਾਜ ਕਰਨ ਲੱਗੇ। ਹਕੀਮਾਂ ਦੀਆਂ ਦੱਸੀਆਂ ਦਵਾਈਆਂ ਕਰਦੇ।

ਅੱਗੇ ਦਾਤੂ ਜੀ ਦੀ ਕੁੜਮਾਈ ੧੬੦੨ ਬਿ. ਵਿਚ ਲਿਖੀ ਹੈ।

ਅਮਰਦਾਸ ਜੀ ਨੇ ਇਕ ਛਪੜੀ ਵੇਖੀ, ਜਿਸ ਦਾ ਜਲ ਬੜਾ ਮਿੱਠਾ ਸੀ। ਆਪ ਓਥੇ ਨਿੱਤ ਇਸ਼ਨਾਨ ਕਰਦੇ। ਗੁਰੂ ਅੰਗਦ ਦੇਵ ਜੀ ਨੇ ਉਸ ਛਪੜੀ ਬਾਰੇ ਦੱਸਿਆ,

"ਗੁਰੂ ਅੰਗਦ ਜੀ ਤਬ ਐਸੇ ਕਹਿਆ।
ਭਾਈ ਅਮਰਿਆ, ਸ਼ੰਭੂ ਮਨੂ ਜੀ ਇਥੇ ਤਪੁ ਹੈ ਕਰਦਾ ਰਹਿਆ।੯੮।
ਰਾਜੇ ਇਖਵਾਕ ਇਥੇ ਜਗੁ ਕਰਿਵਾਇਆ।
ਇਹ ਸੀ ਬਣਿਆ ਕੁੰਟ ਹੋਮ ਦਾ, ਆਹੁਤੀ ਇਥੇ ਪਾਇਆ।

ਲਖ ਬ੍ਰਹਮਨ ਭੋਜਨ ਕਰਿ ਗਏ ।
ਤਾਂ ਤੇ ਏਹ ਅਸਥਾਨ ਪਵਿਤ੍ਰ ਭਏ ।੯੧।''

(ਭਾਵ, ਰਾਜੇ ਦੇ ਜੱਗ ਕਰਨ, ਹੋਮ ਕਰਨ ਤੇ ਪੰਡਤਾਂ ਨੂੰ ਭੋਜਨ ਕਰਾਉਣ ਕਰ ਕੇ ਹੀ ਕੋਈ ਅਸਥਾਨ ਪਵਿੱਤਰ ਹੋ ਸਕਦਾ ਹੈ । ਇਹ ਹੈ ਲੇਖਕ ਦੀ ਰਾਏ ।)

ਫਿਰ ਅਮਰਦਾਸ ਜੀ ਤੇ ਗੁਰੂ ਅੰਗਦ ਦੇਵ ਜੀ ਸਿਰੀ ਚੰਦ ਦੇ ਦਰਸ਼ਨਾਂ ਨੂੰ ਗਏ, ਤੇ ਇਕ ਸੌ ਵੀਹ ਰੁਪੈ ਭੇਟਾ ਧਰੇ । ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਦਾਗ ਦੂਰ ਕਰਨ ਵਾਸਤੇ ਕਿਹਾ । ਸਿਰੀ ਚੰਦ ਜੀ ਨੇ ਕਿਹਾ, 'ਇਕ ਛਪੜੀ ਹੈ (ਜਿੱਥੇ ਇਸ ਵਕਤ ਤਰਨ ਤਾਰਨ ਸਰੋਵਰ ਹੈ), ਓਥੇ ਇਕ ਮਹੀਨਾ ਇਸ਼ਨਾਨ ਕਰੋ, ਦਾਗ ਦੂਰ ਹੋ ਜਾਣਗੇ, ਪਰ ਨਿਸ਼ਾਨੀ ਜ਼ਰੂਰ ਰਹੇਗੀ ।'

ਇਸ਼ਨਾਨ ਕਰਨ ਨਾਲ ਇਕ ਨਸ਼ਾਨੀ ਮਾਤਰ ਰਹਿ ਗਈ, ਬਾਕੀ ਦਾਗ ਦੂਰ ਹੋ ਗਏ । ਉਸ ਥਾਂ ਇਸ ਵੇਲੇ ਤਰਨ ਤਾਰਨ ਹੈ ।

ਫਿਰ ਕੀਰਤਨ ਕਰਨ ਵਾਲੇ ਡੂਮਾਂ ਝਗੜਾ ਖੜਾ ਕਰ ਦਿਤਾ ।

''ਤਬ ਰਲਿ ਡੂਮਾਂ ਬਾਦਿ ਉਠਾਇਆ ।
ਅਸੀਂ ਲਗੇ ਗਾਵਨੇ, ਤਦੇ ਲੋਕ ਆਇਆ ।੯੮।
ਗੋਲਕ ਅਧੀ ਅਸਾਨੂੰ ਦੇਵਹੁ ਵੰਡ ।
ਰਲਿ ਡੂਮਾਂ ਮਿਲ ਪਾਈ ਡੰਡ ।...੯੯।''

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਮਹਾਰਾਜ ਅੱਗੇ ਅਰਦਾਸ ਕੀਤੀ, ਤਾਂ ਆਕਾਸ ਬਾਣੀ ਹੋਈ,

''ਤਬ ਅਕਾਸ਼ ਬਾਣੀ ਆਗਿਆ ਹੋਈ ।
ਹੇ ਪੁਰਖਾ ! ਡੂਮ ਮੇਰਾ ਸਾਕੁ ਨ ਕੋਈ ।੧੦੨।
ਇਕ ਮਰਦਾਨਾ ਮੇਰਾ ਹੈਸੀ ਪੁਰਾਤਨ ।
ਸੋ ਖੁਰਮੇ ਵਿਚ ਛਡ ਗਿਆ ਹੈ ਤਨ ।
ਬਤੀ ਬਰਸ ਮੈਂ ਤੋਂ ਅਗੇ ਗਇਆ ।
ਫੇਰ ਨਾ ਡੂਮ ਮੈਂ ਸੰਗ ਲਇਆ ।੧੦੩।''

ਗੁਰੂ ਅੰਗਦ ਜੀ ਨੇ ਡੂਮਾਂ ਨੂੰ ਕਢ ਦਿਤਾ, ਤੇ ਸਿੱਖਾਂ ਨੂੰ ਸਾਜ਼ਾਂ ਨਾਲ ਕੀਰਤਨ ਕਰਨ ਲਾਇਆ ।

ਸਮਤ ੧੬੦੫ ਬਿ. ਵਿਚ ਜੋਗੀ ਨੇ ਝਗੜਾ ਖੜਾ ਕਰ ਦਿਤਾ । ਔੜ ਬੜੀ ਲੱਗੀ ਸੀ । ਲੋਕਾਂ ਨੇ ਮੀਂਹ ਵਰ੍ਹਾਉਣ ਵਾਸਤੇ ਕਿਹਾ, ਤਾਂ ਜੋਗੀ ਨੇ ਕਿਹਾ, 'ਜਾ ਕੇ ਗੁਰੂ ਨੂੰ ਕਹੋ, ਮੀਂਹ ਵਰ੍ਹਾਏ, ਨਹੀਂ ਤਾਂ ਪਿੰਡ ਛਡ ਜਾਵੇ ।'

ਅਮਰਦਾਸ ਜੀ ਨੇ ਦੱਸਿਆ, ਕਿ ਜੋਗੀ ਦੇ ਪੈਰੀਂ ਰੱਸਾ ਪਾ ਕੇ ਖੇਤਾਂ ਵਿਚ ਲੈ ਜਾਉ, ਤਾਂ ਮੀਂਹ ਵਰ੍ਹ ਪਏਗਾ । ਜੱਟਾਂ ਐਸਾ ਹੀ ਕੀਤਾ । ਮੀਂਹ ਬੜਾ ਵਰ੍ਹਿਆ, ਪਰ ਜੋਗੀ ਧੂਹੀਦਾ ਧੂਹੀਦਾ ਮਰ ਗਿਆ ।

੧੬੦੫ ਬਿ. ਵਿਚ ਦਾਤੂ ਜੀ ਦਾ ਵਿਆਹ ਹੋਇਆ ।

੧੫੯੫ ਬਿ. ਵਿਚ ਧਰਮ ਚੰਦ ਦੇ ਘਰ ਮਿਹਰ ਚੰਦ ਦਾ ਜਨਮ ਹੋਇਆ।

੧੫੯੭ ਬਿ. ਵਿਚ ਮਾਣਕ ਚੰਦ ਜਨਮੇ।

੧੬੦੬ ਬਿ. ਵਿਚ ਮਿਹਰਚੰਦ ਦਾ ਵਿਆਹ ਹੋਇਆ।

੧੬੦੭ ਬਿ. ਵਿਚ ਮਾਣਕ ਚੰਦ ਦਾ ਵਿਆਹ ਹੋਇਆ।

ਗੁਰੂ ਅੰਗਦ ਦੇਵ ਜੀ ਤੇ ਅਮਰਦਾਸ ਜੀ ਇਹਨਾਂ ਵਿਆਹਾਂ 'ਤੇ ਗਏ।

੧੬੦੮ ਬਿ. ਵਿਚ ਗੁਰੂ ਅੰਗਦ ਦੇਵ ਜੀ ਨੇ ਫ਼ੁਰਮਾਇਆ, ਕਿ 'ਅਸੀਂ ਨੌਂ ਮਹੀਨੇ ਤੁਹਾਡੇ ਕੋਲ ਹਾਂ। ਸਾਥੋਂ ਪਿਛੋਂ ਗੱਦੀ ਦਾ ਭਾਰ ਅਮਰਦਾਸ ਜੀ ਸੰਭਾਲਣਗੇ।'

ਇਸ ਫ਼ੈਸਲੇ 'ਤੇ ਬਹੁਤ ਝਗੜਾ ਹੁੰਦਾ ਰਿਹਾ।

"ਨਹੀਂ ਸੇ ਮੰਨਦੇ ਸਭੇ, ਪਰਿ ਗੁਰੂ ਅੰਗਦ ਜੀ ਮਨਾਈ।
ਪੰਡ ਗੁਰਿਆਈ ਦੀ ਅਮਰਦਾਸ ਨੂੰ ਚੁਕਾਈ।
ਆਪ ਸਵਾਰਾ ਕਰਨ ਦੀ ਕੀਤੀ ਤਿਆਰੀ।
ਸੰਮਤ ਸੋਲਾਂ ਸੌ ਅਤੇ ਨਉ ਚੇਤ ਸੁਦੀ ਚਉਥ ਬਿਚਾਰੀ।੧੨੮।"

ਪਿਛੋਂ ਮਾਤਾ ਖੀਵੀ ਜੀ ਦੀ ਆਗਿਆ ਦੇ ਵਿਰੁਧ ਰਿਸ਼ਤੇਦਾਰਾਂ ਨੇ ਦਾਸੂ ਨੂੰ ਪੱਗ ਬੰਨ੍ਹਾ ਕੇ ਗੱਦੀ ਉਤੇ ਬਿਠਾ ਦਿਤਾ।

"ਮਹੀਨੇ ਖਟਿ ਦਾਸੂ ਕੀਤੀ ਗੁਰਿਆਈ।
ਰਲਿ ਮਿਲ ਸਿੱਖਾਂ ਪੱਗ ਦਾਸੂ ਨੂੰ ਬਨਿਵਾਈ।
ਚੜਦੇ ਮਹੀਨੇ ਮੂਹੁ ਦਾਸੂ ਦਾ ਫਿਰਿ ਗਇਆ।
ਅਨੇਕ ਜਤਨ ਕਰਿ ਸਿਧਾ ਨਾ ਭਇਆ।੧੩੨।
ਮਾਤਾ ਖੀਵੀ ਪਾਸ ਆਇ ਬਿਨਤੀ ਕੀਤੀ।
ਮਾਤਾ ਕਹਿਆ, ਬੇਟਾ ਤੁਸਾਂ ਭਾਰੀ ਪੰਡ ਹੈ ਚੁਕ ਲੀਤੀ।
ਭਾਰਿ ਲਾਹਿ ਸਟੋ ਸਿਰ ਸਿਧਾ ਹੋਇ ਜਾਸੀ।
ਅਮਰਦਾਸ ਗੋਇੰਦਵਾਲ ਅਗੇ ਹੀ ਉਠ ਗਇਆ ਸੀ।੧੩੩।"

ਗੁਰੂ ਅਮਰਦਾਸ ਜੀ ਉਸ ਸਮੇਂ ਗੋਇੰਦਵਾਲ ਇਕ ਛੱਪਰੀ ਵਿਚ ਰਹਿੰਦੇ ਸਨ।

ਫਿਰ ਮਾਤਾ ਖੀਵੀ, ਦਾਸੂ ਜੀ ਤੇ ਹੋਰ ਲੋਕ ਰਲ ਕੇ ਗੁਰੂ ਅਮਰਦਾਸ ਜੀ ਦੀ ਸ਼ਰਨ ਗਏ। ਮਾਤਾ ਜੀ ਨੇ ਬੇਨਤੀ ਕੀਤੀ, ਕਿ ਦਾਸੂ ਦਾ ਸਿਰ ਸਿੱਧਾ ਕਰ ਦਿਹੋ।

"ਸਤਿਨਾਮ ਕਹਿਆ ਅਮਰਦਾਸ ਹਥ ਲਾਇਆ।
ਸਿਰ ਸਿਧਾ ਦਾਸੂ ਦਾ ਹੋਇ ਗਇਆ।੧੩੯।"

ਫਿਰ ਅਮਰਦਾਸ ਜੀ ਸਿਰੀ ਚੰਦ ਤੇ ਲਖਮੀ ਦਾਸ ਜੀ ਪਾਸ ਪੰਜ ਰੁਪੈ ਅਰਦਾਸ ਭੇਜੀ।

"ਉਥੋਂ ਸਿਰੁਪਾਉ ਗੁਰਿਆਈ ਦਾ ਆਇਆ।
ਮਘਰ ਦੀ ਪਹਿਲੀ ਪਹਿਰਾਇਆ।...੧੪੧।
ਸੰਮਤ ਸੋਲਾਂ ਸੈ ਨਉ ਮੰਘ੍ਰ ਦੇ ਮਹੀਨੇ।
ਟਿਕਾ ਗੁਰਿਆਈ ਦਾ ਲੀਤਾ ਅਮਰਦਾਸ ਜੀ ਨੇ।...੧੪੨।"

# ਤੀਜਾ ਚਰਣ

ਇਸ ਚਰਣ ਵਿਚ ਗੁਰੂ ਅਮਰਦਾਸ ਜੀ ਦੀ ਸਾਖੀ ਹੈ ।

"ਵਿਚਿ ਬਾਸਰਕੀ ਰਹੇ 'ਵਿਸ਼ਨਾ' ਭੱਲਾ ।
ਹਟੀ ਬੈਠੇ ਇਕ ਇਕੱਲਾ ।
ਸੰਮਤੁ ਪੰਦ੍ਰਾ ਸੈ ਬੀਸ ਜਬ ਗਏ ।
'ਹਰਿ ਜੀ' ਪੂਤ ਗ੍ਰਿਹਿ ਤਾਕੇ ਭਏ ।੨।
ਸੰਮਤ ਪੰਦਰਾ ਸੈ ਗਏ ਅਠਤ੍ਰੀ ।
ਜਾਤਿ ਮਰਵਾਹੇ ਆਹੇ ਖਤ੍ਰੀ ।
ਧਾਮ ਤਿਨਾ ਕੇ ਕੀਤਾ ਬਿਆਹੁ ।
ਰਹਿੰਦੇ ਪਿੰਡ ਬਾਸਰਕੀ ਮਾਹੁ ।੩।
ਉਥੋਂ ਉਠਿ ਆਏ 'ਗਿਲਵਾਲੀ' ।
ਸੰਮਤੁ ਬੀਤੇ ਪੰਦ੍ਰਾ ਸੈ ਪੈਂਤਾਲੀ ।
ਜਨਮੇ 'ਤੇਜੋ' ਤਾਂਕੇ ਧਾਮ ।
ਵਧਿਆ ਮਾਇਆ ਦਾ ਕਿਛ ਕਾਮ ।੪।"...
"ਬਾਰਾਂ ਬਰਸਾਂ ਦੇ ਤਬ 'ਤੇਜੋ' ਭਏ ।
ਦੁਗਲ ਖਤ੍ਰੀਆਂ ਦੇ ਖਿਆਹ ਕਰ ਲਏ ।
ਪੁਨ ਬਾਸਰਕੀ ਆਏ ਚਲੇ ।
ਸੰਮਤੁ ਪੰਦ੍ਰਾ ਸੈ ਸਤੁਵੰਜਾ ਜਾਤਿ ਭਲੇ ।੬।
ਲਗੇ ਕਰਨ ਬਹੁਤ ਵਣਜੁ ਬੈਪਾਰੁ ।
ਲੈਣ ਦੇਣ ਵਿਚਿ ਹੋਏ ਖਬਰਿਦਾਰ ।
ਵਿਸਨ ਦਾਸ ਤਬ ਸੁਰਪੁਰ ਗਏ ।
ਹਰਿਸਰਿ ਫੁਲਿ 'ਹਰਿ ਜੀ' ਲੈ ਜਾਵਤ ਭਏ ।੭।
ਦਈਵ ਸੰਜੋਗ ਐਸਾ ਤਹਾ ਭਇਆ ।
ਦੇਹ 'ਹਰਿ ਜੀ' ਕਾ ਹਰਿਸਰ ਛੁਟਿ ਗਇਆ ।
ਸੰਮਤੁ ਪੰਦ੍ਰਾ ਸੈ ਅਠਵੰਜਾ ਭਏ ।
ਕਰਮ ਕਿਰਿਆ ਪਰਿ 'ਤੇਜੋ' ਬਹਿ ਗਏ ।੮।
ਬਹੁੜ ਸੰਮਤੁ ਬੀਤੇ ਪੰਦਾ ਸੈ ਖਟਿ ਸਠਿ ।
ਦਿਨ ਵੈਸਾਖ ਗਏ ਦਸ ਅਠਿ ।
ਮਾਤਾ 'ਲਖੋ' ਦੇ ਉਦਰੋਂ ਚਾਨਣ ਪੱਖ ।
ਜਨਮੇ ਸ੍ਰੀ 'ਅਮਰਦਾਸ' ਪੂਰਨ ਪ੍ਰਤੱਖ ।੯।
ਰਹੀ ਰੈਨ ਤਬ ਡੇਢੁ ਜਾਮਿ ।
ਨਿਖਤ੍ਰ ਕ੍ਰਿਤਕਾ ਅਮਰਦਾਸ ਨਾਮ ।

ਆਇ ਬਸੇ ਤਬ ਗੋਇੰਦਵਾਲ ।
ਉਮਰ ਭਈ ਤਬ ਤਰੇਈ ਸਾਲ ।੧੦।
ਸੰਮਤੁ ਪੰਦ੍ਰਾ ਸੈ ਇਕ ਘਟਿ ਨਬੇ ।
ਵਿਆਹੁ ਕੀਤਾ ਅਮਰਦਾਸ ਜੀ ਤਬੇ ।
ਮਾਤਾ 'ਮਨਸਾ ਦੇਵੀ' ਜੀ ਧਾਮ ਆਏ ।
ਅਮਰਦਾਸ ਕ੍ਰਿਤ ਹਟੀ ਦੀ ਕਮਾਏ ।੧੧।"

੧੫੯੦ ਬਿ. ਚਾਰ ਜੇਠ ਵਾਲੇ ਦਿਨ ਬੀਬੀ ਭਾਨੀ ਜੀ ਜਨਮੇ ।

੧੫੯੦ ਬਿ. ਕੱਤਕ ਵਿਚ ਬਾਬਾ ਤੇਜੋ ਜੀ ਸੁਰਗ ਸਿਧਾਰ ਗਏ । ਅਮਰ ਦਾਸ ਜੀ ਪਿਤਾ ਦੇ ਫੁੱਲ ਲੈ ਕੇ ਹਰਦਵਾਰ ਗਏ । ਰਸਤੇ ਵਿਚ ਬਾਬਾ ਸਿਰੀ ਚੰਦ ਜੀ ਦਾ ਉਪਾਸ਼ਕ ਸਾਧੂ ਹਰੀ ਰਾਮ ਮਿਲਿਆ । ਉਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੜ੍ਹਦਾ ਸੀ । ਉਹ ਬਾਣੀ ਸੁਣ ਕੇ ਅਮਰਦਾਸ ਜੀ ਦੇ ਦਿਲ ਵਿਚ ਗੁਰਦੇਵ ਦੇ ਦਰਸ਼ਨ ਦੀ ਚਾਹ ਪੈਦਾ ਹੋ ਗਈ । ਪਰ ਛੇਤੀ ਸਮਾਂ ਨਾ ਮਿਲਿਆ ।

੧੫੯੩ ਬਿ., ਚੇਤ ਪੰਦਰਾਂ ਨੂੰ ਪੁੱਤਰ 'ਨੰਦ' (ਅਨੰਦ) ਦਾ ਜਨਮ ਹੋਇਆ ।

"ਸਮਤ ਪੰਦ੍ਰਾਂ ਸੈ ਤ੍ਰਿਆਨਵੇਂ ਜਬ ਬੀਤੇ ।
ਬੇਟਾ ਜਨਮਿਆਂ 'ਨੰਦ' ਤਬ ਹੀ ਤੇ ।...੧੬।"

(ਲਿਖਾਰੀ ਦੀ ਭੁੱਲ । 'ਅਨੰਦ' ਗੁਰੂ ਜੀ ਦਾ ਪੋਤਰਾ ਸੀ, ਪੁੱਤਰ ਨਹੀਂ ।)

ਬਾਬਾ ਮੋਹਰੀ ਜੀ ਜਨਮੇ ੧੫੯੬ ਬਿ. ਹਾੜ ਪੰਜ ਨੂੰ ।

੧੬੦੧ ਬਿ. ਵਿਚ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਗਏ ਤੇ ਅੱਠ-ਨੌ ਸਾਲ ਸੇਵਾ ਕੀਤੀ ।

੧੬੦੨ ਬਿ. ਵਿਚ ਬੀਬੀ ਭਾਨੀ ਜੀ ਦਾ ਵਿਆਹ ਹੋਇਆ ।

"ਲਾਹੌਰ ਦੇ ਖਤ੍ਰੀ ਸੋਢੀ ਜਾਤ ।
ਮਾਤਾ ਨੂਪੀ, ਪਿਤਾ ਹਰਿਦਾਸ ।
ਦਈਵ ਸੰਜੋਗੁ, ਹੋਈ ਕੁੜਮਾਈ ।
ਹਰਿਦਾਸੁ, ਰਾਮਦਾਸ ਦੋਨੋ ਗੋਇੰਦਵਾਲ ਉਤਰੇ ਆਈ ।੨੧।
ਚਲੇ ਸੇ ਦਲੀ ਸਰੀਕਾਂ ਨਾਲਿ ਲੜ ਕੇ ।
ਆਇ ਗੋਇੰਦਵਾਲ ਰਖੇ ਅਨਜਲ ਫੜ ਕੇ ।
ਅਤੇ ਪ੍ਰੋਹਤ ਨੂੰ ਬਚਨ ਕੀਤਾ ਗੁਰੂ ਅਮਰਦਾਸ ਜੀ ।
ਪ੍ਰੋਹਤ ਜੀ, ਕੋਈ ਬੀਬੀ ਵਾਸਤੇ ਜਾਗਾ ਦੇਖਣੀ ਦੂਰ ਪਾਸ ਜੀ ।੨੨।
ਰਾਮ ਦਾਸ ਲੜਕਾ ਪਰਚਿਆ ਨੀਂਗਰਾਂ ਵਿਚਿ ਖੇਡਾਂ ।
ਪ੍ਰੋਹਤ ਦੇਖ ਕੇ ਕਹਿਆ ਜੀ ਨੀਂਗਰ ਹੋਵੈ ਇਸ ਜੇਡਾ ।
ਬਚਨ ਕੀਤਾ, ਪ੍ਰੋਹਤਾ ਏਹੋ ਹੋਇ ਰਹਿਆ ।
ਜਾਇ ਖਬਰ ਲੈ ਇਹ ਕਉਣ ਹੈ ਇਹੁ ਤੁਧ ਕੀ ਕਹਿਆ ।੨੩।
ਪ੍ਰੋਹਤ ਲਾਜਮੁ ਹੋਇ ਪੁਛਿਆ ਲਾਲਾ ਜੀ ਕਿਆ ਹੈ ਜਾਤਿ ਤੇਰੀ ।

ਰਾਮਦਾਸ ਜੀ ਬੋਲੇ ਖੇਡਦੇ, ਸੋਢੀ ਜਾਤਿ ਹੈ ਮੇਰੀ।
ਪ੍ਰੋਹਤ ਖ਼ੁਸ਼ੀ ਹੋਇ ਕੇ ਤਿਸਦੇ ਪਿਤਾ ਹਰੀਦਾਸ ਪਾਸ ਆਇਆ।
ਸਤਿਗੁਰਾਂ ਦਿਤਾ ਸਗਨ ਪ੍ਰੋਹਤ ਟਿਕਾ ਲਾਇਆ।੨੪।"

(ਏਥੇ ਵੀ ਲਿਖਾਰੀ ਟਪਲਾ ਖਾਂਦਾ ਹੈ। ਰਾਮਦਾਸ ਜੀ ਸੱਤ ਸਾਲ ਦੇ ਸਨ, ਜਾਂ ਮਾਤਾ ਪਿਤਾ ਦੋਵੇਂ ਪਰਲੋਕ ਸਿਧਾਰ ਗਏ ਸਨ। ਸੱਤ ਸਾਲ ਦੀ ਉਮਰ ਵਿਚ ਹੀ ਆਪ ਨਾਨਕੇ ਘਰ ਬਾਸਰਕੇ ਆ ਗਏ। ਉਸ ਸਮੇਂ ਤੋਂ ਹੀ ਗੁਰੂ ਅਮਰਦਾਸ ਜੀ ਉਹਨਾਂ ਨੂੰ ਜਾਣਦੇ ਸਨ। ਸੋ ਰਿਸ਼ਤਾ ਇਸ ਨਾਟਕੀ ਢੰਗ ਨਾਲ ਨਹੀਂ ਹੋਇਆ, ਸਗੋਂ ਬੜੀ ਸੋਚ ਵਿਚਾਰ ਪਿਛੋਂ, ਯੋਗ ਵਰ ਸਮਝ ਕੇ ਕੀਤਾ ਗਿਆ ਸੀ।)

ਅਨੰਦ ਜੀ ਦਾ ਵਿਆਹ ਹੋਇਆ ੧੬੦੩ ਬਿ. ਵਿਚ।

(ਏਥੇ ਲੇਖਕ ਹੋਰ ਭੁੱਲ ਕਰਦਾ ਹੈ।)

"ਸੰਮਤ ਸੋਲਾਂ ਸੈ ਗਿਆਰਾਂ ਬੀਤੇ।
ਬਾਬੇ ਨੰਦ ਘਰਿ ਮੋਹਣਿ ਪੁਤ੍ਰ ਜਨਮਿਆਂ ਤਬ ਹੀ ਤੇ।...੨੯।"

(ਮੋਹਣ ਜੀ, ਗੁਰੂ ਅਮਰਦਾਸ ਜੀ ਦੇ ਵੱਡੇ ਪੁੱਤਰ ਸਨ, ਤੇ ਅਨੰਦ, ਤੀਸਰੇ ਗੁਰਦੇਵ ਦੇ ਪੋਤਰੇ ਸਨ।)

ਬਾਬਾ ਲਖਮੀ ਦਾਸ ਜੀ ਦੀ ਸੁਪਤਨੀ ਮਾਤਾ ਨਾਰਾਇਣੀ ੧੬੧੧ ਬਿ. ਵਿਚ ਸੁਰਗਵਾਸ ਹੋ ਗਏ।

ਗੁਰੂ ਅਮਰਦਾਸ ਜੀ ਲਖਮੀਦਾਸ ਜੀ ਨੂੰ ਮਿਲ ਕੇ ਵਾਪਸ ਆਏ, ਤਾਂ ਰਸਤੇ ਵਿਚ ਉਹ ਛੱਪੜ ਵੇਖਿਆ, ਜਿੱਥੇ ਫਿਰ ਅੰਮ੍ਰਿਤਸਰ ਬਣਿਆਂ।

ਬਾਬਾ ਨੰਦ ੧੬੧੨ ਬਿ. ਵਿਚ ਸਮਾ ਗਏ।

ਏਸੇ ਸਾਲ ਲਖਮੀਦਾਸ ਪ੍ਰਲੋਕ ਸਿਧਾਰ ਗਏ।

ਬਾਵਲੀ ਲਾਈ ੧੬੧੩ ਬਿ. ਵਿਚ।

ਗੁਰੂ ਅਮਰਦਾਸ ਜੀ ਦੇ ਸ਼ਰੀਕ, ਮਹਾਰਾਜ ਨਾਲ ਈਰਖਾ ਕਰਦੇ ਸਨ, ਤੇ ਉਹਨਾਂ ਦੇ ਗੁਰੂ ਬਣਨ 'ਤੇ ਹੱਸਦੇ ਸਨ। ਗੰਗਾਂ ਦੇ ਯਾਤਰੀ ਗੋਇੰਦਵਾਲ ਰਾਹ ਵਿਚ ਠਹਿਰੇ। ਇਕ ਮਾਈ ਦਾ ਪੁੱਤਰ ਮਰ ਗਿਆ। ਗੁਰੂ ਜੀ ਦਾ ਹਾਸਾ ਉਡਾਉਣ ਵਾਸਤੇ ਸ਼ਰੀਕ ਖਤਰੀਆਂ ਨੇ ਉਸ ਮਾਈ ਨੂੰ ਪ੍ਰੇਰਿਆ, ਕਿ ਤੂੰ ਗੁਰੂ ਜੀ ਦੇ ਪੈਰ ਫੜ ਕੇ ਤਰਲਾ ਲੈ, ਉਹ ਤੇਰਾ ਪੁੱਤਰ ਜਿੰਦਾ ਕਰ ਦੇਣਗੇ।

ਭੋਲੀ ਭਾਲੀ ਮਾਈ ਗੁਰੂ ਜੀ ਦੇ ਚਰਨ ਫੜ ਕੇ ਤਰਲੇ ਲੈਣ ਲਗੀ। ਗੁਰੂ ਜੀ ਨੇ ਇਸਨੂੰ ਵੀ ਮਾਲਕ ਦੀ ਰਜ਼ਾ ਸਮਝ ਕੇ ਕਿਹਾ,

"ਸਭ ਰਜਾਇ ਜਾਨ, ਤਿਸ ਨੂੰ ਐਸੇ ਕਹਿਆ।
ਉਠ ਸਿਖਾ, ਵਾਹਿਗੁਰੂ ਆਖ, ਸੋਇ ਕਿਉਂ ਰਹਿਆ।
ਪੈਰ ਦਾ ਅੰਗੂਠਾ ਤਬ ਤਿਸ ਨੂੰ ਲਾਇਆ।
ਉਹ ਉਠ ਬੈਠਾ, ਮੁਇਆ ਜੀਵਾਇਆ।੪੪।
ਬਚਨ ਕੀਤਾ, ਗੁਰੂ ਕੇ ਰਾਜ ਵਿਚ ਮਾਪਿਆਂ ਅਗੇ ਪੁਤੁ ਨ ਮਰਸੀ।

ਵਿਧਵਾ ਨਾਰ ਨ ਸਤਿਗੁਰ ਕਰਸੀ।
ਖਤ੍ਰੀ ਦੇਖ ਭਏ ਹੈਰਾਨ।
ਏਹ ਤਾ ਹੋਇਆ ਪੂਰਨ ਭਗਵਾਨ ।੪੫।"

ਇਸ ਕਰਾਮਾਤ ਸਦਕਾ ਗੁਰੂ ਜੀ ਦੀ ਸੋਭਾ ਬਹੁਤ ਵਧੀ। ਗੋਇੰਦਵਾਲ ਦਾ ਤਪਾ ਹਰੀ ਰਾਮ ਖੱਤ੍ਰੀ ਮਰਵਾਹਾ ਬਹੁਤ ਸੜਿਆ।

੧੬੧੪ ਬਿ. ਵਿਚ ਸੂਰਜ ਗ੍ਰਹਿਣ ਦੇ ਸਮੇਂ ਗੁਰੂ ਜੀ ਕੁਰਕਛੇਤਰ ਗਏ। ਓਥੋਂ ਗੁਰਦੇਵ ਹਰਿਦੁਆਰ ਤਕ ਗਏ, ਤੇ ਓਥੋਂ ਵਾਪਸ ਗੋਇੰਦਵਾਲ ਆ ਗਏ।

ਫਿਰ ਅੰਮ੍ਰਿਤਸਰ ਵਸਾਉਣ ਦਾ ਉਦਮ ਕੀਤਾ, ਤੇ ਓਥੇ ਬਾਵਲੀ ਖੁਦਵਾਉਣੀ ਸ਼ੁਰੂ ਕੀਤੀ। ਚੋਖਾ ਡੂੰਘਾ ਖੋਦਣ ਉਤੇ ਹੇਠਾਂ ਇਕ ਬੰਦ ਦਰਵਾਜ਼ਾ ਨਿਕਲਿਆ । ਗੁਰੂ ਜੀ ਦੀ ਆਗਿਆ ਨਾਲ ਸਿੱਖਾਂ ਨੇ ਉਸ ਨੂੰ ਖੋਲ੍ਹਿਆ।

"ਖੋਲੀ ਤਾਕੀ ਡਿਠਾ ਤਾਸ।
ਦਸਵੇਂ ਦੁਆਰ ਸੁਆਸ ਚੜੇ, ਬੈਠਾ ਤਪਾਸ।
ਬਚਨ ਕੀਤਾ, ਇਸਨੂੰ ਮਲਦਨ ਕਰੋ।
ਲੌਂਗ ਤੇਲ ਕਸਤੂਰੀ ਗਿਰਦੇ ਰੂਈ ਧਰੋ ।੫੭।
ਤੈਸੇ ਹੀ ਮਲਦਨ ਤਨੁ ਕਰੀ।
ਸਰਦੀ ਸੀਤਲ ਦਾਸ ਪਰ ਹਰੀ।
ਉਤਰੇ ਸਾਸ, ਤਿਨ ਬੈਨ ਉਚਾਰੇ।
ਰਾਮ, ਰਾਵਨ ਕਰਤ ਹੈਂ ਜੁਧੁ, ਕੈ ਜੀਤੇ, ਕੈ ਹਾਰੇ ।੫੮।"

ਸਿੱਖਾਂ ਨੇ ਕਿਹਾ, ਕੋਈ ਜੁੱਧ ਨਹੀਂ ਹੋ ਰਿਹਾ। ਸੁਣਕੇ ਉਸ ਤਪਸਵੀ ਨੇ ਫਿਰ ਦਸਵੇਂ ਦੁਆਰ ਸੁਆਸ ਚੜ੍ਹਾ ਲਏ। ਗੁਰੂ ਜੀ ਨੇ ਕਿਹਾ, ਇਸਨੂੰ ਓਸੇ ਤਰਾਂ ਮਿੱਟੀ ਪਾ ਕੇ ਦੱਬ ਦਿਹੋ।

"ਬਹੁੜ ਮਿਟੀ ਪਾਇ ਦਾਬ ਵਹੁ ਦੀਨਾ।
ਤਾਂ ਕੇ ਸੀਸੁ ਪਰ ਹਰਿਮੰਦਰਿ ਕੀਨਾ ।੬੦।"

(ਇਤਿਹਾਸਕ ਸੱਚ ਇਉਂ ਨਹੀਂ। ਗੁਰੂ ਅਮਰਦਾਸ ਜੀ ਦੇ ਹੁਕਮ ਨਾਲ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਦੀ ਨੀਂਵ ਧਰੀ ਸੀ।)

ਬਾਲਕ ਅਰਜਨ ਦੇਵ ਜੀ ਖੇਡ ਰਹੇ ਸਨ। ਉਹਨਾਂ ਦਾ ਖਿੱਦੋ ਰਿੜ੍ਹਕੇ ਗੁਰੂ ਅਮਰਦਾਸ ਜੀ ਦੀ ਮੰਜੀ ਹੇਠ ਚਲਾ ਗਿਆ। ਬਾਲਕ ਅਰਜਨ ਦੇਵ ਜੀ ਮੰਜੀ ਹੇਠਾਂ ਵੜ ਕੇ ਖੇਨੂੰ (ਖੁੱਦੋ) ਕਢਿਆ। ਮੰਜੀ ਹਿਲ ਗਈ। ਤਾਂ ਗੁਰੂ ਜੀ ਨੇ ਵਰ ਦਿਤਾ, 'ਇਹ ਵੱਡਾ ਮਹਾਪੁਰਖ ਹੋਵੇਗਾ।'

ਏਸੇ ਸਮੇਂ ਦਿੱਲੀ ਤੋਂ ਲਾਹੌਰ ਨੂੰ ਜਾਂਦਾ ਬਾਦਸ਼ਾਹ ਅਕਬਰ ਗੋਇੰਦਵਾਲ ਉਤਰਿਆ। ਅਕਬਰ ਨੇ ਗੁਰੂ ਜੀ ਦੇ ਦਰਸ਼ਨ ਕੀਤੇ, ਤੇ ਰਾਮਦਾਸ ਜੀ ਦੇ ਨਾਮ ਪੱਟੀ ਪਰਗਣੇ ਵਿਚ ਸਾਢੇ ਬਾਰਾਂ ਪਿੰਡਾਂ ਦਾ ਪਟਾ ਲਿਖ ਦਿਤਾ।

ਨੰਦ ਦੀ ਵਹੁਟੀ ਆਤਮ ਦੇਈ ਤੇ ਬੀਬੀ ਭਾਨੀ ਗੁਰੂ ਪਾਸ ਵਰ ਮੰਗਣ ਆਈਆਂ।

(ਏਥੇ ਫਿਰ ਲੇਖਕ ਭੁਲੇਖਾ ਖਾਂਦਾ ਹੈ। ਮੋਹਨ ਜੀ ਗੁਰੂ ਅਰਜਨ ਦੇਵ ਜੀ ਦੇ ਮਾਮੇ ਸਨ, ਪਰ ਲੇਖਕ ਮੋਹਨ ਨੂੰ ਮਾਮੇ ਦਾ ਪੁੱਤ ਦੱਸਦਾ ਹੈ।)

"ਗੁਰ ਅਰਜਨ ਦਾ ਮੋਹਨ ਮਉਲੇਰਾ ਭਾਈ।...੮੯।"

ਇਕ ਦਿਨ ਆਤਮਾ ਦੇਈ ਤੇ ਬੀਬੀ ਭਾਨੀ ਗੁਰਦੇਵ ਪਾਸ ਬੈਠੀਆਂ ਸਨ। ਗੁਰੂ ਜੀ ਨੇ ਕਿਹਾ,

"ਹੇ ਭਾਨੀਏ ਬੇਟੀ, ਜੇ ਰਾਮਦਾਸ ਮਰਿ ਜਾਏ।
ਵਰਤੇ ਸਾਈਂ ਦੀ ਇਹ ਰਜਾਇ।੯੧।
ਸਚੁ ਆਖ ਬੇਟੀ, ਤਾਂ ਤੂੰ ਕੀ ਕਰੇਂ।
ਨਥ ਲਾਹਿ ਪੈਰਾਂ ਤੇ ਧਰੀ ਨੇਤ੍ਰ ਜਲ ਭਰੇ।
ਰੁਦਨੁ ਵੀ ਲਾਗੀ ਕਰਨੇ ਸੀਸੁ ਭਾਨੀ ਨਿਵਾਏ।
ਬਚਨ ਕੀਤਾ ਭਾਨੀਏ ਨਕ ਨਥ ਪਾਇ।੯੨।
ਭਾਨੀ ਕਹਿਆ, ਜੇ ਤੁਸਾਂ ਪਵਾਈ ਤਾਂ ਮੈਂ ਪਾਈ।
ਨਥ ਪਾਉ ਰਖੇਗਾ ਸਾਈਂ।
ਨਕ ਭਾਨੀ ਦੇ ਆਪ ਨਥ ਪਵਾਈ।
ਅਪਨੀ ਉਮਰ ਵਿਚੋਂ ਰਾਮਦਾਸ ਨੂੰ ਉਮਰ ਦਿਵਾਈ।੯੩।
ਰਾਮਦਾਸ ਦੀ ਅਵਸਥਾ ਪੂਰੀ ਸੀ ਹੋਈ।
ਅਪਨੀ ਉਮਰ ਵਿਚੋਂ ਦੇ ਕੇ ਉਮਰ ਵਧਾਈ ਸੋਈ।
ਸੰਮਤੁ ਸੋਲਾਂ ਸੈ ਤ੍ਰੀਹ ਬੀਤ ਗਏ।
ਤਬ ਏਹ ਸੁਖਨ ਸਤਿਗੁਰ ਮੁਖ ਤੇ ਭਏ।੯੪।
ਦਿਨ ਕਾਤਕ ਗੁਦਰੇ ਥੇ ਵੀਹ।
ਅਰੁ ਸੰਮਤੁ ਸੋਲਾਂ ਸੇ ਗਏ ਥੇ ਤੀਹ।
ਸਮਾਂ ਰਾਮਦਾਸ ਜੀ ਕਾ ਥਾ ਆਇਆ।
ਕੁਛ ਮਾਸ ਸੇਖ ਰਹੇ ਤਾਂ ਬਚਨ ਅਲਾਇਆ।੯੫।...
ਸਤਿ ਬਰਸ ਆਰਬਲਾ ਅਪਨੀ ਦਿਤੀ।
ਐਸੀ ਜੁਗਤਿ ਗੁਰੂ ਅਮਰਦਾਸ ਜੀ ਕੀਤੀ।
ਮੋਹਰੀ ਮੋਹਨ ਸਦਿ ਬੁਲਾਏ।
ਰਾਮਦਾਸ ਦੀ ਸਭ ਪੈਰੀਂ ਪਵਾਏ।੯੮।...
ਬਚਨ ਮੰਨ ਮੋਹਰੀ ਉਠ ਪੈਰੀਂ ਪਾਇਆ।
ਟਿਕਾ ਗੁਰਿਆਈ ਦਾ ਰਾਮਦਾਸੇ ਲਾਇਆ।
ਭਾਨੀ ਉਨ ਕੀਤੀ ਅਰਦਾਸੁ।
ਖੜੀ ਹੋਇ ਪਿਤਾ ਦੇ ਚਰਨਾਂ ਪਾਸ।੧੦੦।
ਹੇ ਜਗਤਿ ਪਿਤਾ, ਸੁਨ ਬੇਨੰਤੀ ਮੇਰੀ।
ਇਹ ਸਭ ਵਡਿਆਈ ਹੈ ਦਿਤੀ ਤੇਰੀ।

ਜੇ ਦਿਤੀ ਹੀ, ਤਾਂ ਮੁਦਿਤ ਕਰਿ ਦੇਹਿ ।
ਸੋਢੀਆਂ ਦੇ ਘਰੋਂ ਫਿਰ ਮੋੜ ਨ ਲੇਹਿ ।੧੦੧ ।
ਬਚਨ ਕੀਤਾ ਤੇਰੇ ਘਰਿ ਹੀ ਹੋ ਰਹੀ ।
ਸਮੇਂ ਚਲਾਣੇ ਦੇ ਸਾਹਿਬ ਕਹੀ ।
ਸੰਮਤੁ ਸੋਲਾਂ ਸੈ ਇਕਤ੍ਰੀ ਸਵਾਰਾ ਕੀਤਾ ।
ਭਾਦਰੋਂ ਸੁਦੀ ਪੰਦ੍ਰਾਂ ਮਾਰਗ ਸੁਰਪੁਰ ਲੀਤਾ ।੧੦੨।
ਪੈਂਸਠਿ ਸਾਲ ਜਗਤ ਮੋ ਰਹੇ ।
ਬਰਸ ਸਾਢੇ ਇਕੀ ਗੁਰ ਸਿੰਘਾਸਨ ਬਹੇ ।
ਖਟ ਮਾਸ ਸਮਾਧਿ ਕਰ ਰਹੇ ਨਦੀ ਕਿਨਾਰੇ ।
ਨਉਂ ਬਰਸ ਕੀਤੀ ਟਹਲਿ ਗੁਰਦੁਆਰੇ ।੧੦੩।"

# ਚੌਥਾ ਚਰਨ

"ਗੁਰਦਿਆਲ ਸੋਢੀ ਬਸੈ ਲਾਹੌਰੁ ।
ਤਿਸ ਦੇ ਘਰਿ ਜਮਿਆਂ ਪੁਤੁ ਦੂਜਾ ਹੋਰੁ ।੧।
ਸੰਮਤੁ ਪੰਦ੍ਰਾਂ ਸੈ ਇਕਤ੍ਰੀ ਤਬ ਥੇ ਗਏ ।
ਜਬ ਠਾਕੁਰ ਦਾਸ ਸੋਢੀ ਜਨਮ ਲਏ ।
ਮਾਤਾ ਕਰਮੋ ਨਘੜੇਟੀ ਤਾਂਕੀ ਨਾਰ ।
ਤਾਂ ਕੇ ਉਦਰ ਲੀਤਾ ਹਰਿਦਾਸ ਅਉਤਾਰ ।੨।
ਸੰਮਤੁ ਪੰਦ੍ਰਾਂ ਸੈ ਸਤਵੰਜਾ ਤਬ ਥੇ ਗਏ ।
ਹਰਿਦਾਸ ਜਨਮ ਤਬ ਥੇ ਲਏ ।
ਤਾਂਕੇ ਧਾਮ ਮਾਤਾ ਅਨੂਪੀ ਦੇਈ ।
ਤਾਂਕੇ ਜਠਰ ਰਾਮਦਾਸ ਭਵ ਲੇਈ ।੩।
ਸੰਮਤੁ ਪੰਦ੍ਰਾਂ ਸਉ ਸਤਾਸੀ ਕਹੀਐ ।
ਕਤਕ ਮਹੀਨੇ ਦਿਨ ਬੀਸ ਲਹੀਐ ।
ਕਿਸਨਾ ਪਖ ਚਾਰਿ ਘਟਿ ਕਾ ਦਿਨ ਚੜੇ ।
ਨਛਤ੍ਰ ਦਿਜ ਕਹਿਆ ਪਤ੍ਰੀ ਪੜੇ ।੪।
ਰਾਮਦਾਸ ਹਰਦਿਆਲ ਸੋਢੀ ਦੁਇ ਭਾਈ ।
ਇਕ ਬੀਬੀ ਰਮਦਾਸੀ ਸਕੀ ਭੈਣ ਕਹਾਈ ।
ਹਰੀਦਾਸ ਰਾਮਦਾਸ ਪਿਉ ਪੁਤ੍ਰ ਦੋਨੋ ਆਏ ਗੋਇੰਦਵਾਲ ।
ਜੇਠੋ ਪ੍ਰੋਹਤ ਦੀ ਜਬਾਨੀ ਹੋਈ ਕੁੜਮਾਈ ਬੀਬੀ ਭਾਨੀ ਨਾਲਿ ।੫।
ਸੋਲਾਂ ਸੈ ਦੁਇ ਸੰਮਤੁ ਕੀਤਾ ਬਿਆਹੁ ।
ਫਗਣ ਦਿਨ ਸਤਾਰਵੇਂ ਮਾਹ ।

ਆਏ ਲਾਹੌਰ ਮਹੀਨਾ ਇਕ ਰਹੇ।
ਫਿਰ ਰਾਮਦਾਸ ਜੀ ਜਾਇ ਸਸੁਰੇ ਗੁਰ ਦੇ ਚਰਨ ਗਹੇ।
ਸਾਕ ਨ ਜਾਤਾ ਹਿਰਦੇ ਰਖਿਆ ਸੇਵਕੀ ਭਾਉ।
ਚਚਲਾਈ ਚਤੁਰਾਈ ਨ ਖੇਡਣ ਹਸਣ ਦਾ ਚਾਉ।
ਪ੍ਰੀਤ ਚਰਨਾਂ ਦੀ ਸੇਵਕੀ ਰਖੀ।
ਬਿਨਾ ਸਤਿਗੁਰਾਂ ਹੋਰ ਨ ਦੇਖਣਾ ਅਖੀ।੭।
ਸੰਮਤੁ ਸੋਲਾਂ ਸੈ ਪੰਜ ਅਸੂ ਦੇ ਮਹੀਨੇ। (ਕੇਵਲ ਤਿੰਨ ਤੁਕਾਂ ਹਨ।)
ਦਿਨ ਗਏ ਸੇ ਸਤਿ ਪ੍ਰਿਥੀਏ ਜਨਮ ਧਾਰਾ।
ਬੀਬੀ ਭਾਨੀ ਫਿਰ ਆਈ ਗੋਇੰਦਵਾਲ ਘਰਿ ਪੇਕਾ ਸੀ ਪਿਆਰਾ।੮।
ਸੰਮਤੁ ਸੋਲਾਂ ਸੈ ਅਠਿ, ਹਾੜ ਦਿਨ ਚਾਰ ਸੁਕਰਵਾਰਾ।
ਨਗਰ ਗੋਇੰਦਵਾਲ ਮਹਾਂਦੇਵ ਜੀ ਜਨਮ ਕੋ ਧਾਰਾ।
ਤਬ ਰਾਮਦਾਸ ਜੀ ਰਹਿਣਾ ਗੋਇੰਦਵਾਲ ਦਾ ਕੀਤਾ।
ਵਤਨ ਸੀ ਲਾਹੌਰ ਤਹ ਡੇਰਾ ਦੂਰ ਕਰ ਦੀਤਾ।੯।
ਸੰਮਤੁ ਸੋਲਾਂ ਸੈ ਦਿਨ ਦਸ, ਵੈਸਾਖ ਗਏ ਅਠਾਰਾਂ।
ਗੁਰੂ ਅਰਜਨ ਜੀ ਤਬ ਜਨਮ ਕੋ ਧਾਰਾ।
ਸੁਕਲਾ ਪਖ ਨਿਸ ਅਧੀ ਗਈ।
ਨਛਤ੍ਰ ਕ੍ਰਿਤਕਾ ਅਰਜਨ ਭਵ ਲਈ।੧੦।
ਸੰਮਤੁ ਸੋਲਾਂ ਸੈ ਤੇਰਵੇਂ ਪ੍ਰਿਥੀ ਚੰਦ ਵੀਆਹਿਆ।
ਮਹਾਂਦੇਵ ਰਹਿਆ ਜਤੀ ਗ੍ਰਿਸਤੁ ਨਾ ਭਾਇਆ।
ਸੰਮਤੁ ਸੋਲਾਂ ਸੈ ਪੰਦ੍ਰਾਂ ਨਾਨੇ ਕਾ ਬਖਸ ਹੋਇਆ।
ਬਚਨ ਭਾਰੀ ਪੁਰਖ ਸੋ ਲੈ ਹਿਰਦੇ ਪਰੋਇਆ।੧੧।
ਸੰਮਤੁ ਸੋਲਾਂ ਸੈ ਉਪਰਿ ਗਏ ਬਾਈ।
ਗੁਰੂ ਅਰਜਨ ਦੀ ਹੋਈ ਕੁੜਮਾਈ।
ਮਰੂਆ ਗਿਰਾਉਂ ਖਤ੍ਰੀ ਸੂਰੀ ਜਾਤ।
ਕੀਤਾ ਵਿਆਹੁ ਦਿਨ ਬੀਤੇ ਸਾਤ।੧੨।
ਨਾਨੇ ਅਪਨੀ ਹਥੀਂ ਸੇਹਰੇ ਦਿਤੇ ਅਤੇ ਥਾਪੀ ਲਾਈ।
ਮਾਤਾ ਰਾਮਦੇਈ ਗੁਰੂ ਅਰਜਨ ਦੇ ਧਾਮ ਆਈ।
ਰਾਜ ਗੁਰੂ ਅਮਰਦਾਸ ਜੀ ਦਾ ਆਹਾ।
ਨ ਕੋਈ ਬੈਠੇ ਵਿਧਵਾ ਨ ਪਿਤਾ ਅਗੇ ਪੁਤ ਫਨਾਹ।੧੩।
ਸੰਗ੍ਰਾਂਦ ਅਮਸਿਆ ਪੂਰਬੀ ਨੂੰ ਰਾਮਦਾਸ ਜੀ ਜਾਵਨ।
ਸਰਬਤਿ ਸੰਗਤਿ ਨਾਲਿ ਲੈ ਅੰਮ੍ਰਿਤਸਰ ਜੀ ਨਾਵਨ।੧੪।
ਉਹ ਸੀ ਤਲਾਉ, ਮਜੂਰ ਲਾਇ ਪੁਟਾਇਆ।
ਗੁਰੂ ਰਾਮਦਾਸ ਜੀ ਨੇ ਪਕਾ ਬਣਵਾਇਆ।

ਬਰਸ ਅਠਾਈ ਸੇਵਕੀ ਕੀਤੀ ਸਹੁਰੇ ਨਾ ਜਾਤੇ ।
ਸਤਿ ਬਰਸ ਗੁਰਿਆਈ ਕੀਤੀ ਪਿਛੋਂ ਰਹੇ ਧਰਤੀ ਮਾਤਾ ਤੇ ।੧੫।
ਸੰਮਤੁ ਸੋਲਾਂ ਸੈ ਇਕਤ੍ਰੀ ਗੁਰੂ ਅਮਰਦਾਸ ਜੀ ਸਵਾਰਾ ਕਰਿ ਗਏ ।
ਬਿਆਸ ਨਦੀ ਦੇ ਕਿਨਾਰੇ ਸਿਸਕਾਰਤੇ ਭਏ ।
ਮੋਹਰੀ ਜੀ ਕਰਮਾ ਪਰ ਬੈਠੇ ।
ਦਿਨ ਤੇਰਾ ਸਭ ਰਹੇ ਇਕੈਠੇ ।੧੬।
ਫੁਲ ਹਰਿਸਰ ਕੋ ਦੀਏ ਪਠਾਇਆਂ ।
ਧਰਮਸਾਂਤਿ ਕਰਿ ਸਿਹਜਾ ਦਿਵਾਈ ।
ਰਾਮਦਾਸ ਜੀ ਤਬ ਬੈਠੇ ਗੱਦੀ ।
ਉਦਮ ਕੀਆ ਅੰਮ੍ਰਿਤਸਰ ਦਾ ਤਦੀ ।੧੭।

(ਲੇਖਕ ਹਰਿਸਰ [ਹਰਿਦੁਆਰ-ਗੰਗਾ] ਫੁੱਲ ਭੇਜਣ ਨਹੀਂ ਭੁਲਿਆ । ਇਹ ਟਪਲਾ ਬਾਬਾ ਸੁੰਦਰ ਜੀ ਦੇ ਲਿਖੇ ਸੱਦ ਤੋਂ ਪਿਆ ਜਾਪਦਾ ਹੈ । ਸੱਦ ਵਿਚ ਵੀ ਹਿੰਦੂ ਮਰਯਾਦਾ ਦਾ ਅਸਰ ਹੈ ।)

"ਸੰਮਤੁ ਸੋਲਾਂ ਸੈ ਤ੍ਰੇਈ ਜਬ ਗਏ ।
ਤਬ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਆਵਤ ਭਏ ।
ਸੰਗਤਿ ਨਾਲਿ ਲੈ ਕੇ ਸਾਹਿਬ ਆਏ ।
ਸਦੇ ਕੁਲਾਲ ਆਵੇ ਇਟਾਂ ਦੇ ਚੜ੍ਹਾਏ ।੧੯।
ਤਟਿ ਨਗਰ ਕਰਨ ਕਾ ਕੀਆ ਉਪਾਉ ।
'ਚਕੁ ਗੁਰੂ ਕਾ' ਧਰਿਆ ਨਾਉਂ ।
ਕੋਟਿ ਉਸਾਰ ਵਿਚਿ ਘਰਿ ਬਨਵਾਏ ।
ਸਦੇ ਖਤ੍ਰੀ ਤੇ ਵਿਚਿ ਵਸਾਏ ।੨੦।
ਪਕਾ ਤਲਾਉ ਤੇ ਹਰਿਮੰਦਰਿ ਬਣਿਆ ।
ਤੀਰਥ ਵਡਾ ਵਿਚਿ ਸਾਸਤ੍ਰ ਗਣਿਆ ।
ਸੰਮਤੁ ਸੋਲਾਂ ਸੈ ਚਉਤ੍ਰੀ ਜਬ ਗਏ ।
ਨਗਰ ਤਲਾਉ ਤਯਾਰ ਕਰਿ ਲਏ ।੨੧।"

ਇਸ ਤੀਰਥ ਦੇ ਉਸ ਸਮੇਂ ਦੋ ਨਾਮ ਪਰਚਲਤ ਹੋ ਗਏ ।

"ਦੁਇ ਨਾਮ ਤੀਰਥ ਦੇ ਪਏ ਸੰਸਾਰ ।
ਕੋਈ ਕਹੇ 'ਰਾਮਦਾਸ ਸਰੁ' ਕੋਈ ਕਹੇ 'ਅਮਰਸਰੁ' ਉਚਾਰ ।...੨੫।"

ਗੁਰੂ ਰਾਮਦਾਸ ਜੀ ਨੇ ਸੱਤ ਬਰਸ ਗੁਰਿਆਈ ਕੀਤੀ ।

"ਸੰਮਤੁ ਸੋਲਾਂ ਸੈ ਅਕਤ੍ਰੀ ਭਏ ।
ਗੁਰੂ ਰਾਮਦਾਸ ਜੀ ਦੇਵਪੁਰੀ ਨੂੰ ਗਏ ।੨੬।"

ਚੌਥੇ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਦੇ ਗਏ । ਇਸ ਫ਼ੈਸਲੇ 'ਤੇ ਪ੍ਰਿਥੀਆ ਬੜਾ ਨਾਰਾਜ਼ ਹੋਇਆ, ਤੇ ਪਿਤਾ ਨਾਲ ਸਵਾਲ-ਜਵਾਬ ਕੀਤੇ । ਤਾਂ ਅੱਗੋਂ

ਗੁਰੂ ਰਾਮਦਾਸ ਜੀ ਨੇ ਫ਼ੁਰਮਾਇਆ,

"ਇਸ ਨੂੰ ਮੈਂ ਨਹੀਂ ਦਿਤੀ ਗੁਰਿਆਈ।
ਏਹ ਥਾਪੀ ਇਸ ਨੂੰ ਨਾਨੇ ਹੈ ਲਾਈ।
ਮੈਂ ਉਸ ਦਾ ਕੀਤਾ ਮੇਟ ਨਹੀਂ ਸਕਿਆ।
ਇਸ ਵਾਸਤੇ ਮੈਂ ਹੈ ਟਿਕਿਆ।੩੦।"

(ਕਵੀ ਲਿਖਦਾ ਹੈ, ਕਿ ਉਸ ਵੇਲੇ ਪਿਤਾ ਦਾ ਹੁਕਮ ਮੰਨ ਕੇ ਪ੍ਰਿਥੀਏ ਨੇ ਗੁਰੂ ਅਰਜਨ ਨੂੰ ਪਰਵਾਨ ਕਰ ਲਿਆ।)

"ਗੁਰੂ ਰਾਮਦਾਸ ਜੀ ਪ੍ਰਿਥੀਏ ਹੈ ਮਨਾਇਆ।
ਸਭਨਾ ਨੂੰ ਗੁਰੂ ਅਰਜਨ ਦੀ ਪੈਰੀਂ ਪਾਇਆ।
ਮਨ ਪ੍ਰਿਥੀਏ ਦੇ ਦੁਬਧਾ ਰਹੀ।
ਉਸ ਵੇਲੇ ਤਾਂ ਮੰਨੀ ਪਿਉ ਦੀ ਕਹੀ।੩੩।"

(ਪਰ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ, ਪ੍ਰਿਥੀਆ ਹਜ਼ੂਰ ਨਾਲ ਝਗੜਾ ਕਰਦਾ ਰਿਹਾ। ਵੇਖੋਂ ਰਾਗ ਸਾਰੰਗ, ਪੰਨਾ ੧੨੦੦, ਮ: ੪।

"ਕਾਹੇ ਪੂਤ, ਝਗਰਤ ਹਉ ਸੰਗਿ ਬਾਪ।
ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸਿਉ ਝਗਰਤ ਪਾਪ।"

ਪ੍ਰਿਥੀਏ ਦਾ ਝਗੜਾ ਸਾਰੀ ਉਮਰ ਹੀ ਕਾਇਮ ਰਿਹਾ।)

ਕਿਰਿਆ ਕਰਮ ਸਮੇਂ ਬਾਬਾ ਸਿਰੀ ਚੰਦ ਜੀ ਨੇ ਦੋ ਪੱਗਾਂ ਭੇਜੀਆਂ।

"ਸਿਰੀ ਚੰਦ ਸਾਹਿਬ ਜੀ ਪਗ ਭਿਜਵਾਈ।
ਇਕ ਪ੍ਰਿਥੀਏ ਨੂੰ, ਇਕ ਅਰਜਨ ਨੂੰ ਆਈ।
ਮਰਨੇ ਦੀ ਪੱਗ ਪ੍ਰਿਥੀਏ ਬਧੀ।
ਗੁਰਿਆਈ ਪਗ ਅਰਜਨ ਲਧੀ।੩੫।"

# ਪੰਜਵਾਂ ਚਰਨ

"ਸੰਮਤੁ ਸੌਲਾਂ ਸੈ ਖਟ ਚਾਰ ਮੈਂ, ਜਨਮੇ ਅਰਜਨ ਦੇਵ।
ਕੁੰਤੀ ਸੁਤ ਅਉਤਾਰ ਯਹਿ, ਜਿਨ ਕਰੀ ਕ੍ਰਿਸ਼ਨ ਕੀ ਸੇਵ।੧।"

('ਸੋਲਾਂ ਸੈ ਖਟ ਚਾਰ' ਦਾ ਅਰਥ ਹੈ ੧੬੧੦ ਬਿ.। ਇਹ ਤਾਰੀਖ਼ ਗ਼ਲਤ ਹੈ। ਪਰਸਿੱਧ ਇਤਿਹਾਸਕਾਰ ਸ. ਕਰਮ ਸਿੰਘ ਹਿਸਟੋਰੀਅਨ 'ਗੁਰਪੁਰਬ ਨਿਰਣਯ' ਵਿਚ ੧੯ ਵਿਸਾਖ, ੧੬੨੦ ਬਿ. ਮੰਨਦੇ ਹਨ। ਪਰ ਸਭ ਤੋਂ ਮਾੜੀ ਗੱਲ ਹੈ ਗੁਰੂ ਅਰਜਨ ਦੇਵ ਜੀ ਨੂੰ ਕੁੰਤੀ-ਪੁੱਤਰ ਅਰਜਨ ਪਾਂਡਵ ਦਾ ਅਵਤਾਰ ਕਹਿਣਾ। ਇਸ ਤਰ੍ਹਾਂ ਅਰਜਨ ਪਾਂਡਵ ਦੀ ਪਦਵੀ ਗੁਰੂ ਅਰਜਨ ਦੇਵ ਜੀ ਨਾਲੋਂ ਉੱਚੀ ਵਿਖਾਈ ਹੈ। ਇਹ ਸਭ ਹਿੰਦੂ ਮੱਤ ਦਾ ਅਸਰ **ਹੈ**।)

"ਸੰਮਤੁ ਸੋਲਾਂ ਸੈ ਬਾਈ ਵੈਸਾਖ ਦੇ ਮਹੀਨੇ।

ਕੀਤਾ ਵਿਆਹੁ ਗੁਰੂ ਅਰਜਨ ਜੀ ਨੇ ।੪।
ਨਾਨੇ ਅਪਨੇ ਹਥੀਂ ਸੇਹਰੇ ਲਾਏ ।
ਮਰੂਆ ਗਿਰਾਉਂ ਸੂਰੀਆਂ ਖਤ੍ਰੀਆਂ ਦੇ ਘਰਿ ਪਰਨਾਏ ।
ਸੰਮਤੁ ਸੋਲਾਂ ਸੈ ਛਬੀ ਪ੍ਰਿਥੀਏ ਘਰਿ ਪੁਤ੍ਰ ਜਨਿਆ ।
ਨਾਉਂ ਮਿਹਰਵਾਨ ਕਰਿ ਮੰਨਿਆ ।੫।
ਆਪਸ ਵਿਚ ਹੈਸੀ ਸੁਖ ਪਿਆਰੁ ।
ਰਹੇ ਇਕਠਾ ਸਾਰਾ ਪਰਵਾਰੁ ।
ਸੰਮਤੁ ਸੋਲਾਂ ਸੈ ਸੈਂਤ੍ਰੀ ਮਿਹਰਵਾਨੁ ਵੀਆਹਿਆ ।
ਘਰਿ ਸੁਭਿਖੀਆ ਖਤ੍ਰੀਆਂ ਦੇ ਪਰਨਾਇਆ ।੬।"

ਗੁਰੂ ਅਰਜਨ ਦੇਵ ਜੀ ਦੀ ਪਹਿਲੀ ਪਤਨੀ ਰਾਮ ਦੇਈ ਜੀ ਸਨ । ਪ੍ਰਿਥੀਏ ਦੀ ਪਤਨੀ ਸ ਾ ਬੋਲੀ-ਢੋਲੀ ਕਰਦੀ ਰਹਿੰਦੀ ਸੀ । ਸੋ ਗੁਰੂ ਅਰਜਨ ਦੇਵ ਜੀ ਬਾਸਰਕੀ ਚਲੇ ਗਏ ।

੧੬੩੯ ਬਿ. ਵਿਚ ਮਾਤਾ ਖੀਵੀ ਜੀ ਸੁਰਗਵਾਸ ਹੋ ਗਏ । ਗੁਰੂ ਅਰਜਨ ਦੇਵ ਜੀ ਪਰਚਾਉਣੀ ਵਾਸਤੇ ਖਡੂਰ ਆਏ, ਤੇ ਫਿਰ ਓਥੋਂ ਗੋਇੰਦਵਾਲ ਆ ਗਏ । ਪਿਛੇ ਪ੍ਰਿਥੀਆ ਵੀ ਸਣੇ ਪਰਵਾਰ ਓਥੇ ਆ ਗਿਆ । ਜਿੱਥੇ ਗੁਰੂ ਜੀ ਜਾਂਦੇ, ਪ੍ਰਿਥੀਆ ਵੀ ਸਣੇ ਪਰਵਾਰ ਓਥੇ ਹੀ ਜਾ ਪਹੁੰਚਦਾ ।

ਪ੍ਰਿਥੀਏ ਦੇ ਵਿਰੋਧ ਕਾਰਨ ਗੁਰੂ ਜੀ ਵਡਾਲੀ ਚਲੇ ਗਏ ।

ਪ੍ਰਿਥੀਏ ਦਾ ਪਰਵਾਰ ਮੇਹਣੇ ਦੇਣ 'ਤੇ ਉਤਰ ਆਇਆ ।

"ਜਨਾਨੀਆਂ ਆਖਨ ਬਚਨ ਤਬ ਐਸੇ ।
ਕਰ ਲਉ ਗੁਰਾਈ, ਕਰੋ ਇਕੱਠੇ ਪੈਸੇ ।੧੬।
ਮਾਲ ਹੈ ਅਸਾਡਾ, ਅਸਾਂ ਹੀ ਲੈਣਾ ।
ਨ ਏਨਾਂ ਦਾ ਪੁਤ ਧੀ ਨਾ ਸਾਕੁ ਨ ਸੈਣਾ ।
ਏਹ ਬਚਨ ਮਾਤਾ ਰਾਮਦੇਈ ਨੂੰ ਮੰਦੇ ਲਗੇ ।
ਪਤਿ ਅੱਗੇ ਬਿਨਤੀ ਠਾਨੀ, ਅਜੀ ਪੁਤੁ ਧੀਆਂ ਅਸਾਡੇ ਕਿਛ ਨਹੀਂ ਅਗੇ ।੧੭।
ਪੁਤ ਦੀ ਉਠੀ ਵਡੀ ਚਾਹ ।
ਦੋ ਵੇਲੇ ਬਿਨਤੀ ਕਰ ਜੋੜ ਕਰੇ ਪਤਿਸਾਹ ।
ਡਿੱਠਾ ਜੋ ਮੇਰੇ ਉਦਰ ਤੇ ਹੋਂਦਾ ਨਹੀਂ ।
ਅਉਰ ਬਿਆਹੁ ਕਰਨੇ ਕੀ ਪਤਿ ਕੋ ਗਲ ਕਹੀ ।੧੮।
ਮਾਤਾ ਸਿੱਖਾਂ ਅਪਨਿਆਂ ਨੂੰ ਸਮਝਾਇਆ ।
ਜੋ ਕਿਸੇ ਸਿਖ ਦੇ ਘਰਿ ਹੋਵੈ ਸੁਤਾ ਤਾਂ ਸਾਹਿਬ ਨੂੰ ਚਾਹੀਐ ਵਿਵਾਹਿਆ ।
ਲਹੌਰ ਵਿਚ ਖਤ੍ਰੀ ਹੈਸੀ ਸਿਖ ਰਿਖ ਰਾਉ ।
ਤਾਂਕੇ ਧਾਮ ਦੁਇ ਸੁਤਾ ਨਾਉਂ ਸੰਗਤਿ ਰਾਉ ।੧੯।
ਤਿਸ ਕੋ ਮਾਤਾ ਕਹਿਆ ਬੁਲਾਇ ।

ਸਾਸਤ੍ਰ ਅਨੁਸਾਰ ਬਿਆਹਿ ਕਰਾਏ ।੨੦।
ਇਕ ਗੰਗਾ ਦੂਜੀ ਜਮਨਾ ਇਹ ਦੁਇ ਨਾਉਂ ਦੋਹਾਂ ਭੈਣਾਂ।
ਤਜੀ ਜਮਨਾ, ਗੰਗਾ ਨੂੰ ਕੀਤਾ ਲੈਣਾ।
ਸੰਮਤੁ ਸੋਲਾਂ ਸੈ ਛਿਤਾਲੀ ਹਾੜ ਦਿਨ ਗਏ ਬਾਈ।
ਮਾਤਾ ਗੰਗਾ ਕਰਿ ਬਿਆਹੁ ਡੋਲੇ ਚੜਿ ਆਈ ।੨੧।"

ਲਾਹੌਰ ਦੇ ਰਿਖਰਾਉ ਗੋਤ ਦੇ ਖੱਤਰੀ ਸੰਗਤਿ ਰਾਉ ਦੀ ਕੰਨਿਆਂ 'ਗੰਗਾ ਜੀ' ਨਾਲ ਵਿਆਹ ਹੋਇਆ।

(ਮਾਤਾ ਗੰਗਾ ਜੀ ਦਾ ਜਨਮ-ਅਸਥਾਨ ਨੱਗਰ 'ਮੌ' ਦੁਆਬੇ ਵਿਚ ਹੈ। ਓਥੇ ਹੀ ਪ੍ਰਸਿਧ ਗੁਰਦੁਆਰਾ ਹੈ।)

(ਅੱਗੇ ਲੇਖਕ ਨੂੰ 'ਸਾਰਦਾ ਭਵਾਨੀ' ਯਾਦ ਆ ਗਈ।)

"ਸਾਹਿਬ ਨੂੰ ਵਰ ਦਿਤਾ ਮਾਤਾ ਸਾਰਦਾ ਭਵਾਨੀ।
ਸਾਹਿਬ ਉਚਰਨ ਲਗੇ ਰਸਨਾ ਤੇ ਬਾਨੀ।
ਚਾਰ ਲਿਖਾਰੀ ਤੀਰ ਅਪਨੇ ਠਹਿਰਾਏ।
ਲਿਖਦੇ ਜਾਨ ਜੋ ਸਾਹਿਬ ਰਸਨੀ ਅਲਾਏ ।੨੨।"

(ਲੇਖਕ ਇਹ ਸਾਬਤ ਕਰਨਾ ਚਾਹੁੰਦਾ ਹੈ, ਕਿ ਗੁਰੂ ਅਰਜਨ ਦੇਵ ਜੀ ਨੇ ਜੋ ਬਾਣੀ ਲਿਖੀ ਹੈ, ਸਭ ਮਾਤਾ ਸਾਰਦਾ ਦੇਵੀ ਦੇ ਵਰ ਸਦਕਾ ਹੈ। ਮਗਰ ਗੁਰੂ ਅਰਜਨ ਦੇਵ ਜੀ ਰਾਗ ਭੈਰਉ ਵਿਚ ਫ਼ੁਰਮਾਉਂਦੇ ਹਨ :

"ਠਾਕੁਰੁ ਛੋਡਿ, ਦਾਸੀ ਕਉ ਸਿਮਰਹਿ, ਮਨਮੁਖ ਅੰਧ ਅਗਿਆਨਾ।"

(ਪੰਨਾ ੧੧੩੮)

ਹੁਣ ਦੱਸੋ, ਛਿੱਬਰ ਸਾਹਿਬ ਦੀ ਮੰਨੀਏਂ, ਜਾਂ ਗੁਰੂ ਅਰਜਨ ਦੇਵ ਜੀ ਦੀ। ਮਾਲੂਮ ਹੁੰਦਾ ਹੈ, ਲੇਖਕ ਨੇ ਗਿਣ ਮਿਥ ਕੇ ਹਿੰਦੂ ਸਿਧਾਂਤ ਨੂੰ ਸਿੱਖੀ ਵਿਚ ਘਸੋੜਨ ਦਾ ਯਤਨ ਕੀਤਾ ਹੈ।)

ਗੁਰੂ ਜੀ ਦੀ ਪਰਸਿਧ ਰਚਨਾ,

"ਮੋਹਨ, ਤੇਰੇ ਊਚੇ ਮੰਦਰ ਮਹਲ ਅਪਾਰਾ ।...।"

ਲੇਖਕ ਦੇ ਕਥਨ ਅਨੁਸਾਰ ਇਹ ਸ਼ਬਦ ਗੁਰੂ ਜੀ ਨੇ ਸਿਰਫ਼ ਬਾਬਾ ਮੋਹਨ ਦੀ ਸਿਫ਼ਤ ਵਜੋਂ ਹੀ ਲਿਖਿਆ ਹੈ।

ਗੁਰਦੇਵ ਬਾਣੀ ਲਿਖਵਾਉਂਦੇ ਜਾਂਦੇ, ਤੇ ਚਾਰ ਸਿੱਖ :—ਭਾਈ ਸੰਤ ਦਾਸ, ਭਾਈ ਹਰੀਆ, ਭਾਈ ਸੁਖਾ, ਤੇ ਭਾਈ ਮਨਸਾ ਰਾਮ ਲਿਖਦੇ ਜਾਂਦੇ।

੧੬੪੩ ਬਿ. ਹਾੜ੍ਹ ਮਹੀਨੇ ਸਾਹਿਬ ਚੰਦ ਜੀ ਸਮਾ ਗਏ।

੧੬੩੫ ਬਿ. ਵਿਚ ਚੰਦੂ ਸ਼ਾਹ ਦੀ ਲੜਕੀ ਦਾ ਰਿਸ਼ਤਾ ਮੋੜਿਆ।

ਚੰਦੂ ਸ਼ਾਹ ਲਾਹੌਰ ਮੁਗਲਾਂ ਦਾ ਮੁਸੱਦੀ (ਕਲਰਕ) ਸੀ। ਪ੍ਰਿਥੀਏ ਨੇ ਉਸ ਨਾਲ ਦੋਸਤੀ ਗੰਢੀ ਤੇ ਨਾਲੇ ਕੁਛ ਰਿਸ਼ਵਤ ਵੀ ਦੇਣੀ ਮੰਨੀ। ਪ੍ਰਿਥੀਆ ਲਾਹੌਰ ਚੁਗ਼ਲੀ ਕਰਨ ਵਾਸਤੇ ਤੁਰ ਗਿਆ।

(ਮਾਲੂਮ ਹੁੰਦਾ ਹੈ, ਲੇਖਕ ਨੂੰ ਗੁਰਬਾਣੀ ਦਾ ਗਿਆਨ ਬਹੁਤ ਘੱਟ ਹੈ, ਤੇ ਜਾਂ ਉਹ ਜਾਣ ਬੁਝ ਕੇ ਅਰਥ ਦਾ ਅਨਰਥ ਕਰਦਾ ਹੈ। ਹੇਠਾਂ ਵੇਖੋ।)

"ਜਦਿ ਪ੍ਰਿਥੀਆ ਦੁਸਟੀ ਕਰਨ ਗਿਆ ਲਹੌਰ।
ਰਾਗੁ ਸੋਰਠ ਵਿਚ ਲਿਖ ਦਿਤਾ ਆਦਮੀ ਟੋਰ।੪੦।
"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ।"
ਗੁਰਹਾਈ ਕਹੀਏ ਗੁਰਭਾਈ।
"ਸੁਣਿ ਮੀਤਾ ਜੀਉ ਹਮਰਾ ਬਲਿ ਬਲਿ ਜਾਸੀ
ਹਰਿ ਦਰਸਨੁ ਦੇਹੁ ਦਿਖਾਈ।੧।...੧।
ਸੁਣਿ ਮੀਤਾ ਧੂਰੀ ਕਉ ਬਲਿ ਜਾਈ।
ਇਹੁ ਮਨੁ ਤੇਰਾ ਭਾਈ।ਰਹਾਉ।
ਕਾਰਨ ਇਹ ਜੋ ਦੁਸਟੀ ਨ ਕਰਿ।
ਸਾਂਈ ਪਾਸੂ ਡਰਿ।
"ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈਕੂ ਦੇਸਾ।
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ,
ਪ੍ਰਭ ਮਿਲਉ ਦੇਹੁ ਉਪਦੇਸਾ" ।੨।੪੨।
ਹਥੋਂ ਤੂ ਬਡਾ ਹੋਇ ਕਰਿ ਉਪਦੇਸ ਕਰਿ।
ਇਕ ਪਿਉ ਦੇ ਹਮ ਤੁਮ ਹਾਂ ਪੁਤ੍ਰ, ਹੈ ਇਕੋ ਘਰਿ।੨।
"ਮਾਨੁ ਨ ਕੀਜੈ, ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ।
ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ
ਇਉ ਦਰਸਨੁ ਹਰਿ ਜੀਉ ਪਾਈਐ ੩।੪੩।
ਮਾਣ ਨ ਕਰੀਏ ਰਲਿ ਮਿਲਿ ਪ੍ਰਭੁ ਧਿਆਈਐ।
ਤਨੁ ਮਨੁ ਧਨ ਅਰਪੀਏ ਤਾਂ ਦਰਸਨ ਹਰਿ ਜੀ ਪਾਈਐ।੪।
"ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਨਾਮਾ ਹੈ ਮੀਠਾ।
ਜਨ ਨਾਨਕ ਕਉ ਗੁਰ ਕਿਰਪਾ ਧਾਰੀ ਸਭੁ ਅਕੁਲ ਨਿਰੰਜਨ ਡਿਠਾ।੫।੪੪।
ਹੇ ਭਾਈ ਅਨੁਗ੍ਰੋ ਹੋਇਆ ਹੈ ਸੰਤ ਪ੍ਰਸਾਦਿ।
ਮੈ ਹਾਂ ਪਿਛੇ ਤੁਸੀਂ ਹੋ ਆਦਿ।
ਮੈ ਗੁਰ ਭਜਨ ਕਰ ਜਾਤਾ ਮਿਠਾ।
ਪਿਤਾ ਗੁਰ ਕਿਰਪਾ ਤੇ ਸਭ ਘਟਿ ਏਕ ਨਿਰੰਜਨ ਡਿਠਾ।੪੫।
ਤੁਸੀ ਹਿਸਾ ਅਪਨਾ ਜੁਗਤਿ ਨਾਲ ਲਉ ਵੰਡੂ।
ਕਰ ਸਲੂਕ ਰਹੋ ਇਕਠੇ ਨ ਪਾਉ ਬਾਹਰਿ ਡੰਡੂ।
ਏਹ ਸਬਦ ਪੜ ਸੁਣ ਸਮਝਿਕੇ ਪ੍ਰਿਥੀਆ ਆਇਆ।
ਪਰੂ ਲਹੌਰ ਮਨਸੂਬਾ ਸਾਹੀਆ ਨਾਲ ਗਿਨ ਆਇਆ।੪੬।"

ਅੱਗੇ ਮਾਤਾ ਗੰਗਾ ਜੀ ਦੇ ਵਰ ਮੰਗਣ ਦਾ ਪ੍ਰਸੰਗ ਹੈ।

"ਮਾਤਾ ਰਾਜਦੇਈ ਅਤੇ ਛੋਟੀ ਮਾਤਾ ਗੰਗਾ ।
ਹਥਿ ਜੋੜਿ ਇਨਾ ਮਿਠਾ ਮੇਵਾ ਮੰਗਾ ।੪੭।
ਬਚਨ ਹੋਆ ਤੁਸੀ ਬੁਢੇ ਪਾਸ ਜਾਉ ।
ਉਸ ਪਾਸੋ ਹੀ ਤੁਸੀ ਪੁਤ੍ਰ ਪਾਉ ।...੪੮।"

੧੬੪੭ ਬਿ: ਵਿਚ ਸਾਹਿਬਜ਼ਾਦਾ ਹਰਿਗੋਬਿੰਦ ਜੀ ਪਰਗਟ ਹੋਏ,

"ਸੰਮਤੁ ਸੋਲਾਂ ਸੈ ਤ੍ਰਿਹ ਘਟ ਪੰਜਾਹ ।
ਗੁਰੂ ਹਰਿਗੋਬਿੰਦ ਜਨਮੇ ਹਾੜ ਮਹੀਨੇ ਮਾਹ ।
ਆਧੀ ਨਿਸਾ ਕ੍ਰਿਸਨਾ ਪਖ ।
ਜਨਮ ਵਡਾਲੀ ਲੀਤਾ ਪਰਤਖ ।੪੯।
ਗੁਰੂ ਘਰ ਸਾਦੀ, ਪ੍ਰਿਥੀਏ ਘਰ ਧੋਖਾ ।
ਦਾਈ ਫਤੋ ਨੂੰ ਦੋ ਸੈ ਰਪਯੇ ਕਾ ਟਿਕਾਣਾ ਮੋਖਾ ।...੫੦।"

ਸਾਹਿਬਜ਼ਾਦੇ ਦਾ ਖਿਡਾਵਾ ਰੂਪਾ ਡੋਗਰਾ ਪਹਾੜੋਂ ਮੰਗਾਇਆ । ਉਹ ਕਿਸੇ ਸਮੇਂ ਵੀ ਸਾਹਿਬਜਾਦੇ ਦਾ ਵਿਸਾਹ ਨਾ ਕਰੇ ।

੧੬੫੫ ਬਿ:, ਚੇਤ ਸੁਦੀ ਚੌਦਾਂ ਨੂੰ ਮਾਤਾ ਭਾਨੀ ਜੀ ਸੁਰਗਵਾਸ ਹੋ ਗਏ ।

ਪ੍ਰਿਥੀਏ ਨੇ ਪ੍ਰੋਹਤ ਦੇ ਛੋਟੇ ਭਾਈ ਨੂੰ ਕੁਛ ਦੇਣਾ ਕਰ ਕੇ ਆਪਣੇ ਨਾਲ ਗੰਢ ਲਿਆ । ਪ੍ਰੋਹਤ ਦੇ ਲੜਕੇ ਦੇ ਚੋਗੇ ਨੂੰ ਦੋ ਜੇਬਾਂ ਲਾਈਆਂ । ਇਕ ਵਿਚ ਜ਼ਹਿਰ ਮਿਲੀ ਮਿਠਿਆਈ ਪਾਈ ਤੇ ਇਕ ਵਿਚ ਬਿਨਾਂ ਜ਼ਹਿਰ ਦੇ । ਲੜਕੇ ਨੂੰ ਸਮਝਾਇਆ, ਕਿ ਆਹ ਮਠਿਆਈ ਤੂੰ ਖਾਈਂ, ਤੇ ਦੂਸਰੀ ਸਾਹਿਬਜ਼ਾਦੇ ਨੂੰ ਖੁਆਈਂ । (ਕੁਦਰਤ ਦੇ ਰੰਗ) ਲੜਕੇ ਨੇ ਚੰਗੀ ਮਠਿਆਈ ਹਰਿਗੋਬਿੰਦ ਜੀ ਨੂੰ ਖੁਆਈ ਤੇ ਜ਼ਹਿਰ ਵਾਲੀ ਆਪ ਖਾ ਲਈ । ਸੋ, ਪ੍ਰੋਹਤ ਦਾ ਲੜਕਾ ਪੇਟ ਵਿਚ ਸੂਲ ਹੋਣ ਨਾਲ ਮਰ ਗਿਆ ।

ਪ੍ਰਿਥੀਏ ਨੇ ਪ੍ਰੋਹਤ ਨੂੰ ਇਕ ਹਜ਼ਾਰ ਰੁਪੈ ਦੇ ਕੇ ਚੁੱਪ ਕਰਾ ਦਿਤਾ ।

ਫਿਰ ਪ੍ਰਿਥੀਏ ਨੇ ਰੂਪੇ ਖਿਡਾਵੇ ਨੂੰ ਰਿਸ਼ਵਤ ਦੇ ਕੇ ਮਨਾ ਲਿਆ । ਡੋਗਰਾ ਚੂਰੀ ਵਿਚ ਜ਼ਹਿਰ ਮਿਲਾ ਕੇ ਲੈ ਆਇਆ । ਗੁਰੂ ਜੀ ਪਾਸ ਪ੍ਰਿਥੀਆ ਵੀ ਬੈਠਾ ਸੀ ।

"ਪ੍ਰਿਥੀਆ ਬੈਠਾ ਸਾਹਿਬ ਪਾਸ ।
ਸੱਜੇ ਹਥਿ ਸਿਰਾਂਦੀ ਪਾਵੇ ਸਾਥਿ ।੭੦।"

ਖਿਡਾਵਾ ਚੂਰੀ ਲੈ ਕੇ ਆਇਆ, ਤੇ ਹਰਿਗੋਬਿੰਦ ਜੀ ਨੂੰ ਚੂਰੀ ਖਾਣ ਵਾਸਤੇ ਕਿਹਾ । ਹਰਿਗੋਬਿੰਦ ਜੀ ਨੇ ਇਨਕਾਰ ਕਰ ਦਿਤਾ । ਗੁਰੂ ਜੀ ਨੇ ਖਿਡਾਵੇ ਨੂੰ ਕਿਹਾ, "ਤੂੰ ਖਾ ਲੈ ।" ਉਹਨੇ ਇਨਕਾਰ ਕੀਤਾ, ਤਾਂ ਸ਼ੱਕ ਪੈ ਗਿਆ । ਚੂਰੀ ਕੁੱਤੇ ਨੂੰ ਪਾਈ, ਤਾਂ ਉਹ ਖਾ ਕੇ ਮਰ ਗਿਆ । ਖਿਡਾਵੇ ਨੂੰ ਤਾੜਿਆ, ਤਾਂ ਉਹ ਸਭ ਕੁਛ ਮੰਨ ਗਿਆ ।

"ਤਾਂ ਉਨ ਪ੍ਰਗਟਿ ਆਖ ਸੁਣਾਇਆ ।
ਸਾਹਿਬ ਪ੍ਰਿਥੀ ਨਾਥ ਮੈਥੋਂ ਮਹੁਰਾ ਦਿਵਾਇਆ ।
ਪ੍ਰਿਥੀਆ ਬੈਠਾ ਸੀ ਮੰਜੀ ਦੇ ਪਾਸ ।
ਧੌਣ ਉਧੀ ਪਾਈ ਦੇਖਦੇ ਹੀ ਤਾਸ ।੭੮।"

ਗੁਰੂ ਜੀ ਨੇ ਭਰਾ ਨੂੰ ਕਿਹਾ,

"ਤੁਸਾਂ ਕੇਹਾ ਮੇਰੇ ਨਾਲ ਵੈਰ ਚਾਇਆ ।
ਇਕੇ ਤੁਸੀਂ ਟੁਰੋ, ਇਕੇ ਮੈਂ ਤੁਸਾਡੇ ਪਾਸੋਂ ਡੇਰਾ ਚਾਇਆ ।
ਸਾਹਿਬ ਟੁਰ ਆਏ ਨਗਰ ਰਾਮਦਾਸਪੁਰ ।
ਪ੍ਰਿਥੀਏ ਦੇ ਗਏ ਲਾਹੌਰ ਨੂੰ ਟੁਰ ।੮੧।"

ਸੰਗਤਾਂ ਵਿਚ ਪ੍ਰਿਥੀਏ ਦੀ ਬਹੁਤ ਬਦਨਾਮੀ ਹੋਈ। ਲੋਕ ਉਸ ਨੂੰ 'ਮੀਣਾ' ਆਖਣ ਲੱਗ ਪਏ ।

੧੬੫੭ ਬਿ: ਵਿਚ ਗੁਰੂ ਜੀ ਦੇ ਕਢੇ ਹੋਏ ਰਬਾਬੀ ਪ੍ਰਿਥੀਏ ਕਿਆਂ ਰੱਖ ਲਏ ।

"ਸੰਮਤੁ ਸੋਲਾਂ ਸੈ ਸਤਿਵੰਜਾ ਗਏ ।
ਰਬਾਬੀ ਆਏ ਕਢੇ ਹੋਏ ਸੋ ਉਨਾਂ ਨੂੰ ਮਿਲਦੇ ਭਏ ।੮੬।
ਮਿਹਰਵਾਨ ਪੁਤੁ ਪ੍ਰਿਥੀਏ ਦਾ ਕਬੀਸਰੀ ਕਰੇ ।
ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ ।
ਤਿਨ ਭੀ ਬਾਣੀ ਬਹੁਤ ਬਣਾਈ ।
ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ ।੮੭।
ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ ।
ਦੂਯਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ ।
ਮੀਣਿਆਂ ਭੀ ਪੁਸਤਕੁ ਇਕ ਗ੍ਰੰਥ ਬਣਾਇਆ ।
ਚੌਹੁੰ ਪਾਤਿਸਾਹੀਆਂ ਦੀ ਸਬਦ ਬਾਣੀ ਲਿਖ ਵਿਚਿ ਪਾਇਆ ।੮੮।
ਪ੍ਰੋਹਤ ਬ੍ਰਾਹਮਨ ਫੁਟ ਜੁਦਾ ਹੋਏ ।
ਇਕ ਇਧਰਿ ਇਕ ਉਧਰਿ ਹੋਇ ਖਲੋਏ ।
ਜੇਹੜੇ ਉਧਰਿ ਗਏ ਸੋ ਇਧਰ ਦੇ ਵੈਰੀ ।
ਜੇਹੜੇ ਇਧਰਿ ਆਏ ਤਿਨਾਂ ਵਡੀ ਓਹੁ ਕਚੇਹਰੀ ।੮੯।"

ਜਿਹੜੇ ਗੁਰੂ ਜੀ ਵੱਲੋਂ ਧੱਕੇ ਗਏ, ਉਹ ਪ੍ਰਿਥੀਏ ਨਾਲ ਜਾ ਮਿਲੇ । ਦੋ ਦਰਬਾਰ ਲੱਗਣ ਲੱਗ ਪਏ ।

ਇਕ ਦਿਨ ਕਿਸੇ ਸਿੱਖ ਨੇ ਸੰਗਤ ਵਿਚ ਮਿਹਰਵਾਨ ਦਾ ਰਚਿਆ ਸਬਦ ਪੜ੍ਹਿਆ। ਗੁਰੂ ਜੀ ਨੇ ਭਾਈ ਗੁਰਦਾਸ ਨੂੰ ਫੁਰਮਾਇਆ, 'ਮੀਣੇ ਬਾਣੀ ਵਿਚ ਮਿਲਾਵਟ ਕਰਨ ਲਗ ਪਏ ਨੇ, ਸੋ ਅਸਲ ਬਾਣੀ ਨੂੰ ਵੱਖ ਸਾਂਭਣਾ ਜ਼ਰੂਰੀ ਹੈ ।'

ਭਾਈ ਗੁਰਦਾਸ ਨੇ 'ਮੀਣਿਆਂ' ਵਿਰੁੱਧ ਬਹੁਤ ਕੁਛ ਲਿਖਿਆ । ਪ੍ਰਿਥੀਏ ਨੇ ਇਸ ਉਤੇ ਰੋਸ ਪਰਗਟ ਕੀਤਾ । ਗੁਰੂ ਜੀ ਨੇ ਪ੍ਰਿਥੀਏ ਦਾ ਆਦਰ ਕਰ ਕੇ ਪਾਸ ਬਿਠਾਇਆ, ਤੇ ਭਾਈ ਗੁਰਦਾਸ ਨੂੰ ਸਰਾਪ ਦਿਤਾ,

"ਕਰਿ ਕੇ ਆਦਰ ਵੱਡਾ ਜਾਣਿ ਕੇ ਪਾਸ ਬਹਾਇਆ ।
ਅਤੇ ਭਾਈ ਗੁਰਦਾਸ ਨੂੰ ਸਾਹਿਬ ਆਖ ਸੁਣਾਇਆ ।੯੫।
ਭਾਈ ਗੁਰਦਾਸ, ਤੁਧ ਅਸਾਡਿਆਂ ਭਿਰਾਵਾਂ ਦੀ ਕੀਤੀ ਹੈ ਨਿੰਦ ।

ਤੂੰ ਹੋਸੀ ਨਿਰਅੰਸ, ਸੁਤ ਨ ਰਹਿੰਸੀ ਬਿੰਦ ।...੯੬।"

(ਅੱਗੋਂ ਭਾਈ ਗੁਰਦਾਸ ਸਭ ਕੁਛ ਗੁਰੂ ਜੀ ਦੇ ਜ਼ੁੰਮੇ ਲਾਉਂਦਾ ਹੈ ।)

"ਭਾਈ ਗੁਰਦਾਸ ਭੀ ਇਹ ਬਚਨ ਅਲਾਇਆ ।
ਗਰੀਬ ਨਿਵਾਜ, ਸੋਈ ਮੈਂ ਕੀਤਾ, ਜੋ ਤੁਧ ਕਰਾਇਆ ।੯੬।"

(ਏਥੇ ਲੇਖਕ ਅਜੀਬ ਭੁਲੇਖਾ ਖਾਂਦਾ ਹੈ । ਇਕ ਪਾਸੇ ਭਾਈ ਗੁਰਦਾਸ ਜੀ ਨੂੰ ਸਰਾਪ ਦੁਆਉਂਦਾ ਹੈ, ਦੂਸਰੇ ਪਾਸੇ ਭਾਈ ਜੀ ਵੱਲੋਂ ਸਾਰੀ ਜ਼ੁੰਮੇਵਾਰੀ ਗੁਰੂ ਜੀ ਉਤੇ ਪਾਉਂਦਾ ਹੈ ।)

"ਭਾਈ ਗੁਰਦਾਸ ਈਸਰ ਭਲੇ ਦਾ ਬੇਟਾ ।
ਈਸਰ ਵਿਸਨ ਦਾਸ ਭੱਲੇ ਦੇ ਪਰਵਾਰ ਵਿਚੋਂ ਆਹਾ ਖਤ੍ਰੇਟਾ ।...੧੦੦।"

(ਏਥੇ ਲੇਖਕ ਗੁਰੂ ਜੀ ਨਾਲ ਪ੍ਰਿਥੀਏ ਦੇ ਵੈਰ ਦਾ ਕਾਰਨ ਦਸਦਾ ਹੈ, ਕਿ ਉਹਨਾਂ ਦਾ ਪਿਛਲੇ ਜਨਮ ਦਾ ਵੈਰ ਸੀ ।)

"ਸਾਹਿਬ ਸੁਣਿਆਂ, ਜੋ ਚੁਗਲੀ ਹੋਈ ।
ਮਨ ਵਿਚ ਗਿਣੀ, ਜੋ ਸੱਕਾ ਭਿਰਾਉ ਹੋਇਕੇ ਐਸੀ ਕਰੇ ਨ ਕੋਈ ।
ਏਹ ਕਾਰਨ ਹੈ ਕਿਆ, ਜੋ ਭਿਰਾਉ ਸੱਕਾ ਵੈਰੀ ਹੋਇਆ ।
ਪਿਛਲੇ ਜਨਮੁ ਦਾ ਲੇਖਾ ਸਾਹਿਬ ਸਮਲੋਇਆ ।੧੦੪।
ਚਿਤ ਆਇਆ ਜਬ ਨੰਦਨ ਬਨ ਕੋ ਥੇ ਤੀਰ ਚਲਾਏ ।
ਕਹੇ ਬਸੰਤ੍ਰ ਦੇ ਮੇਘ ਹਟਾਏ ।
ਤਬ ਪ੍ਰਿਥੀਆ ਸਸਾ ਰਹੇ ਬਨ ਮਾਹਿ ।
ਅਰਜਨ ਕਾ ਬਾਨ ਜਾਇ ਲਗਾ ਤਾਹਿ ।੧੦੫।
ਲਾਗਤ ਬਾਨ ਤਬ ਸਸਾ ਪੁਕਾਰਾ ।
ਸੁਨ ਅਰਜਨ ਤੁਧ ਬੇਪ੍ਰੋਜਨ ਮੁਝੇ ਮਾਰਾ ।
ਸੁਨ ਪੁਕਾਰ ਤਬ ਐਸੇ ਕਹਿਆ ।
ਮੈ ਜਾਨ ਨਾ ਮਾਰਾ ਚਕ੍ਰਤ ਹੋਇ ਰਹਿਆ ।੧੦੬।
ਏਕ ਮਾਸ ਸ੍ਰਮ ਪਾਇ ਤਿਨ ਪ੍ਰਾਨ ਤਿਆਗੇ ।
ਤਿਨਕਾ ਬਦਲਾ ਲੈਣਾ ਥਾ ਸਸੇ ਅਭਾਗੇ ।
ਸੋਈ ਸਸਾ ਪ੍ਰਿਥੀਆ ਹੋਇ ਜਨਮਾ ਭਾਈ ।
ਇਤ ਕਾਰਣ ਵਹੁ ਵੈਰ ਕਮਾਈ ।੧੦੭।
ਮਨਿ ਸਾਹਿਬ ਦੇ ਨਿਸਚਾ ਆਇਆ ।
ਏਹ ਭਾਈ ਨਾਹੀ, ਏਹ ਵੁਹੀ ਸਸਾ ਹੈ ਆਇਆ ।
ਇਨ ਅਪਨਾ ਵੈਰ ਅਸਾਥੋਂ ਲੈਣਾ ।
ਅਸਾਂ ਭੀ ਰਾਜੀ ਹੋਇਕੇ ਬਦਲਾ ਦੇਣਾ ।੧੦੮।"

(ਪ੍ਰਿਥੀਏ ਦੀ ਚੁਗਲੀ ਕਾਰਨ) ਦੀਵਾਲੀ ਤੋਂ ਪਿੱਛੋਂ ਸਰਕਾਰੀ ਅਹਿਦੀਏ ਗੁਰੂ ਜੀ ਨੂੰ ਲੈਣ ਆ ਗਏ । (ਕਵੀ ਇਸ ਨੂੰ 'ਕਰਮਾਂ ਦਾ ਫਲ' ਕਹਿੰਦਾ ਹੈ ।)

"ਸਾਹਿਬ ਨਿਸਚੇ ਜਾਤਾ ਜੋ ਸਸੇ ਦਾ ਬਦਲਾ ਦੇਣਾ ਆਇਆ।
ਛੁਟਦਾ ਨਹੀਂ ਜੋ ਆਪ ਕਮਾਇਆ।੧੧੪।
ਤਿਸ ਉਪਰ ਦ੍ਰਿਸਟਾਂਤਿ ਦੇਵਾਂ ਬਹੁਤੇਰੇ।
ਕੀਤੇ ਕਰਮੁ ਨ ਛੁਟਣ ਕਿਸ ਹੀ, ਭੋਗਨ ਸਭ ਵਡੇ ਵਡੇਰੇ।...੧੧੫।"

(ਅੱਗੇ ਪੁਰਾਣਕ ਕਥਾ ਹੈ) ਬਸੰਤ੍ਰ, ਨੀਲ ਧੁਜ, ਧਨੰਤਰਿ, ਨੰਦਨ ਬਨ ਆਦਿ ਦਾ ਜ਼ਿਕਰ ਹੈ। ਅਰਜਣ ਪਾਂਡਵ ਦੀ ਬਦਲਾਂ ਨਾਲ ਲੜਾਈ ਦਾ ਹਵਾਲਾ, ਜਿਸ ਵਿਚ ਇਕ ਸਹਿਆ ਮਾਰਿਆ ਗਿਆ। ਓਹਾ ਸਹਿਆ ਪ੍ਰਿਥੀਆ ਬਣ ਕੇ ਜਨਮਿਆ। ਉਸ ਨੇ ਗੁਰੂ ਜੀ ਤੋਂ ਵੈਰ ਲਿਆ। ਏਥੇ ਫਿਰ ਗੁਰੂ ਅਰਜਨ ਦੇਵ ਜੀ ਨੂੰ ਅਰਜਣ ਪਾਂਡਵ ਦਾ ਅਵਤਾਰ ਕਿਹਾ ਹੈ।)

"ਸੋ ਅਰਜਨ ਅਉਤਾਰ ਗੁਰੂ ਅਰਜਨ ਦਾ ਧਰਿਆ।
ਅਤੇ 'ਮਸੇ' ਅਉਤਾਰ ਪ੍ਰਿਥੀਏ ਦਾ ਕਰਿਆ।...੧੨੩।"

(ਗੁਰੂ ਅਰਜਨ ਦੇਵ ਜੀ ਨੂੰ ਅਰਜਨ ਪਾਂਡਵ ਦਾ ਅਵਤਾਰ ਕਹਿ ਕੇ ਗੁਰੂ ਜੀ ਦੀ ਵਡਿਆਈ ਕੀਤੀ ਜਾ ਰਹੀ ਹੈ, ਜਾਂ ਨਿੰਦਿਆ।)

(ਏਥੇ ਫਿਰ ਬਸੰਤ੍ਰ ਦੇਵਤੇ ਦੇ ਘਰਾਣੇ ਦਾ ਜ਼ਿਕਰ ਹੈ।)

ਲਾਹੌਰ ਨੂੰ ਤੁਰਨ ਲੱਗੇ, ਮਹਾਰਾਜ ਗੁਰਿਆਈ ਹਰਿਗੋਬਿੰਦ ਜੀ ਨੂੰ ਦੇ ਗਏ।

"ਸਾਹਿਬ ਟੇਕ ਮੱਥਾ ਵਿਦਿਆ ਹੋਇ ਗਏ।
ਦੁਸਟਿ ਚਉਕੜ ਵਿਚ ਆਵਤ ਭਏ।
ਜਬਾਬ ਸੁਆਲ ਬਹੁਤਾ ਹੀ ਹੋਇਆ।
ਭਏ ਕੈਦ ਸ੍ਰਮ ਪਾਇਆ ਸੁਖ ਸਭ ਖੋਇਆ।੧੩੪।
ਸਤ ਮਾਸ ਸ੍ਰਮ ਅਤਿ ਪਾਇਆ।
ਦੋਖੀ ਖਤ੍ਰੀ ਤਿਨ ਬਾਦ ਉਠਾਇਆ।
*ਖਖੇ ਦਾ ਖਖਾ ਵੈਰੀ ਹੋਂਦਾ ਆਇਆ।
ਹਿੰਦੂਆਂ ਫੁਟ ਫੁਟ ਕੇ ਤੁਰਕਾਂ ਦਾ ਪੰਥ ਵਧਾਇਆ।੧੩੬।
ਕਾਫਰ ਲਾਖ ਹਿੰਦੂਆਂ ਥੀ ਹੋਇ।
ਤੁਰਕ ਨ ਹਿੰਦੂ ਹੋਇਆ ਕੋਇ।
ਸਾਹੀਆ ਦੇ ਘਰਿ ਵਿਚਿ ਇਕ ਆਹੀ ਵਹੁਟੀ ਉਨ੍ਹਾਂ ਦੀ ਨੂਹੁ।
ਸਾਹਿਬ ਦੇ ਦੁਖ ਦੇਖ ਕੇ ਉਹ ਮੰਦਾ ਕਹੇ ਮੂਹੁ।੧੩੭।
ਉਹ ਆਖੇ ਸਹੁਰੇ ਨੂੰ, ਬੁਰਾ ਹੈ ਕੀਤਾ।
ਉਹ ਸਾਧ ਫਕੀਰ ਉਨਾਂ ਅਸਾਡਾ ਕੀ ਹੈ ਲੀਤਾ।
ਉਸਦਾ ਕਹਿਆ ਕੋਈ ਮੰਨੇ ਨਾਹੀ।
ਉਹ ਸੁਣੇ ਦੁਖੇ ਅਪਨੇ ਮੰਨ ਮਾਹੀ।੧੩੮।

---

* ਖੱਖੇ ਤੋਂ ਮੁਰਾਦ ਖੱਤਰੀ ਹੈ।

ਉੜਕ ਬੰਧ ਕੇ ਰੇਤੀ ਵਿਚਿ ਸੁਟਾਏ।
ਜੇਠ ਮਾਸ ਦੀ ਧੁਪ ਪਿੰਡਾ ਸੜ ਜਾਏ।
ਇਕਸ ਮੁਗ਼ਲ ਨੇ ਇਟ ਚਲਾਈ।
ਨਾਲੇ ਮੂਹ ਤੇ ਮੰਦਾ ਅਲਾਈ।੧੩੯।
ਸੋ ਭਰਵਟੇ ਉਪਰਿ ਚੋਟ ਆਇ ਲੱਗੀ।
ਚਲਿਆ ਲੋਹੂ ਧਾਰਾ ਵਗੀ।
ਤਿਸੀ ਚੋਟ ਕਰਿ ਛੁਟੀ ਦੇਹ।
ਪਈ ਸਿਰ ਦੁਸ਼ਟਾਂ ਦੇ ਖੇਹ।੧੪੦।
ਡਰਦਾ ਹਿੰਦੂ ਪਾਸ ਨ ਕੋਈ ਜਾਇ।
ਸੋ ਬਧੇ ਹੋਏ ਹੀ ਦਿਤੇ ਨਦੀ ਰੁੜ੍ਹਾਇ।
ਸੰਮਤੁ ਸੋਲਾ ਸੈ ਤਰੇਹਟ ਜੇਠ ਮਹੀਨੇ।
ਚੰਨ ਚਾਨਣੀ ਚੌਥ ਜਲਿ ਵਹਾਇ ਦੀਨੇ।੧੪੧।"

(ਸ਼ਹੀਦੀ ਬਾਰੇ ਲੇਖਕ ਦਾ ਇਹ ਬਿਆਨ, ਦੂਸਰੇ ਇਤਿਹਾਸਕਾਰਾਂ ਨਾਲੋਂ ਵਖਰਾ ਹੀ ਹੈ। ਫਿਰ ਸਾਰਾ ਦੋਸ਼ ਖੱਤਰੀਆਂ (ਹਿੰਦੂਆਂ) ਸਿਰ ਥੱਪਿਆ ਹੈ। ਹਾਕਮਾਂ ਦਾ ਏਨਾ ਹੀ ਕਸੂਰ ਲਿਖਿਆ ਹੈ, ਕਿ ਉਹਨਾਂ ਇਨਸਾਫ਼ ਨਾ ਕੀਤਾ।)

"ਵਿਗਾੜੀ ਖਤ੍ਰੀਆਂ, ਤੁਰਕਾਂ ਨਿਆਉਂ ਨਾ ਕੀਤਾ।
ਸੋ ਇਹ ਬਦਲਾ ਤੁਰਕਾ ਪਾਸੋ ਕਿਸੇ ਸਿਖ ਨ ਲੀਤਾ।...੧੪੨।"

(ਪਰ 'ਤੁਜ਼ਕਿ ਜਹਾਂਗੀਰੀ' ਵਿਚ ਤਾਂ ਸਾਫ਼ ਲਿਖਿਆ ਹੈ, ਕਿ ਗੁਰੂ ਜੀ ਦੇ ਕਤਲ ਦਾ ਹੁਕਮ ਜਹਾਂਗੀਰ ਨੇ ਆਪ ਦਿਤਾ ਸੀ।)

# ਛੇਵਾਂ ਚਰਨ

"ਸਾਹਿਬ ਗੁਰੁ ਹਰਿਗੋਬਿੰਦ ਜੀ ਜਨਮੇ ਵਡਾਲੀ।
ਸੰਮਤੁ ਸੋਲਾਂ ਸੈ ਗਏ ਸੈਂਤਾਲੀ।
ਹਾੜ ਮਾਸ ਦਿਨ ਬੀਤੇ ਇਕੀ
ਮਾਤਾ ਗੰਗਾ ਜੀ ਦੇ ਉਦਰੋਂ ਜਨਮ ਪਤ੍ਰੀ ਦਿਜ ਲਿਖੀ।੧।"

ਛੇਵੇਂ ਗੁਰੂ ਜੀ ਦਾ ਪਹਿਲਾ ਵਿਆਹ ਹੋਇਆ ੧੬੦੭ ਬਿ. ਵਿਚ, ਮਾਤਾ ਦਮੋਦਰੀ ਜੀ ਨਾਲ।

(ਅੱਗੇ ਫਿਰ ਗੁਰੂ ਅਮਰਦਾਸ ਜੀ ਤੇ ਤਪੇ ਦਾ ਜ਼ਿਕਰ ਹੈ।) ਇਕ ਸਿੱਖਾਂ ਦੀ ਜੰਞ ਆਈ। ਉਹਨਾਂ ਸਭ ਦਾ ਭੋਜਨ ਕੀਤਾ। ਤਪੇ ਹਰੀ ਰਾਮ ਨੂੰ ਬੁਲਾਇਆ, ਪਰ ਉਹ ਨਾ ਆਇਆ। ਲੋਕਾਂ ਨੇ ਉਸਨੂੰ ਦੱਸਿਆ, ਕਿ ਸਿੱਖਾਂ ਨੇ ਪਰਸਾਦ ਛਕਣ ਵਾਲਿਆਂ ਨੂੰ ਪੰਜ-ਪੰਜ ਰੁਪੈ ਦੱਛਣਾ ਦਿਤੀ ਹੈ। ਤਾਂ ਤਪੇ ਨੇ ਆਪਣੇ ਪੁੱਤਰ ਨੂੰ ਭੇਜ ਦਿਤਾ। ਤਪੇ ਦੇ ਪੁੱਤ ਨੂੰ ਵੀ ਪੰਜ ਰੁਪੈ ਮਿਲੇ।

ਤਪੇ ਦਾ ਪਖੰਡ ਜ਼ਾਹਰ ਕਰਨ ਵਾਸਤੇ ਬਹੁਤ ਸਾਰੇ ਲੋਕਾਂ ਨੂੰ ਨਾਲ ਲੈ ਕੇ ਸਿੱਖ ਤਪੇ ਦੇ ਠਾਕਰ ਦੁਆਰੇ ਜਾ ਪੁਜੇ। ਤਪੇ ਨੂੰ ਪਰ ਨਾਰੀ ਨਾਲ ਕੁਕਰਮ ਕਰਦਿਆਂ ਜਾ ਪਕੜਿਆ।

੧੬੧੪ ਬਿ. ਵਿਚ ਤੀਸਰੇ ਗੁਰੂ ਜੀ ਤੀਰਥ ਯਾਤਰਾ ਗਏ।

"ਸੰਮਤ ਸੋਲਾਂ ਸੈ ਉਣਵੰਜਾ ਭਏ।
ਮੱਘਰ ਮਹੀਨੇ ਦੇ ਦਿਨ ਇਕੀ ਥੇ ਗਏ।
ਸਾਹਿਬ ਸ੍ਰੀ ਚੰਦ ਜੀ ਦੇਵ ਲੋਕ ਸਿਧਾਰੇ।
ਬਰਸ ਅਠਾਨਵੇਂ ਰਹੇ ਇਸ ਜਗਤ ਮੰਝਾਰੇ।੪੯।"

ਗੁਰੂ ਅਰਜਨ ਦੇਵ ਜੀ ਦੀ ਨਾਨੀ ਮਾਤਾ ਮਨਸਾ ਦੇਵੀ ਪਰਲੋਕ ਸਿਧਾਏ ੧੬੩੫ ਬਿ. ਵਿਚ।

(ਛੇਵੇਂ ਪਾਤਸ਼ਾਹ ਪਾਸੋਂ ਲੇਖਕ ਪਿਤਰਾਂ ਦਾ ਕਿਰਿਆ ਕਰਮ 'ਪਹੋਏ' ਕਰਾਉਂਦਾ ਹੈ :—)

"ਸੋਲਾਂ ਬਰਸਾਂ ਦੇ ਆਹੇ ਸਾਹਿਬੁ ਹਰਿਗੁਬਿੰਦ।
ਸਾਸਤ੍ਰੋਕਤ ਕਰਮ 'ਪਹੋਇ' ਜਾਇ ਕਰਾਏ ਸਤਿਗੁਰੂ ਨਰਿੰਦ।
ਪੁਤਲਾ ਬਣਵਾਇਆ ਜਲਾਇਆ ਪਹੋਏ।
ਦੂਬ ਅਤਿ ਲਾਇਆ ਕਰਮ ਹਛੇ ਹੋਏ।੫੨।
ਨਿਉਤੇ ਦਛਨਾ ਬਹੁਤੁ ਦਿਜਨ ਦੀਨੀ।
ਅਠਵੇ ਮਹੀਨੇ ਮਾਹ ਦੇ ਸਭ ਕਿਰਿਆ ਕੀਨੀ।...੫੩।"

੧੬੬੪ ਬਿ: ਵਿਚ ਛੇਵੇਂ ਗੁਰੂ ਜੀ ਨੇ ਨਗਰ ਰੁਹੀਲਾ ਮੱਲ ਕੇ, ਉਸ ਦਾ ਨਾਮ 'ਹਰਿਗੋਬਿੰਦਪੁਰ' ਰੱਖ ਦਿਤਾ।

ਫਿਰ ਗੁਰੂ ਜੀ ਨੇ ਭਾਈ ਗੁਰਦਾਸ ਨਾਲ ਸਲਾਹ ਕੀਤੀ।

"ਦਿੱਲੀ ਜਾਣਦੀ ਅਸਾਡੀ ਹੈ ਸਲਾਹ।
ਹਕੀਕਤ ਅਪਨੀ ਜਾਇ ਕਹੀਐ ਬਾਦਸਾਹ।
ਨੇਕ ਸੁਣੀਦਾ ਹੈ ਸ਼ਾਹਜਹਾਨ†।
ਅਸੀਂ ਭੀ ਜਾਇ ਕਹੀਏ ਬਖਾਨ।੫੫।
ਭਾਈ ਗੁਰਦਾਸ ਤਬ ਐਸੇ ਕਹਿਆ।
ਗਰੀਬ ਨਿਵਾਜ, ਨਿਆਉਂ ਤੁਰਕਾਂ ਦੇ ਘਰਿ ਨਹੀਂ ਰਹਿਆ।
ਸਾਹਿਬ ਹੈਨ ਸਿਆਣੇ, ਪਰ ਅਵਸਥਾ ਹੈ ਨਿਦਾਨ।
ਮੁਦਈ ਹੈਨਿ ਡਾਢੇ, ਕੀ ਕਰੇਗਾ ਸ਼ਾਹ ਜਹਾਨ।੫੬।"

ਭਾਈ ਗੁਰਦਾਸ ਵਾਲੀ ਸਲਾਹ ਹੀ ਭਾਈ ਹੀਰਾ, ਭਾਈ ਮਨਸਾ ਤੇ ਭਾਈ ਲਾਲ ਚੰਦ ਨੇ ਦਿਤੀ।

---

† ਉਸ ਸਮੇਂ ਬਾਦਸ਼ਾਸ ਜਹਾਂਗੀਰ ਸੀ, ਸ਼ਾਹਜਹਾਨ ਨਹੀਂ।

੧੬੬੭ ਬਿ: ਵਿਚ ਗੁਰੂ ਜੀ ਗੰਗਾ ਇਸ਼ਨਾਨ ਵਾਸਤੇ ਗਏ, ਤੇ ਓਥੋਂ ਸਿੱਧੇ ਦਿੱਲੀ ਚਲੇ ਗਏ।

"ਪ੍ਰਿਥੀਏ ਨੂੰ ਏਹ ਖਬਰ ਜਬ ਹੋਈ।
ਜਦ ਸਾਹਿਬ ਦਿੱਲੀ ਨੂੰ ਗਏ ਉਥੋਈ।
ਨਾਲਿ ਸਾਹੀਆ‡ ਜਾਇ ਮਨਸੂਬਾ ਕਿਤਾ।
ਖਤੁ ਲਿਖ ਕੁੜਮਾ ਵਲ ਸਾਹੀਆ ਭਿਜਿਵਾਇ ਦਿਤਾ।੬੭।
ਜੋ ਬੇਟਾ ਅਰਜਨ ਦਾ ਗਇਆ ਫ਼ਿਰਿਆਦੀ।
ਤੁਸਾਂ ਦਰਬਾਰ ਦੀ ਰਖਣੀ ਸੁਰਤ ਏਨਾ ਦੀ।
ਅਸਾਡੀ ਇਨਾ ਦੀ ਦੁਸਮਨੀ ਹੈ ਜਨਮੁ ਦੀ।
ਸਾਹਿਬ ਅਰਜੀ ਬਾਦਸ਼ਾਹ ਨੂੰ ਜਾਇ ਪਹੁਚਾਈ।
ਉਥੇ ਆਹੇ ਮੁਸਦੀ ਪੁਰੀ ਖਤ੍ਰੀ, ਉਨਾਂ ਗਲਿ ਮਾਰਿ ਗਵਾਈ।੬੮।"

(ਮਤਲਿਬ, ਗੁਰੂ ਮਹਾਰਾਜ ਬਾਦਸ਼ਾਹ ਪਾਸ ਫ਼ਰਿਯਾਦ ਕਰਨ ਗਏ ਸਨ ? ਲੇਖਕ ਦੀ ਕਲਪਨਾ)

"ਹਥੋਂ ਸਾਹਿਬ ਹੋਇ ਕੈਦ ਗੁਲੀਏਰ ਚੜਾਏ।
ਪਿਛੋਂ ਸੁਣਿ ਕੇ ਸਿੱਖਾਂ ਬਹੁਤ ਦੁਖ ਪਾਏ।
ਪ੍ਰਿਥੀਏ ਹੋਰਾਂ ਮਨ ਅਪਨੇ ਕੀਤੀ ਸਾਦੀ।
ਨਚਿ ਨਚਿ ਟਪੇ, ਕਹੇ, ਅਸਾਡੇ ਉਪਰਿ ਗਇਆ ਫ਼ਿਰਿਆਦੀ।੬੯।"

(ਲੇਖਕ ਆਪ ਹੀ ਏਥੇ ਨੂਰਜਹਾਂ ਦਾ ਜ਼ਿਕਰ ਕਰਦਾ ਹੈ। ਨੂਰਜਹਾਂ ਜਹਾਂਗੀਰ ਦੀ ਬੇਗਮ ਸੀ।)

"ਨੂਰਜਹਾਂ ਬੇਗਮ ਖਾਂਵਦ ਨੂੰ ਕਹਿਆ ਐਸੇ।
ਫ਼ਕੀਰ ਜਾਤ ਹੈ ਸਾਂਈ ਦੀ, ਸਾਂਈ ਜੈਸੇ।
ਕੈਦ ਨਹੀ ਕਰੀਏ ਕਹੇ ਕਹਾਏ।
ਫ਼ਕੀਰ ਦੀ ਮਾਰੀ ਕੋਈ ਨਹੀ ਹਟਾਏ।੭੦।"

ਕੈਦ ਵਿਚ ਗੁਰੂ ਜੀ ਨਾਲ ਦੋ ਸਿੱਖ ਰਹੇ : ਇਕ ਗਜਾਧਰ, ਦੂਸਰਾ ਹਰਿਦਾਸ। ਗੁਰੂ ਜੀ ਨੂੰ ਬੰਦੀ ਅੰਦਰ ਇੱਕੀ ਦਿਨ ਹੋ ਗਏ।

ਬਾਦਸ਼ਾਹ ਨੂੰ ਪੇਸ਼ਾਬ ਦਾ ਬੰਨ੍ਹ ਪੈ ਗਿਆ। ਹਕੀਮਾਂ ਦੇ ਇਲਾਜ ਨਾਲ ਫ਼ਰਕ ਨਾ ਪਿਆ। ਇਕ ਸਿੱਖ ਹਕੀਮ ਬਣ ਕੇ ਆ ਗਿਆ। ਉਸ ਨੇ ਕਿਹਾ, ਪੰਜਾਹ ਰੁਪੇ ਲਵਾਂਗਾ, ਤਾਂ ਦਵਾਈ ਦੇਵਾਂਗਾ। ਸਿੱਖ ਨੇ ਸੁਆਹ ਦੀ ਪੁੜੀ ਦਿਤੀ, ਤਾਂ ਅੱਧਾ ਪੇਸ਼ਾਬ ਆ ਗਿਆ। ਇਸ ਤਰ੍ਹਾਂ ਚਾਰ ਦਿਨ ਬੀਤੇ। ਬਾਦਸ਼ਾਹ ਨੇ ਕਿਹਾ, ਇਸ ਰੋਗ ਤੋਂ ਮੇਰੀ ਖ਼ਲਾਸੀ ਕਰਾਉ। ਤਾਂ ਸਿੱਖ ਨੇ ਕਿਹਾ,

"ਸਿੱਖ ਕਹਿਆ ਸੁਨੀਏ ਬਾਦਸ਼ਾਹ।

‡ ਚੰਦੂ ਸਵਾਈ।

ਮਾਰੇ ਖੁਦਾਇ ਜੀਵਾਉ ਤਾਹ ।
ਫਕੀਰ ਦੀ ਮਾਰਿ ਮੁਝ ਤੇ ਚੰਗੀ ਨਹੀ ਹੋਵੈ ।
ਖੁਦਾਇ ਦੀ ਮਾਰੀ ਫਕੀਰ ਮੋੜ ਖਲੋਵੇ ।੯੧।
ਤਬ ਬੰਦੀਖਾਨਾ ਸਭ ਭਇਆ ਖਲਾਸ ।
ਆਏ ਸਿਪਾਹੀ ਸਾਹਿਬ ਪਾਸ ।
ਕਹਿਆ ਤੁਸੀ ਭੀ ਜਾਉ, ਬਾਦਸਾਹ ਹੈ ਫ਼ੁਰਮਾਇਆ ।
ਬਚਨ ਕੀਤਾ, ਅਸਾਂ ਨਿਆਉ ਕਛੁ ਨਹੀ ਪਾਇਆ ।੮੨।
ਸਿਪਾਹੀ ਆਏ ਮੁੜ ਸਾਹੇ ਪਾਸ ।
ਤਿਨ ਕਹਿਆ, ਜੀ ਨਿਆਉ ਨਹੀ ਪਾਇਆ, ਕਹੇ ਰਾਮਦਾਸ ।
ਸਾਹੇ ਕਹਿਆ, ਆਏ ਜਾਹਰ ਕਰੇ ।
ਲੀਜੈ ਨਿਆਉ, ਮੂਲ ਨਾ ਡਰੇ ।੮੩।
ਸਾਹਿਬ ਰੋਬਰੋ ਸਾਹ ਦੇ ਆਏ ।
ਸਿੱਖ ਹਕੀਮ ਜਾਇ ਚਰਨੀ ਲਪਟਾਏ ।...੮ ।"

ਗੁਰੂ ਜੀ ਦੇ ਹੁਕਮ ਨਾਲ ਸਿੱਖ ਨੇ ਹੋਰ ਪੁੜੀ ਦਿਤੀ, ਜਿਸ ਨਾਲ ਬਾਦਸ਼ਾਹ ਦਾ ਸਾਰਾ ਰੋਗ ਦੂਰ ਹੋ ਗਿਆ । ਬਾਦਸ਼ਾਹ ਨੇ ਗੁਰਦੇਵ ਨੂੰ ਪਰਵਾਨਾ ਲਿਖ ਦਿਤਾ,

"ਸੁਣਦੇ ਹੀ ਅਪਨੀ ਹਥੀ ਪਰਵਾਨਾ ਸਾਹਿਬ ਨੂ ਲਿਖ ਦੀਆ ।
ਸੂਬੇ ਲਹੌਰ ਚਾਹੀਐ ਰਾਮਦਾਸ ਰਾਜੀ ਕੀਆ ।
ਸਾਹਿਬ ਲੈ ਫੁਰਮਾਨੁ ਖਾਸ ਆਏ ਲਹੌਰੁ ।
ਕਹਿਆ ਨਬਾਬ ਨੂੰ ਦੇਹੁ ਅਸਾਡੇ ਚੋਰ ।੮੮।
ਉਥੋਂ ਟੁਰਦੀ ਵੇਰੀ ਸਾਹ ਜਹਾਂ ਏਹੁ ਸੁਖਨ ਸੇ ਅਲਾਏ ।
ਮੇਰਾ ਗੁਨਾਹ ਮਾਫੁ ਕਰਨਾ ਮੈ ਕੀਤੀ ਸੀ ਕਿਸੇ ਦੇ ਕਹੇ ਕਹਾਏ ।
ਅਤੇ ਡਿਠੇ ਗਲਿ ਮੋਤੀ ਸਾਹਿਬ ਦੇ ਮਾਲ ।
ਬਾਦਸਾਹ ਦਾ ਮਨ ਲੁਭਾਣਾ, ਬਚਨ ਕੀਤਾ,
ਤੁਸਾਨੂੰ ਮੋਤੀ ਭੇਜਾਂਗੇ ਇਸ ਦੇ ਨਾਲ ।੮੯।
ਬਚਨ ਕੀਤਾ ਸਭ ਦਾ ਲੇਖਾ ਖੁਦਾਇ ਹੈ ਲੈਣਾ ।
ਇਸ ਦਾ ਬਦਲਾ ਤੈਨੂੰ ਪੁਤੁ ਹੈ ਦੇਣਾ ।
ਦਰਿ ਸਾਹਿਬ ਦੇ ਨਿਆਉ ਸੁਣੀਦਾ ।
ਇਥੇ ਮੈਲਾ ਮੈਲਾ, ਉਥੇ ਹਛਾ ਹੈ ਪੁਣੀਦਾ ।੯੦।
ਸੂਬੇ ਲਾਹੌਰ ਦੇ ਸਾਹੀ ਦਿਤੇ ਪਕੜਾਇ ।
ਪ੍ਰਿਥੀਏ ਕੇ ਡਰੇ ਛਪੇ ਕਿਧਰੇ ਜਾਇ ।
ਸਾਹਿਬ ਸਾਹੀ ਪਕੜਾਇਆ ਦੇ ਗਲਿ ਰਸੇ ਪਾਇ ।
ਆਖਣ ਲਗੇ, ਜੀ ਤੁਸਾਡੇ ਤਾਏ ਪ੍ਰਿਥੀਏ ਸਿਖਾਇਆ ਆਇ ।
ਬਿਸਟਾ ਦੇ ਤੋਬੜੇ ਬਦਨ ਚੜ੍ਹਾਏ ।

ਨਗਰ ਲਹੌਰ ਵਿਚਿ ਸਾਰੇ ਫਿਰਾਏ ।
ਦਸ ਦਸ ਪਉਲੇ ਕਹਿਆ ਬਨੀਆ ਸਿਰ ਮਾਰੇ ।
ਅਰੁ ਮੁਖ ਤੇ ਐਸੀ ਬਾਤ ਉਚਾਰੇ ।੯੨।
ਜੇਹੀ ਕੀਤੀ ਚੰਦੂ ਸਾਹੀ ਖਤ੍ਰੀ ।
ਹਥੋ ਹਥੀ ਪਾਇ ਮਾਰਿਆ ਛਿਤ੍ਰੀ ।
ਜਨਾਨੇ ਸਭ ਪਕੜ ਮੰਗਾਏ ।
ਇਕੁ ਨੁਹੁ ਸੀ ਉਨਾ ਦੀ ਚੰਗੀ, ਸੋ ਪੇਕੇ ਦਿਤੀ ਭਿਜਾਏ ।੯੩।
ਟਬਰੁ ਸਾਹੀਆ ਦਾ ਸਾਰਾ ਮਰਿਵਾਇਆ ।
ਤਬ ਪ੍ਰਿਥੀਏ ਦਾ ਪੁਤੁ ਮਿਹਰਵਾਨੁ ਭੀ ਆਇਆ ।
ਬਚਨ ਕੀਤਾ, ਅਸਾਡੇ ਮੁਹੁ ਨ ਲਗੋ ਉਠ ਜਾਉ ਧਾਮ ।
ਅਸਾਂ ਨਹੀ ਕਰਨਾ, ਜੋ ਏਨਾ ਕੀਤਾ ਕਾਮ ।੯੪।"

ਭਾਵ, ਅਸਾਂ ਤੁਹਾਥੋਂ ਬਦਲਾ ਨਹੀਂ ਲੈਣਾ, ਤੁਹਾਡੇ ਵਾਂਗ, ਤੁਹਾਡੇ ਨਾਲ ਬੁਰਾ ਨਹੀਂ ਕਰਨਾ,

"ਲੈ ਕੇ ਵੈਰ ਸਾਹਿਬ ਗਏ ਦੁਆਬੇ ।
ਮਿਲੇ ਜਾਇ ਆਪਨਿਆ ਮਨੁਖਾਂ ਨੂੰ, ਸਭ ਆਤਰ ਸੇ ਆਗੇ ।
ਉਥੇ ਜਾਗਾ ਲੈ ਕੇ ਇਕ ਥੇਹ ਬੰਧਵਾਇਆ ।
ਨਾਉ 'ਕਰਤਾਰਪੁਰ' ਰਖਵਾਇਆ ।੯੫।"

(ਕਰਤਾਰਪੁਰ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ ।)

੧੬੬੮ ਬਿ: ਵਿਚ ਛੇਵੇਂ ਪਾਤਸ਼ਾਹ ਫਿਰ ਅੰਮ੍ਰਿਤਸਰ ਆ ਗਏ ।

ਚੰਦੂ ਸ਼ਾਹ ਦੇ ਕੁੜਮ 'ਪੁਰੀ ਖਤਰੀ' ਵੀ ਮੁਸੱਦੀ ਸਨ । ਉਹਨਾਂ ਬਾਦਸ਼ਾਹ ਕੋਲ ਸ਼ਕਾਇਤ ਕੀਤੀ, ਕਿ ਗੁਰੂ ਜੀ ਨੇ ਮੋਤੀ ਨਹੀਂ ਭੇਜੇ । (ਲੇਖਕ ਭੁੱਲ ਕਰ ਕੇ ਜਹਾਂਗੀਰ ਦੀ ਥਾਂ ਸ਼ਾਹਜਹਾਨ ਲਿਖਦਾ ਹੈ । ਇਹ ਗਲਤ ਹੈ ।) ਸਰਕਾਰੀ ਕਰਮਚਾਰੀਆਂ ਸਿਪਾਹੀ ਭੇਜੇ । ਗੁਰੂ ਜੀ ਕਸ਼ਮੀਰ ਚਲੇ ਗਏ ।

ਪਿਛੋਂ ਬੇਗਮ ਨੂਰਜਹਾਂ ਨੇ ਬਾਦਸ਼ਾਹ ਨੂੰ ਸਮਝਾਇਆ, ਕਿ ਫ਼ਕੀਰਾਂ ਨਾਲ ਝਗੜਾ ਨਹੀਂ ਕਰਨਾ ਚਾਹੀਦਾ ।

੧੬੪੯ ਬਿ: ਵਿਚ ਗੁਰੂ ਜੀ ਕਸ਼ਮੀਰੋਂ ਵਾਪਸ ਆਏ ।

"ਸੰਮਤੁ ਸੈਲਾਂ ਸੋ ਉਨੰਜਵੇਂ ਸਾਹਿਬ ਕਸਮੀਰੋਂ ਆਏ ।
ਗੋਇੰਦਵਾਲ ਖਤ੍ਰੀ ਮਰਵਾਹੇ ਡੋਲਾ ਲੈ ਆਏ ।੧੦੦।
ਬਿਆਹੁ ਸਾਹਿਬ ਤੀਜਾ ਏਹੁ ਕੀਤਾ ।
ਇਕ ਮਾਤਾ ਮਦੋਦਰੀ ਬੇਟੀ ਸੂਰੀਆ ਦੀ, ਸੋ ਪਹਿਲੇ ਸੀ ਕਰ ਲੀਤਾ ।
ਦੂਜੇ ਮਾਤਾ ਨਾਨਕੀ ਬੇਟੀ ਲੰਮਾ ਦੀ ਰਾਮਦਾਸਪੁਰੋਂ ਬਿਆਹੀ ।
ਤੀਜੇ ਮਾਤਾ ਮਹਾਦੇਵੀ ਗੋਇੰਦਵਾਲੋਂ ਮਰਵਾਹੀ ।੧੦੧।
ਸੰਮਤੁ ਸੋਲਾਂ ਸੈ ਤ੍ਰੇਹਠਿ ਬਾਬੇ ਗੁਰਦਿਤੇ ਜਨਮੁ ਲੀਤਾ ।

ਮਾਤਾ ਮਦੋਦਰੀ ਦੇ ਉਦਰੋਂ, ਡੇਰਾ ਕਰਤਾਰਪੁਰ ਸੀ ਕੀਤਾ।
ਦੂਜੇ ਅਨੀ ਰਾਇ ਜੀ ਜਨਮੇ ਸੰਮਤੁ ਸੋਲਾਂ ਸੈ ਬਹਤ੍ਰ ਬੀਤਾ।
ਸਕਾ ਭਾਈ ਬਾਬੇ ਗੁਰਦਿਤੇ ਦਾ ਸਹੀ ਕੀਤਾ।੧੦੨।
ਫੇਰ ਸੂਰਤਿ ਸਿੰਘ ਜੀ ਜਨਮੇ ਮਾਤਾ ਮਰਵਾਹੀ ਕੇ ਧਾਮ।...੧੦੩।
ਸੰਮਤੁ ਸੋਲਾਂ ਸੈ ਤੇਹਟਵੇਂ ਸ੍ਰੀ ਹਰਿਗੋਬਿੰਦਪੁਰੇ।
ਸਾਹਿਬ ਅਟਲ ਰਾਇ ਜੀ ਜਨਮ ਧਰੇ।
ਮਾਤਾ ਮਰਵਾਹੀ ਦੇ ਉਦਰ ਤੇ ਆਏ।
ਸੂਰਤ ਸਿੰਘ ਅਟਲ ਰਾਇ ਸਕੇ ਭਾਈ ਕਹਾਏ।੧੦੪।"

(ਕਿਹੜੇ ਕਿਹੜੇ ਮਹਿਲ ਵਿਚੋਂ ਕਿਹੜੀ ਕਿਹੜੀ ਅੰਸ ਹੋਈ, ਇਸ ਵਿਚ ਵੀ ਮਤਭੇਦ ਹੈ।)

ਕਉਲਾਂ ਬਾਰੇ :

"ਬੇਟੀ ਕੁੜਮਾਵਾਂ ਦੀ ਮਾਤਾ ਕਉਲੋ ਚੌਥਾ ਡੋਲਾ ਬਿਆਹਿਆ।...੧੦੫।"

(ਸਰ ਗੋਕਲ ਚੰਦ ਨਾਰੰਗ ਤੇ ਕਨਿੰਘਮ ਵੀ ਕਉਲਾਂ ਨੂੰ ਹਿੰਦੂ ਲੜਕੀ ਮੰਨਦੇ ਹਨ। ਕੁਛ ਇਤਿਹਾਸਕਾਰ ਉਸ ਨੂੰ ਮੁਸਲਮਾਨ ਕਾਜ਼ੀ ਦੀ ਲੜਕੀ ਕਹਿੰਦੇ ਹਨ। ਮੇਰੀ ਰਾਇ ਹੈ, ਉਹ ਹਿੰਦੂ ਲੜਕੀ ਸੀ, ਪਰ ਕਾਜ਼ੀ ਦੇ ਘਰ ਗ਼ੁਲਾਮ ਵਜੋਂ ਸੀ।)

੧੬੭੪ ਬਿ: ਵਿਚ ਬੀਬੀ ਵੀਰੋ ਜੀ ਜਨਮੇ ਮਾਤਾ ਨਾਨਕੀ ਦੇ ਘਰ।

੧੬੭੮ ਬਿ: ਵਿਚ ਗੁਰੂ ਤੇਗ ਬਹਾਦਰ ਜੀ ਪਰਗਟ ਹੋਏ ਮਾਤਾ ਨਾਨਕੀ ਦੇ ਘਰ, ਅੰਮ੍ਰਿਤਸਰ ਵਿਚ।

ਛੇਵੇਂ ਗੁਰੂ ਜੀ ਨੇ ਸਿੱਖਾਂ ਵਿਚ ਪਾਹੁਲ ਦੀ ਇਕ ਨਵੀਂ ਮਰਯਾਦਾ ਚਲਾਈ। ਹਜ਼ੂਰ ਨੇ ਸਿੱਖਾਂ ਨੂੰ ਹੁਕਮ ਕੀਤਾ,

"ਜਿਸ ਨੂੰ ਸਿੱਖ ਹੋਵਨ ਦੀ ਹੋਵੇ ਅਤਿ ਚਾਹ।
ਸੋ ਉਥੇ ਚਲ ਜਾਵੇ ਖਾਹ ਮਖਾਹ।
ਹਛਾ ਸੁਚਾ ਕਟੋਰਾ ਕਰਿ ਵਿਚ ਪਾਣੀ ਪਾਣਾ।
ਪੰਜਾਂ ਸਿੱਖਾਂ ਦੇ ਅੰਗੂਠੇ ਸਜੇ ਪੈਰ ਉਪਰ ਪਾਣੀ ਵਹਾਣਾ।੧੧੦।
ਤਿਸ ਪਾਣੀ ਉਪਰਿ ਜਪੁ ਪੰਜ ਪਉੜੀਆਂ ਪੜ੍ਹਨਾ।
ਫੇਰ ਪੰਜ ਪਉੜੀਆਂ ਅਨੰਦ ਉਚਾਰਨਾ।
ਸੋ ਪਾਣੀ ਸਿੱਖ ਨੂੰ ਚਰਨਾਮ੍ਰਿਤ ਕਰ ਦੇਣਾ।
ਕਰ ਅਰਦਾਸ ਪ੍ਰਸਾਦਿ ਵਰਤਾਇ ਲੈਣਾ।੧੧੧।
ਉਪਦੇਸ ਕਰ ਸਿੱਖੀ ਦਾ ਸਿੱਖ ਨੂੰ ਨਾਲਿ ਮਿਲਾਣਾ।
ਬਿਨਾ ਗੁਰੂ ਦੇ ਘਰੁ ਸਿੱਖ ਹੋਰਥੇ ਨ ਜਾਣਾ।
ਧਰਮ ਦੀ ਕਿਰਤ, ਕੁਸੰਗਤਿ ਦਾ ਤਿਆਗੁ।
ਓਹੁ ਸਿੱਖ ਗੁਰੂ ਕਾ ਹੋਆ ਉਜਲ ਭਾਗੁ।੧੧੨।"

(ਏਥੇ ਅਟੱਲ ਰਾਏ ਦੀ ਸਾਖੀ ਵੀ ਹੋਰ ਤਰ੍ਹਾਂ ਹੀ ਹੈ।)

ਰੀਗਾ ਨੂੰ ਯਾਤਰੀ ਜਾ ਰਹੇ ਸਨ। ਕਿਸੇ ਇਸਤਰੀ ਦਾ ਬੱਚਾ ਮਰ ਗਿਆ। ਲੋਕਾਂ ਦੇ ਢੱਸਣ ਉੱਤੇ ਬਾਬਾ ਅਟੱਲ ਜੀ ਨੇ ਉਸ ਨੂੰ ਜ਼ਿੰਦਾ ਕਰ ਦਿਤਾ।

"ਆਠ ਬਰਸ ਕੇ ਯਹਿ ਬਾਲ ਨੈਦਾਨ।
ਤਿਨ ਪਾਉ ਲਗਾਇ ਕਹਿਆ, ਵੇ ਉਠ ਖਾਂ ਜੁਆਨ।
ਰਾਮ ਰਾਮ ਕਰਤਾ ਵਹੁ ਨਰ ਉਠ ਖੜੋਤਾ।
ਖ਼ਬਰ ਗਈ ਹਜ਼ੂਰ, ਅਟਲ ਰਾਇ ਜੀਵਾਇਆ ਨਰ ਮੂਆ ਹੋਤਾ।੧੧੬।"

ਛੇਵੇਂ ਗੁਰੂ ਜੀ ਨੇ ਬੁਲਾ ਕੇ ਕਿਹਾ,

"ਗੁਰੂ ਹਰਿਗੋਬਿੰਦ ਰਾਇ ਜੀ ਸਦੇ ਅਟਲ ਰਾਇ।
ਕਹਿਆ, ਬੁਰਾ ਕੀਤਾ ਜੋ ਮੋੜੀ ਰਜਾਇ।
ਰਜਾਇ ਸਾਈਂ ਦੀ ਕਿਸੇ ਨਹੀ ਫੇਰੀ।
ਇਹ ਗਲਿ ਬੇਟਾ ਤੁਸਾਂ ਕੀਤੀ ਬਹੁਤ ਮੰਦੇਰੀ।੧੧੭।
ਬੇਟਾ ਅਟਲ ਰਾਇ ਜੀ ਗੁਸਾ ਕਰਿ ਘਰਿ ਉਠਿ ਆਏ।
ਆਵਤ ਤਿਆਗੀ ਦੇਹ ਦਿਵਪੁਰਹਿ ਸਿਧਾਏ।
ਕੀਆ ਸਿਸਕਾਰੁ ਕਉਲਸਰ ਤੀਰ।
ਬਚਨ ਕੀਆ, ਐਸਾ ਗੁਸਾ ਕਰਿ ਤਿਆਗਿਆ ਸਰੀਰ।੧੧੮।"

੧੬੯੨ ਬਿ: ਨੂੰ ਬੀਬੀ ਵੀਰੋ ਦਾ ਵਿਆਹ ਹੋਇਆ। (ਏਥੇ ਵੀ ਲੇਖਕ ਗ਼ਲਤ ਲਿਖਦਾ ਹੈ।)

"ਬੀਬੀ ਵੀਰੋ ਦਾ ਵਿਆਹ ਭਲਿਆਂ ਕੋ ਦਏ।...੧੨੯।"

ਫਿਰ ਲਿਖਿਆ ਹੈ,

"ਕਰਤਾਰਪੁਰ ਆਇਕੇ ਬੀਬੀ ਵੀਰੋ ਵਿਆਹੇ ਦਿਤੀ।...੧੨੧।"

(ਬੀਬੀ ਵੀਰੋ ਦਾ ਵਿਆਹ ਝਬਾਲ ਹੋਇਆ ਸੀ, ਕਰਤਾਰਪੁਰ ਨਹੀਂ।)

"ਬਾਬੇ ਗੁਰਦਿਤੇ ਦਾ ਕੀਤਾ ਬਿਆਹੁ ਕਰਤਾਰਪੁਰ।
ਮਾਤਾ ਕਰਮਭਰੀ ਬੇਟੀ ਸਿਖੜਾਂ ਦੀ ਆਈ ਘਰਿ ਮਾਹ।
ਫੇਰ ਸੂਰਤ ਸਿੰਘ ਜੀ ਘਰਿ ਸੁਭਿਖੀਆ ਦੇ ਵਿਆਹੇ।
ਨਾਨਕੇ ਸੂਰਤ ਸਿੰਘ ਦੇ ਗੋਇੰਦਵਾਲ ਮਰਵਾਹੇ।੧੨੨।"

ਬਾਬਾ ਗੁਰਦਿਤਾ ਜੀ ਦੇ ਦੂਸਰੇ ਵਿਆਹ ਦੀ ਸਾਖੀ।

"ਸੰਮਤੁ ਸੋਲਾਂ ਸੈ ਤ੍ਰਿਆਸੀ ਹੈਸੀ ਭਇਆ।
ਇਕ ਸਿੱਖ ਹਜ਼ੂਰ ਡੋਲਾ ਹੈਸੀ ਲੈ ਗਇਆ।
ਸਾਹਿਬ ਨ ਕੀਤਾ, ਛਡਿਆ ਮੋੜ।
ਉਨਾ ਸਿੱਖਾਂ ਨਾਲਿ ਬਾਬੇ ਗੁਰਦਿਤੇ ਦੇ ਪਾਇਆ ਜੋੜ।੧੨੯।
ਦਇਆ ਦੇਵੀ ਨਾਉਂ ਬੀਬੀ ਬੇਟੀ ਸਿੱਖਾਂ ਰਿਖਰਾਵਾਂ ਦੀ।
ਬਾਬਾ ਗੁਰਦਿਤੇ ਕੀਤਾ ਕਾਰਜ ਨਾਲਿ ਜੰਞ ਚੜੀ ਭਿਰਾਵਾਂ ਦੀ।
ਨਾ ਪਿਤਾ ਪਾਸੋ ਪੁਛਿਆ, ਨਾ ਪਿਤਾ ਦੀ ਲਈ ਸਲਾਹ।

ਕੀਤਾ ਅਪਨੇ ਆਪ ਬੇਪਰਵਾਹੀ ਵਿਆਹੁ।੧੩੦।"

ਵਿਆਹ ਸਮੇਂ ਲੜਕੀਆਂ ਗੀਤ ਗਾਂ ਰਹੀਆਂ ਸਨ। ਛੇਵੇਂ ਗੁਰੂ ਜੀ ਨੇ ਕਿਹਾ, ਇਹ ਕੌਣ ਰੋਂਦਾ ਹੈ?

ਨਵੀਂ ਵਿਆਹੀ ਗੁਰਦਿਤਾ ਜੀ ਦੀ ਪਤਨੀ (ਉਪਰਲੇ ਵਾਕ ਸੁਣ ਕੇ) ਗੁਰੂ ਮਹਾਰਾਜ ਦੇ ਚਰਨਾਂ 'ਤੇ ਆ ਢੱਠੀ, ਤੇ ਬੇਨਤੀ ਕੀਤੀ,

"ਮੈ ਆਪ ਨਹੀਂ ਆਈ, ਮਾਪੇ ਲੈ ਆਏ।
ਮੇਰੇ ਕਹੇ ਕੀ ਹਥਿ ਹੈ, ਤੁਸਾਂ ਜੋ ਐਸੇ ਮੰਦੇ ਸੁਖਨ ਅਲਾਏ।੧੩੪।
ਮੈ ਨਿਮਾਣੀ ਨਿਰਾਸੀ, ਮੇਰਾ ਕੋਈ ਨਹੀਂ।
ਨਾਲੇ ਪਕੜੇ ਚਰਨ, ਨਾਲੇ ਰੋਵੈ ਮੂੰਹੋਂ ਨਿਮਾਣੀ ਕਹੀ।
ਸਾਹਿਬ ਭਏ ਦਇਆਲ ਬਚਨ ਏਹੁ ਤਬ ਕਹਿਆ।
ਤੂ ਕਿਉ ਨਿਮਾਣੀ, ਸਭ ਕਿਛ ਤੇਰਾ ਹੀ ਹੋਇ ਰਹਿਆ।੧੩੫।"

੧੬੮੪ ਬਿ: ਵਿਚ ਅਨੀ ਰਾਏ ਜੀ ਦਾ ਵਿਆਹ ਹੋਇਆ।

ਗੁਰੂ ਜੀ ਪਾਸ ਦੋ ਚਿੱਟੇ ਬਾਜ਼ ਸਨ। ਉਹਨਾਂ ਵਿਚੋਂ ਇਕ ਪੈਂਦੇ ਖ਼ਾਂ ਦੇ ਜਵਾਈ ਚਿਮਨ ਖ਼ਾਂ ਨੇ ਪਕੜ ਕੇ ਲੁਕਾ ਲਿਆ। ਸ਼ਿਖਾਂ ਨੇ ਬਾਜ਼ ਮੰਗਿਆ, ਤਾਂ ਚਿਮਨ ਖ਼ਾਂ ਪੰਜ ਸੱਤ ਕੋਹ ਦੂਰ ਜਾ ਟਿਕਿਆ। ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਬੁਲਾ ਕੇ ਪੁਛਿਅ, ਉਹ ਵੀ ਬੇਈਮਾਨ ਹੋ ਗਿਆ। ਉਹ ਦੋਵੇਂ ਲਾਹੌਰ ਜਾ ਫ਼ਰਯਾਦੀ ਹੋਏ।

੧੬੮੬ ਬਿ: ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਵਿਆਹ ਸੁਭਿਖੀ ਖ਼ਤਰੀਆਂ ਘਰ ਗੁਜਰੀ ਜੀ ਨਾਲ ਹੋਇਆ।

ਗੁਰਦੇਵ ਨੇ ਪਰਵਾਰ ਪਹਾੜ ਭੇਜ ਦਿਤੇ, ਤੇ ਆਪ ਜੰਗ ਵਾਸਤੇ ਤਿਆਰ ਹੋ ਖਲੇ। ਦੋ ਦਿਨ ਲੜਾਈ ਹੋਈ। ਚਿਮਨ ਖ਼ਾਂ (ਉਸਮਾਨ ਖ਼ਾਂ) ਅਮਰ ਸਿੰਘ ਹੱਥੋਂ ਮਰਿਆ। ਪੈਂਦੇ ਖ਼ਾਂ ਲੂਣ ਹਰਾਮੀ ਹੋਇ ਮਰਿਆ, ਸੰਮਤ ੧੬੮੭ ਬਿ:।

ਗੁਰੂ ਜੀ ਕਰਤਾਰਪੁਰ ਛੱਡ ਕੇ ਕੀਰਤਪੁਰ ਜਾ ਵੱਸੇ।

੧੬੮੮ ਬਿ: ਕੱਤਕ ਵਿਚ, ਬਾਬਾ ਗੁਰਦਿਤਾ ਜੀ ਦੇ ਘਰ ਧੀਰ ਮੱਲ ਦਾ ਜਨਮ ਹੋਇਆ।

ਦੂਸਰੇ ਮਹਿਲਾਂ ਵਿਚੋਂ ਹਰਿ ਰਾਏ ਜੀ ਪਰਗਟ ਹੋਏ ਮਾਘ ਮਹੀਨੇ ਵਿਚ,

"ਜਨਮੇ ਹਰਿ ਰਾਏ, ਮਾਤਾ ਆਪੋ ਆਪਣੀ, ਬਾਲਕ ਦੋਇ।...੧੫੭।"

੧੬੯੦ ਬਿ: ਵਿਚ ਸੂਰਤ ਸਿੰਘ ਜੀ ਦੇ ਘਰ ਦੀਪ ਚੰਦ ਦਾ ਜਨਮ ਹੋਇਆ।

ਬਾਬਾ ਗੁਰ ਦਤਾ ਜੀ ਸਰੀਰ ਦੇ ਬੜੇ ਭਾਰੇ ਸਨ, ਇਸ ਵਾਸਤੇ ਉਹਨਾਂ ਨੂੰ ਸਾਰੇ 'ਬਾਬਾ' ਕਹਿੰਦੇ ਸਨ।

ਛੇਵੇਂ ਗੁਰਦੇਵ ਗੁਰਦਿਤਾ ਜੀ ਨੂੰ ਗੱਦੀ ਦੇਣਾ ਚਾਹੁੰਦੇ ਸਨ, ਪਰ,

"ਇਕ ਦੂਇ ਜਾਗਾ ਅਜਮਤ ਦਿਖਾਈ।
ਨਾਲੇ ਮੁਈ ਗਊ ਜੀਵਾਈ।੧੬੦।
ਪਿਤਾ ਸੁਣ ਕੇ ਕਲਪਤਿ ਭਏ।

ਸੋ ਕਰਿ ਗੁਸਾ ਗੁਰਦਿਤਾ ਜੀ ਦੇਹ ਤਜ ਗਏ ।
ਲਘ ਸੁਤ ਜੋ ਤਾਂ ਕੇ ਆਹੇ ਹਰਿ ਰਾਇ ।
ਤਾਂ ਕੋ ਦਾਦੇ ਦਈ ਗੁਰਾਇ ।੧੬੧।"

ਹਰਿ ਰਾਇ ਜੀ ਨੂੰ ੧੬੯੨ ਬਿ: ਵਿਚ ਗੁਰਿਆਈ ਮਿਲੀ ।

"ਚਾਰ ਬਰਸ ਦੇ ਬਾਲਕ ਆਹੇ ਹਰਿਰਾਇ ।
ਟਿਕਾ ਦਿਤਾ ਆਪ ਦਾਦੇ ਬਹਾਇ ।੧੬੪।
ਤੀਨ ਬਰਸ ਆਪ ਸਲਾਮਤਿ ਰਹੇ ।
ਗੁਰ ਹਰਿਰਾਇ ਬਾਲਕ ਸਭ ਕੋਈ ਕਹੇ ।
ਸੰਮਤ ਸੋਲਾਂ ਸੈ ਪਚਾਨਵੇਂ ਭਏ ।
ਚੇਤ ਸੁਦੀ ਦਸਮੀ ਦੇਹ ਤਜ ਸੁਰਪੁਰ ਨੂੰ ਗਏ ।੧੬੫।"
"ਨਦੀ ਕਨਾਰੇ ਜਲ ਕਾ ਵਹੇ ਪ੍ਰਵਾਹ ।
ਪਤਾਲ ਪੁਰੀ ਨਾਮ ਹੈ ਤਾਹ ।੧੬੬।
ਫੂਲ ਹਰਿਸਰਿ ਭੇਜੇ ਪਾਲਕੀ ਪਾਇ ।
ਕਰ ਧਰਮ ਸਾਂਤਿ ਦਿਜ ਦਿਤੇ ਜਿਵਾਇ ।...੧੬੭।"

(ਲੇਖਕ ਫੁੱਲ ਗੰਗਾ ਭੇਜਣ ਤੇ ਪੰਡਤਾਂ ਨੂੰ ਭੋਜਨ ਛਕਾਉਣਾ ਨਹੀਂ ਭੁੱਲਦਾ। ਏਸੇ ਪੰਡਤ-ਬ੍ਰਿਤੀ ਨੇ ਹੀ ਸਿੱਖੀ ਨੂੰ ਢਾਹ ਲਾਈ ਹੈ ।)

# ਸੱਤਵਾਂ ਚਰਣ

(ਇਸ ਚਰਣ ਵਿਚ ਬਹੁਤਾ ਵਿਸਥਾਰ ਨਹੀਂ । ਇਸ ਲਈ ਇਹ ਬਿਨਾਂ ਟੀਕਾ ਟਿਪਣੀ ਦੇ ਛਾਪ ਰਹੇ ਹਾਂ ।)

"ਬਾਬੇ ਗੁਰਦਿਤੇ ਦਾ ਬੇਟਾ ਗੁਰੂ ਹਰਿਾਇ ਜੀ ਗੁਰੂ ਹਰਿਗੋਬਿੰਦ ਦਾ ਪੋਤਾ ।
ਦੋਨੋ ਭਾਈ ਬਡਾ ਧੀਰਮਲੁ ਛੋਟਾ ਹਰਿਰਾਇ ਜੀ ਹੋਤਾ ।
ਚਾਰਿ ਬਰਸ ਕੇ ਬਾਲਕ ਗੁਰਿਆਈ ਪਾਈ ।
ਸਤਿ ਬਰਸ ਦੇ ਭਏ ਜਬ, ਦਾਦਾ ਸੁਰਪੁਰ ਗਇਆ ਸਿਧਾਈ ।੧।
ਸੰਸਤੁ ਸੋਲਾਂ ਸੈ ਸਤਾਨਬੇ ਜਬ ਗਏ ।
ਤਬ ਗੁਰੂ ਹਰਿਰਾਇ ਜੀ ਅਨੂਪ ਗਾਉਂ ਮੈ ਬਿਆਹੁ ਕਰਤੇ ਭਏ ।
ਮਾਤਾ ਕੋਟ ਕਲਿਆਣੀ ਤਾਂਕੇ ਧਾਮ ਆਈ ।
ਤਾਂਕੇ ਟਹਲਣ ਮਾਤਾ ਪੰਜਾਬੋ ਨਾਮ ਕਹਾਈ ।੨।
ਸੋ ਮਾਤਾ ਨਾਲੋਂ ਚਤੁਰ ਬੁਧੀਵਾਨ ਸਿਆਣੀ ।
ਸੋਈ ਬ੍ਰਿਆਹੁ ਆਹੀ ਕੁਆਰੀ ਖਤ੍ਰਾਣੀ ।
ਸੰਮਤੁ ਸੋਲਾਂ ਸੈ ਅਠਾਨਵੇਂ ਦੀਪ ਚੰਦ ਕਾ ਕਾਜ ਰਚਾਇਆ ।
ਮਾਤਾ ਪੰਜਾਬੋ ਡੋਲਾ ਸੁਨੀਤ ਕਹਾਇਆ ।੩।

ਸੰਮਤੁ ਸਤਾਰਾਂ ਸੈ ਪੰਜ ਜਬ ਥੇ ਗਏ।
ਮਾਤਾ ਪੰਜਾਬੋ ਦੇ ਜਠੇਰੇਂ ਤਬ ਰਾਮਰਾਇ ਜੀ ਜਨਮੁ ਲਏ।
ਪੰਦ੍ਹਾਂ ਬਰਸਾਂ ਦਾ ਦੀਪ ਚੰਦ ਹੋਆ ਗੁਰੂ ਹਰਿਗੋਬਿੰਦ ਦਾ ਪੋਤਾ।
ਚਾਚੇ ਸੂਰਤ ਸਿੰਘ ਦਾ ਬੇਟਾ ਗੁਰੂ ਹਰਿਰਾਇ ਜੀ ਦਾ ਭਾਈ ਪਿਤ੍ਰੀਆ ਹੋਤਾ।੪।
ਮਾਤਾ ਨੰਦੋ ਤਾਂਕੇ ਧਾਮ ਬਿਆਹੀ ਪਹਲੇ ਆਈ।
ਫੇਰ ਹੋਰੁ ਦੂਜੀ ਦੀਪ ਚੰਦ ਜੀ ਕੀਤੀ ਕੁੜਮਾਈ
ਸੰਮਤੁ ਸੋਲਾਂ ਸੈ ਨੜਿਨਬੇ ਬਿਆਹੁ ਦੂਜਾ ਕਰਿਆ।
ਨਾਉਂ ਮਾਤਾ ਚੈਨੀ ਮਾਪਿਆਂ ਤਿਸਦਾ ਧਰਿਆ।੫।
ਮੇਲਾ ਵਡਾ ਲਗੇ ਸੰਗਤਾਂ ਬਹੁਤੁ ਹੀ ਆਵਨਿ।
ਕਥਾ ਕੀਰਤਨ ਗ੍ਰੰਥਿ ਪੋਥੀ ਸਬਦ ਬਹੁਤ ਹੀ ਗਾਵਨਿ।
ਅਤੇ ਸੰਮਤੁ ਸਤਾਰਾਂ ਸੈ ਤੇਰਵੇਂ
ਸਾਹਿਬ ਗੁਰੂ ਤੇਗ ਬਹਾਦਰ ਜੀ ਤੀਰਥੀਂ ਸੇ ਟੁਰ ਗਏ।
ਅਪਨਾ ਕਬੀਲਾ ਨਾਲਿ ਸੇ ਲਏ ਗਏ।੬।
ਸੂਰਤ ਸਿੰਘ ਭਾਵੇ ਸੂਰਤ ਮਲੁ ਕਹੀਐ।
ਨਾਮ ਦੁਇ, ਨਰ ਇਕੋ ਲਹੀਐ।
ਸੂਰਤ ਸਿੰਘ ਅਰੁ ਅਨੀਰਾਇ ਪਾਛੇ ਰਹੇ ਦੋਨੋ ਭਾਈ।'
ਤਾਂਕਾ ਭਤੀਜਾ ਹਰਿਰਾਇ ਜਿਨਿ ਗੁਰਿਆਈ ਪਾਈ।੭।
ਤਬ ਧਾਮ ਹਰਿਰਾਇ ਜੀ ਦੇ ਬੀਬੀ ਇਕ ਭਈ।
ਮਾਤਾ ਪੰਜਾਬੋ ਦੇ ਉਦਰ ਤੇ ਭਵ ਲਈ।
ਸੰਮਤੁ ਸਤਾਰਾਂ ਸੈ ਦਸ ਜਬ ਥੇ ਗਏ।
ਤਬ ਦੀਪ ਚੰਦ ਘਰਿ ਬੇਟਾ ਗੁਲਾਬ ਰਾਇ ਜੀ ਭਏ।੮।
ਮਾਤਾ ਨੰਦੋ ਜੀ ਦੇ ਉਦਰ ਤੇ ਗੁਲਾਬ ਰਾਇ ਜੀ ਆਏ।
ਦੂਜੇ ਮਾਤਾ ਚੈਨੀ ਤੇ ਜਨਮ੍ਯਾ ਸਾਮ ਸਿੰਘ ਜੀ ਭਵ ਲਏ।੯।
ਗੁਲਾਬ ਰਾਇ ਸਾਮ ਸਿੰਘ ਦੋਨੋ ਨਾਮ ਧਰਿਆ।
ਦੋਨੋ ਭਾਈ ਜਨਮੇਂ ਇਕ ਮਾਸ ਵਿਥ ਪਰਿਆ।
ਸੰਮਤੁ ਸਤਾਰਾਂ ਸੈ ਯਾਰਾਂ ਜਬ ਥੇ ਗਏ।
ਸ੍ਰੀ ਹਰਿਕ੍ਰਿਸ਼ਨ ਜੀ ਤਬ ਜਨਮੁ ਲਏ।
ਖਟ ਬਰਸ ਰਾਮਰਾਇ ਤੇ ਛੋਟੇ।
ਬੇਟਾ ਗੁਰੂ ਹਰਿਰਾਇ ਜੀ ਦਾ ਮਾਤਾ ਕੋਟ ਕਲਿਆਣੀ ਕੇ ਉਦਰੋਂ ਹੋਤੇ।੧੦।
ਰਾਮਰਾਇ ਅਰ ਹਰਿ ਕ੍ਰਿਸਨ ਕਹੇ।
ਦੋਨੋ ਭਾਈ ਜਬ ਬਡੇ ਹੋਤੇ ਭਏ।
ਰਹਤੇ ਬਹਤੇ ਸੁਖ ਸੋ ਦੇਹਨਿ ਬਹੁਤੇ।੧੧।
ਹਰਿ ਕ੍ਰਿਸਨ ਨੂੰ ਗੁਰਿਆਈ ਦਾ ਦੀਜੈ ਟਿਕਾ।

ਪੁਤੁ ਹੈ ਸਵਾਨੀ ਦਾ ਬਰਸ ਪੰਜਾਂ ਦਾ ਏਹ ਇਕਾ।
ਅਗੇ ਗ੍ਰਿਸਤ ਦੀ ਤਜੀ ਮਨ ਚਾਹ।
ਜਤ ਕੀ ਬੰਧੀ ਕੁਪੀਨ ਰਹੇ ਤਪ ਭਜਨ ਕੇ ਮਾਹ।੧੨।
ਸੰਮਤੁ ਸਤਾਰਾਂ ਸੈ ਅਠਾਰਾਂ ਜਬ ਬੀਤ ਗਏ।
ਤਬ ਬੇਟਾ ਦੀਪ ਚੰਦ ਸਾਮ ਸਿੰਘ ਜੀ ਬਿਆਹੁ ਲਏ।
ਬੀਬੀ ਨੂਪੀ ਮਾਤਾ ਕੰਨਿਆਂ ਧਾਮ ਸਾਮ ਸਿੰਘ ਦੇ ਆਈ।
ਮਾਤਾ ਪਿਤਾ ਦੇ ਮਨ ਅਤੀ ਭਈ ਵਧਾਈ।੧੩।
ਅਗੇ ਮਹੀਨਾ ਕਤਕ ਕਾ ਵਦੀ ਨਉਮੀ ਥਿਤ ਆਵਤ ਭਈ।
ਤਬ ਸਾਹਿਬ ਗੁਰੂ ਹਰਿਰਾਇ ਜੀ ਤਜੁ ਦੇਹੀ ਸੁਰਪੁਰ ਦੀ ਸੁਧ ਲਈ।
ਸੰਮਤੁ ਸਤਾਰਾਂ ਸੈ ਅਠਾਰਾਂ ਬਖਾਨੇ।
ਕੀਰਤਪੁਰ ਕੀਆ ਸਿਸਕਾਰੁ ਮਹਾਨੇ।
ਤੀਸ ਬਰਸ ਕੀ ਜਗਤ ਮੈ ਆਉ ਗੁਜਾਰੀ।
ਚਵੀ ਬਰਸ ਗੁਰਿਆਈ ਧਾਰੀ।
ਦੁਇ ਬਰਸ ਰਹੇ ਤਿਆਗੀ।
ਕੀਤਾ ਜੋਗ ਰਹੇ ਸਮਾਧ ਧਾਰੀ।੧੫।
ਫਿਰਿ ਤਜੁ ਦੇਹ ਸੁਰਪੁਰ ਕੋ ਗਏ।
ਪਾਛੇ ਦੇਹ ਜਲਾਵਤ ਭਏ।
ਫੂਲ ਹਰਿਸਰ ਕੋ ਦੀਏ ਪਠਾਏ।
ਰਾਮਰਾਇ ਜੀ ਕਰਮਾ ਪਰ ਬੈਠੇ ਆਏ।੧੬।
ਕਰਮ ਕਿਰਿਆ ਧਰਮੁ ਸਾਂਤਿ ਕੀਨੀ।
ਜਿਵਾਏ ਬ੍ਰਹਮਨ ਹਛੀ ਦਛਨਾ ਦੀਨੀ।...੧੭।"

(ਗੁਰੂ ਹਰਿਕ੍ਰਿਸ਼ਨ ਜੀ ਦੇ ਗੱਦੀ ਪਰਾਪਤ ਕਰਨ ਦਾ ਕਾਰਨ ਲੇਖਕ ਸਿਰਫ ਇਹ ਦੇਂਦਾ ਹੈ, ਕਿ ਹਰਿਕ੍ਰਿਸ਼ਨ ਜੀ ਸੁਆਣੀ ਦੇ ਪੁੱਤਰ ਤੇ ਰਾਮਰਾਏ ਜੀ ਗੋਲੀ ਦੇ ਸਨ। ਰਾਮਰਾਏ ਵੱਲੋਂ ਗੁਰਬਾਣੀ ਉਲਟਾਉਣ ਦਾ ਜ਼ਿਕਰ ਨਹੀਂ ਕਰਦਾ।)

(ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅੰਤਮ ਸੰਸਕਾਰ ਪਾਤਾਲਪੁਰੀ ਹੋਇਆ ਸੀ। ਉਸ ਤੋਂ ਪਿਛੋਂ ਗੁਰੂ ਸਾਹਿਬਾਨ ਦੇ ਫੁੱਲ ਪਾਤਾਲਪੁਰੀ ਹੀ ਪਰਵਾਹੇ ਜਾਂਦੇ ਰਹੇ ਹਨ। ਅਜੇ ਤਕ ਵੀ ਸਿੱਖਾਂ ਵਿਚ ਪਾਤਾਲਪੁਰੀ ਫੁੱਲ ਪਰਵਾਹੁਣ ਦੀ ਪਰਵਿਰਤੀ ਹੈ। ਪਰ ਛਿੱਬਰ ਸਾਹਿਬ ਨੇ ਤਾਂ ਹਰ ਹਾਲ ਫੁੱਲ ਗੰਗਾ ਹੀ ਭੇਜਣੇ ਹਨ, ਤੇ ਪੰਡਤਾਂ ਨੂੰ ਦਾਨ ਦੱਛਣਾ ਵੀ ਦੁਆਉਣੀ ਹੈ।)

# ਅੱਠਵਾਂ ਚਰਨ

"ਸੰਮਤ ਸਤਾਰਾਂ ਸੈ ਯਾਰਾਂ ਥੇ ਗਏ।

ਗੁਰੂ ਹਰਿ ਕ੍ਰਿਸ਼ਨ ਜੀ ਜਨਮ ਤਬ ਥੇ ਲਏ ।
ਸਾਵਣ ਦਿਨ ਨਉ ਜਬ ਬੀਤੇ ।
ਚਾਨਣੇ ਪਖ ਸੁਭ ਨਿਛਤ੍ਰ ਨਿਸ ਅਢਾਈ ਜਾਮ ਰੀਤੇ ।੧।"

੧੭੧੭ ਬਿ. ਵਿਚ ਗੁਰਿਆਈ ਮਿਲੀ । ਦੋਹਾਂ ਭਰਾਵਾਂ ਵਿਚ ਗੱਦੀ ਬਦਲੇ ਝਗੜਾ ਚੱਲ ਪਿਆ । ਰਾਮਰਾਇ ਦਿੱਲੀ ਫ਼ਰਯਾਦੀ ਜਾ ਹੋਇਆ ।

"ਪਰ ਉਥੇ ਗਲਿ ਨ ਕੀਤੀ ਕਚੀ ਪਿਲੀ, ਅਉਰੰਗਾ ਸੀ ਬੜਾ ਹੁਜਤੀ ਬੇਪੀਰੁ ।
ਪਰ ਇਹ ਧੀਰਜਵਾਨ ਸਾਂਤਕੀ ਸਰੀਰ ।੪।
ਉਨ ਕਹਿਆ, ਕੁਝ ਦਿਖਾਉ ਅਜਮਤ ।
ਇਨ ਕਹਿਆ, ਦੇਖੋ ਸਚਿ ਮੁਚਿ ਸਾਹ ਸਲਾਮਤਿ ।
ਜੋ ਉਨਾ ਕਹਿਆ, ਇਨਾ ਦਿਤੀ ਦਿਖਾਇ ।
ਨਾਲੇ ਰਖਿਆ ਅਪਨਾ ਆਪ ਬਚਾਇ ।੫।
ਕੈਲਾਸਰ ਦੀ ਦੂਣ ਲਈ ਲਿਖਾਇ ਇਨਾਮ ।
ਇਨਾਂ ਬਦਖਾਹੀ ਦਾ ਕੁਛ ਨ ਕੀਤਾ ਕਾਮ ।
ਲੈ ਇਨਾਮ ਉਥੋਂ ਉਠਿ ਆਏ ।
ਏਨਾਂ ਆਏ ਕੈਲਾਸਰ ਵਿਚਿ ਡੇਰਾ ਪਾਏ ।੬।

(ਅੱਗੇ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਰੇ ਲਿਖਦਾ ਹੈ ।)

"ਕੁਮਾਰ ਅਵਸਥਾ ਬਾਲਕ ਅਠ ਸਾਲ ।
ਤੁਰਕਾਂ ਦੇ ਨਹੀਂ ਸੇ ਲਗਦੇ ਭਾਲ ।
ਉਹ ਅਣਹੋਣੀ ਕਰਨੋ ਨਾਹੀ ਸੇ ਡਰਦੇ ।
ਇਤ ਕਾਰਨ ਸਭ ਮਨੇ ਸੇ ਕਰਦੇ ।੮।
ਮਨੇ ਕਰਦਿਆਂ ਅਪਾਸੇ ਇਹ ਦਿਲੀ ਗਏ ।
ਅੰਕ ਬਿਧਾਤਾ ਦੇ ਕਿਨੇ ਨ ਮਿਟਏ ।
ਏਹ ਗਲਿ ਸੁਣੀ ਸ੍ਰੀ ਰਾਮਰਾਇ ।
ਉਨ ਐਸੇ ਸਭਾ ਮੈ ਕਹਿਆ ਸੁਣਾਇ ।੯।
ਬਲੀ ਦਾ ਬਕਰਾ ਭੀ ਗਇਆ ਦਿਲੀ ।
ਐਸਾ ਨ ਹੋਵੈ ਕਾਈ ਬਾਤ ਕਰੇ ਕਚੀ ਪਿਲੀ ।
ਹੈ ਨੈਦਾਨ ਬਾਲ ਇਆਨਾ । ਤੁਰਕ ਹੁਜਤੀ ਬੜੇ ਸੈਤਾਨਾ ।੧੦।
ਏਹੁ ਜਾਇ ਦਿਲੀ ਪ੍ਰਾਪਤਿ ਭਏ ।
ਨਗਰ ਖਬਰ ਹੋਈ ਤਰੇ ਲੋਏ ।
ਰਾਜਾ ਜਸਵੰਤੁ ਦੀਦਾਰ ਨੂੰ ਆਇਆ ।
ਤਿਨ ਸ੍ਰੀ ਕ੍ਰਿਸਨ ਭਗਵਾਨ ਦਾ ਦਰਸਨ ਪਾਇਆ ।੧੧।
ਤਿਨ ਅਪਨੇ ਧਾਮ ਜਾ ਰਾਨੀ ਪੈ ਕੀਆ ਬਖਾਨ ।
ਦੇਖੇ ਹੈ ਪ੍ਰਤਖ ਸ੍ਰੀ ਭਗਵਾਨ ।

ਰਾਣੀ ਵਡੀ ਬੇਨਤੀ ਇਹ ਤਬ ਕਰੀ।
ਜੋ ਐਸੇ ਹੈ ਸ੍ਰੀ ਭਗਵਾਨ ਨਰਹਰੀ।੧੨।
ਆਗਿਆ ਦਰਸਨ ਕੀ ਹਮਕੋ ਦੀਜੈ।
ਕਹਿਆ ਡੇਰੇ ਬੁਲਾਇ ਕਰਿ ਦਰਸਨ ਕੀਜੈ।
ਤਿਨ ਬਹੁਤੁ ਜਤਨ ਕਰੁ ਸਾਹਿਬ ਬੁਲਾਏ।
ਨਾਲੇ ਕਰਿ ਪ੍ਰਤਗਿਆ ਲੀਏ ਅਜਮਾਏ।੧੩।
ਰਾਣੀ ਸਉ ਪੁਸਾਕ ਸਾਹਿਬ ਵਾਸਤੇ ਬਨਵਾਈ।
ਝਗਾ ਪਗੜੀ ਚਰਨਾਂ ਇਕ ਲਾਈ।
ਏਕੁ ਪੁਸਾਕੁ ਪੁਰੁ ਕਰੀ ਨਿਸਾਨੀ।
ਜੋ ਯਹਿ ਪੁਸਾਕ ਤਿਨ ਪਹਰੀ ਤਾਂ ਕਿਸਨ ਪਛਾਨੀ।੧੦।
ਮੇਰੀ ਗੋਦ ਪਰ ਹਰੀ ਆਇ ਬਹੇ।
ਤਾਂ ਸਹੀ ਸਚਿ ਕਿਸਨ ਜੀ ਅਹੇ।
ਯਹਿ ਪ੍ਰਤਗਿਆ ਕਰਿ ਅਪਨੇ ਮਨ ਠਹਰਾਈ।
ਅਉਰ ਕਿਸੀ ਸਿਉਂ ਨਹੀਂ ਸੁਣਾਈ।੧੫।
ਪ੍ਰਾਤ ਸਮੇਂ ਸਾਹਿਬ ਸਦਿ ਬੁਲਾਏ।
ਸਾਹਿਬ ਚਲਿ ਧਾਮ ਤਾਂਕੇ ਆਏ।
ਆਪ ਚੀਰ ਮੈਲੇ ਤਬ ਰਾਨੀ ਪਾਏ।
ਅਉਰ ਸਭ ਕੋ ਪਟੰਬਰ ਪਹਰਾਏ।੧੬।
ਆਪ ਸਭ ਕੈ ਪਾਛੈ ਦੂਰ ਰਹੀ।
ਅਉਰ ਸਭ ਆਗੇ ਕੀਨੀ ਤਹੀ।
ਏਕ ਚੇਰੀ ਕਾ ਨਾਉਂ ਧਰਿਆ ਰਾਨੀ।
ਤਿਨ ਚੇਰੀ ਸਭ ਪੁਸਾਕ ਸਾਹਿਬ ਆਗੇ ਠਾਨੀ।੧੭।
ਕਹਿਆ ਜੀ ਇਨ ਪੁਸਾਕੀ ਤੋਂ ਇਕ ਪੁਸਾਕ ਅੰਗ ਲੀਜੈ ਲਾਏ*।
ਅਉਰ ਸਭ ਦੀਜੈ ਧਾਮ ਪਠਾਇ।
ਹੇਰਤ ਹੇਰਤ ਜਬ ਵਹੀ ਬਾਗਾ ਆਇਆ।
ਤਬ ਵਹੁ ਬਾਗਾ ਸਾਹਿਬ ਅੰਗ ਲਗਾਇਆ।੧੮।
ਪਹਰਿ ਪੁਸਾਕ ਸਾਹਿਬ ਹੇਰਨ ਲਾਗੇ।
ਕਿਆ ਹੇਰਨ ਰਾਨੀ ਬੈਠੀ ਸਭ ਕੇ ਪਾਛੈ ਮੈਲੇ ਬਾਗੇ।
ਤਬ ਰਾਨੀ ਉਠ ਠਾਢੀ ਭਈ ਸਾਹਿਬ ਬੈਠਾਇ ਤਬ ਦਈ।੧੯।
ਵਾਂਕੀ ਗੋਦੀ ਸਾਹਿਬ ਬੈਠੇ ਜਾਈ।
ਤਬ ਤਿਨ ਰਾਨੀ ਅਸਰਫੀ ਦੀ ਥਾਲੀ ਸੀ ਸੋ ਘੁਮਾਈ।
ਸਹੀ ਸਚ ਰਾਨੀ ਕ੍ਰਿਸਨ ਭਗਵਾਨ ਜੀ ਜਾਨੇ।
ਕ੍ਰਿਸਨ ਭਗਵਾਨ ਯਹਿ ਅਉਤਾਰ ਹੈਨ ਬਾਲ ਇਆਨੇ।੨੦।

ਉਹ ਹਕੀਕਤਿ ਅਉਰੰਗੇ ਸੁਣੀ ਸਾਰੀ ।
ਤਿਨ ਕਹਿਆ, ਮੈਂ ਭੀ ਐਸੇ ਬਜੁਰਗ ਦਾ ਕਰੋਂ ਦੀਦਾਰੀ ।
ਸਾਹਿਬ ਤੁਰਕ ਕੇ ਮੂਹੁ ਨ ਲਗਨ ।
ਅਤੇ ਅਉਰੰਗੇ ਲਈ ਹੋਈ ਖਹੇੜ ਉਹੁ ਨ ਛਡਨ ।੨੧।
ਦੁਰਘਾ ਮਲ ਦਿਵਾਨ ਗੁਰੂ ਹਰਿ ਰਾਇ ਜੀ ਦਾ ।
ਜਾਤ ਬ੍ਰਾਹਮਣ ਛਿਬਰ ਬਹੁਤ ਫਹਿਮੀਦਾ ।
ਤਿਨ ਸਾਹਿਬ ਨੂੰ ਐਸੇ ਕਹਿਆ ।
ਮਿਹਰਬਾਨ, ਕਰੀਐ ਕੂਚ, ਹੁਨ ਤਕ ਪਰਦਾ ਹੈ ਰਹਿਆ ।੨੨।
ਬਚਨ ਕੀਤਾ, ਦੀਵਾਨ ਜੀ, ਤੁਸੀਂ ਸਚ ਹੋ ਕਹਿੰਦੇ ।
ਪਰ ਬਿਧਾਤਾ ਦੇ ਅੰਗ ਭੀ ਮਿਟੇ ਨਹੀਂ ਰਹਿੰਦੇ ।
ਅਸਾਂ ਭਾਈ ਰਾਮ ਰਾਇ ਜੀ ਦਾ ਕੀ ਸੀ ਗਵਾਇਆ ।
ਓਨ ਜੋ ਅਸਾਨੂੰ ਬਲਿ ਦਾ ਬਕਰਾ ਕਹਾਇਆ ।੨੩।"

(ਏਥੇ ਲੇਖਕ ਫਿਰ ਪਿਛਲੇ ਜਨਮ ਦੀ ਕ਼ਥਾ ਲੈ ਤੁਰਿਆ ਹੈ । ਜ਼ਰਾ ਓਸੇ ਦੀ ਜ਼ਬਾਨੀ ਸੁਣੋ ।) ਗੁਰੂ ਜੀ ਕਹਿ ਰਹੇ ਹਨ,

"ਪਰ ਦੀਵਾਨ ਜੀ, ਅਸਾਂ ਬੈਠ ਕੇ ਭਵਿਖਤ ਬੀਚਾਰੀ ।
ਅਸਾਂ ਭੀ ਉਸ ਨੂੰ ਪਰ ਹਥੀਂ ਬਲਿ ਕਹਿਆ ਸੀ ਉਚਾਰੀ ।
ਕਰਮਾ ਦਾ ਬਦਲਾ ਹੈਸੀ ਲੈਣਾ ।
ਚਉਥੇ ਜਨਮ ਅਸਾਂ ਨੂੰ ਹੈ ਆਇਆ ਦੇਣਾ ।੨੪।
'ਤਿਲਕ ਧੁਜ' ਅਸਾਡਾ ਪਿਤਾ ਸੀ ਰਾਜਾ ।
ਅਤੇ 'ਕਰਨ ਪਾਲ' ਸੀ ਨਾਉਂ ਅਸਾਡਾ ।
ਸੋ ਪਿਤਾ ਅਸਾਡਾ ਦੇਵੀ ਦੇ ਅਸਥਾਨ ਆਇਆ ।
ਬਲਿ ਦੇਵਨ ਨੂੰ ਇਕ ਬਕਰਾ ਸੀ ਮੰਗਾਇਆ ।੨੫।
ਸੋ ਬਕਰੇ ਬਹੁਤ ਲੈ ਆਏ ।
ਇਕ ਬਕਰਾ ਬਲਿ ਵਾਸਤੇ ਵਿਚੋਂ ਕਢਿਆ ਜਾਏ ।
ਸੋ ਬਕਰਾ ਮੈਂ ਛਡਿਆ ਮੋੜ ।
ਉਸ ਦੀ ਜਾਗਾ ਮੈਂ ਪਕੜ ਆਂਦਾ ਹੋਰ ।੨੬।
ਜੇੜਾ ਬਕਰਾ ਮੈਂ ਸੀ ਚੁਣ ਆਂਦਾ ।
ਉਹ ਮੇਰੇ ਮੂਹੁ ਨੂੰ ਦੇਖੇ ਖੜੋਤਾ ਵਾਂਦਾ ।
ਅਸਾਨੂੰ ਉਸ ਵਖਤ ਕੁਛ ਸਮਝ ਨ ਆਈ ।
ਅਸਾਂ ਕਿਉਂ ਪਕੜਨਾ ਸੀ ਉਹ ਜਾਈ ।੨੭।
ਉਹ ਪਿਤਾ ਅਸਾਡੇ ਦੇਵੀ ਨੂੰ ਬਲੀ ਸੀ ਦਿਤਾ ।
ਤਿਸ ਦੇ ਅਉਤਾਰ ਭਾਈ ਰਾਮ ਰਾਇ ਜੀ ਹੋਇ ।
ਦੇਵੀ ਦੇ ਬਲਿ ਕਰਿ ਸਾਹਿਬ ਬਿਰਕਤ ਹੋਇ ਖੜੋਇ ।੨੮।

ਜੋ ਅਜਾ† ਦੇ ਜਨਮ ਆਇ ਸੀਸ ਕਟਾਏ।
ਸੋ ਅਵਸ਼ਮੇਵ ਜਨਮ ਮਾਨੁਖ ਦਾ ਪਾਏ।
ਬਡੇ ਅਸਥਾਨ ਜੋ ਸੀਸ ਦੇਵੇ।
ਸੋ ਬਡੇ ਉਚ ਧਾਮ ਜਨਮ ਲੇਵੇ।੨੯।"

(ਇਸੇ ਵਹਿਮ ਵਿਚ ਫਸਾ ਕੇ ਪੰਡਤਾਂ ਨੇ ਕਈਆਂ ਦੇ ਘਾਤ ਕੀਤੇ, ਕਈ ਰਾਜੇ ਤੇ ਬਲੀ ਕਾਂਸ਼ਾ ਕਰਵੱਤ ਚੜ੍ਹਾ ਕੇ ਮਾਰੇ।)

"ਸੋ ਭਾਈ ਰਾਮਰਾਇ ਜਨਮ ਧਾਰ ਆਏ।
ਪਿਛਲੇ ਜਨਮ ਕਰਿ ਵਾਕ ਸੇ ਸਾਨੂੰ ਅਲਾਏ।
ਤਬ ਦੀਵਾਨ ਸੁਣ ਕੇ ਚੁਪ ਕਰਿ ਰਹਿਆ।
ਮਨ ਮਹਿ ਅਚਰਜਵਾਨ ਹੋਇ ਗਇਆ।੩੦।
ਅਸ਼ਾਂ ਵਾਕ ਭਾਈ ਜੀ ਦਾ ਪੂਰਾ ਕਰਨਾ।
ਸੀਸੁ ਹੈ ਦੇਣਾ ਹੁਣਿ ਕੇਹਾ ਕੂਚ ਅਤੇ ਕੇਹਾ ਡਰਨਾ।
ਏਹਾ ਚਰਚਾ ਹੋਂਦਿਆਂ ਜੋ ਅਉਰੰਗਾ ਚੜਿ ਆਇਆ।
ਸਾਹਿਬ ਸੁਣਦੇ ਹੀ ਬੂਹਾ ਬੰਦ ਕਰਵਾਇਆ।੩੧।
ਜਬਾਬ ਸੁਆਲ ਵਿਚਿ ਦੁਰਘਾਮਲ ਪਇਆ।
ਅਧੀ ਘੜੀ ਬੂਹੇ ਤੇ ਅਉਰੰਗਾ ਖੜਾ ਰਹਿਆ।
ਦੁਰਘਾਮਲ ਅਉਰੰਗੇ ਨੂੰ ਐਸੇ ਸਮਝਾਇਆ।
ਅਜੀ ਹੈਨ ਬਿਰਕਤ ਵਾਲੇ ਬਾਲਕ ਨੈਦਾਨ ਭਾਇਆ।੩੨।
ਅਬ ਚਲੀਏ ਦਰਬਾਰ ਆਪ ਆਵਨਗੇ ਡੇਰੇ।
ਹੈਨ ਬਾਲਕ ਜਾਹਲ ਅਸੀਂ ਨਹੀਂ ਕਰ ਸਕਦੇ ਜਬਾਬ ਸਵਾਰੇ।
ਸੋ ਕਹੈ ਮੈਂ ਦੇਖਨ ਦੀ ਹੈ ਚਾਹ।
ਹੋਰ ਨਹੀਂ ਕਛੁ ਆਖਨ ਸੁਨਨਿ ਕੀ ਮਨ ਮਹਿ ਰਾਹ।੩੩।
ਫੇਰ ਦੁਰਘਾਮਲ ਜਾਇ ਕੀਤੀ ਅਰਜੁ।
ਜੀ ਉਨ ਕੇ ਬਦਨ ਪਰ ਛਲੂਏ ਬਹੁਤ ਹੈਨਿ ਨਿਕਲੇ।
ਤੁਰਕ ਨ ਮਨੇ, ਕਹੇ ਮੇਰੇ ਹੈ ਚਾਹ ਦੀਦਾਰ।
ਮੈਂ ਆਪ ਚਲ ਆਇਆ ਹਾਂ ਫਕੀਰ ਦਰਬਾਰ।੩੪।
ਫੇਰ ਸਾਹਿਬ ਕੁਸਾ ਵਿਛਾਇ ਦੇਹਿ ਤਿਆਗੀ।
ਸਭ ਸੰਗਤ ਉਠਿ ਅੰਦਰ ਰੋਵਨ ਲਾਗੀ।
ਵਖਤ ਚਲਾਨੇ ਸਿੱਖਾਂ ਕੀਤੀ ਅਰਦਾਸ।
ਗਰੀਬ ਨਿਵਾਜ ਸੰਗਤ ਛਡੀ ਹੈ ਕਿਸ ਪਾਸ।੩੫।
ਉਸ ਵਕਤ ਬਚਨ ਕੀਤਾ 'ਬਾਬਾ ਬਕਾਲੇ।'

---

† ਬੱਕਰਾ।

ਆਪ ਗਏ ਸੁਰਪੁਰ ਦੇਹ ਜਲਾਈ ਈਂਧਨ ਚੰਦਨ ਨਾਲੇ।
ਦਿਲੀ ਦੇ ਵਿਚਿ ਕੀਤਾ ਅਸਥਾਨ।
ਤੁਰਕ ਨਿਰਾਸ ਹੋਇ ਗਇਆ ਨਿਜ ਧਾਮ।੩੬।
ਉਪਰਿ ਚੜਿਆ ਸਾਲ ਸੰਮਤੁ ਸਤਾਰਾਂ ਸੈ ਅਰੁ ਇਕੀ।
ਚੇਤ ਸੁਦੀ ਚਉਦਿਸ ਭਈ ਬਿਧਾਤਾ ਦੀ ਲਿਖੀ।
ਅਜ ਦਾ ਬਦਲਾ ਰਸਨੀ ਰਾਮ ਰਾਇ ਜੀ ਦੀ ਦਿਤਾ।
ਜੇਹਾ ਕੀਤਾ ਤੇਹਾ ਲਿਤਾ।੩੭।
ਤਿਆਗ ਦੇਹ ਸੁਰਪੁਰ ਨੂੰ ਗਏ।
ਅਠ ਸਾਲ ਜਗ ਮੋ ਰਹਤੇ ਭਏ।
ਚਾਰ ਸਾਲ ਬਾਲਪਨ ਮਾਹੀ।
ਇਕ ਸਾਲ ਕੁਛੁ ਰਖੀ ਨਾਹੀਂ।੩੮।
ਫੂਲ ਹਰਿਸਰੁ ਕੋ ਦਏ ਪਠਾਈ।
ਦਿੱਲੀ ਨਗਰ ਮਹਿ ਸਮਾਧ ਬਨਵਾਈ।
ਤੀਨ ਸਾਲ ਕੀਤੀ ਗੁਰਿਆਈ।
ਸੋ ਭੀ ਬਾਲਕ ਕਛੁ ਖਬਰ ਨਾ ਪਾਈ।
ਨਾਵੇ ਬਰਸ ਚੜ੍ਹਦੇ ਦੇਹ ਤਿਆਗੀ।
ਕਾਰਨ ਤੁਰਕ ਕੁਬਖਤ ਅਭਾਗੀ।੩੯।"

(ਇਹ ਹਨ ਸਾਡੇ ਪੁਰਾਣੇ ਇਤਿਹਾਸਕਾਰਾਂ ਦੇ ਵਿਚਾਰ। ਅਜੇਹੇ ਇਤਿਹਾਸਾਂ ਦੇ ਪਰਚਾਰ ਨਾਲ ਸਿੱਖੀ ਕਿੰਨੀ-ਕੁ ਵਧੇਗੀ। ਇਕ ਬੱਕਰੇ ਦਾ ਬਦਲਾ ਦੇਣ ਬਦਲੇ ਅੱਠਵੇਂ ਗੁਰਦੇਵ ਨੇ ਚੀਚਕ ਦੇ ਰੋਗ ਨਾਲ ਦੇਹ ਤਿਆਗੀ।)

## ਨੌਂਵਾਂ ਚਰਨ

"ਸੰਮਤੁ ਸੋਲਾਂ ਸੈ ਅਠਤ੍ਰ ਸੇ ਗਏ।
ਦਿਨ ਮੱਘਰ ਉਨੀ ਸੇ ਭਏ।
ਕਿਸਨਾ ਪੱਖ ਰੈਨ ਰਹੀ ਡੇਢ ਜਾਮ।
ਬਿਸਾਖਾ ਨਿਖਤ੍ਰ ਜਨਮ ਸ੍ਰੀ ਤੇਗ ਬਹਾਦਰ ਨਾਮ।੧।
ਆਪ ਸੋਢੀ, ਨਾਨਕੇ ਲੰਮੇ।
ਮਦਰ ਦੇਸ ਰਾਮਦਾਸਪੁਰੇ ਜਨਮੇ।
ਚਾਰ ਬਡੇ, ਏਹ ਸਭਨਾ ਤੇ ਨਿਕੇ ਭਾਈ।
ਸੁਰਤ ਬੁਧਿ ਸਮਾਲੀ ਕਰਤਾਰਪੁਰੇ ਜਾਈ।੨।
ਸੰਮਤੁ ਸੋਲਾਂ ਸੈ ਛਿਆਸੀ ਜਬ ਗਏ।
ਕਰਤਾਰਪੁਰ ਮੈਂ ਕਾਰਜ ਕਰ ਲਏ।

ਧਾਮ ਸੁਭਿਖੀਆ ਸਾਹੁਰੇ ਜਾਤਿ ।
ਤਿਨ ਕੇ ਬਿਆਹ ਕੀਆ ਅਧ ਰਾਤਿ ।੩।"

(ਫਿਰ ਲੇਖਕ ਦੇ ਕਥਨ ਅਨੁਸਾਰ, ਮਹਾਰਾਜ ਗੁਰਿਆਈ ਬਾਰੇ ਸੋਚਦੇ ਹਨ ।)

"ਤਬ ਬਿਚਾਰੁ ਮਨ ਮੈ ਇਹ ਕੀਨ ।
ਮੈਂ ਹਾਂ ਨਿਕੜਾ, ਭਾਈ ਅਸੀਂ ਹਾਂ ਤੀਨ ।
ਗੁਰਿਆਈ ਦੇ ਵਾਰਸ ਦੀਰਘ ਅਹਿ ਭਾਈ ।
ਮੈ ਤੀਜੇ ਅਸਥਾਨ, ਮੁਝਿ ਪਹੁਚ ਨ ਕਾਈ ।੫।"

ਬਾਕੀ ਸੋਢੀਆਂ ਦੀ ਈਰਖਾ ਕਾਰਨ ਗੁਰੂ ਜੀ ਤੀਰਥਾਂ ਨੂੰ ਤੁਰ ਪਏ ।

"ਸੰਮਤ ਸਤਾਰਾਂ ਸੈ ਤੇਰਵੇਂ ਘਰੋਂ ਟੁਰੇ ।
ਨਾਲੇ ਅੰਸ ਨ ਹੋਈ, ਹਿਰਦਾ ਪਇਆ ਫੁਰੇ ।੭।
ਅਤਿ ਦੀਨਤਾ ਕਰਿ ਸਾਹਿਬ ਸੁਣੀ ਅਰਦਾਸ ।
ਅਪਨੇ ਅੰਗ ਤੇ ਭੇਜਿਆ ਬੇਟਾ ਗੁਰੂ ਤੇਗ ਬਹਾਦਰ ਪਾਸ ।
ਨਗਰ ਪਟਨਾ ਮੈ ਜਬ ਆਵਤ ਭਏ ।
ਤਬ ਬਾਲਕ ਗੁਰੂ ਗੋਬਿੰਦ ਸਿੰਘ ਜੀ ਜਨਮ ਲਏ ।੮।"

(ਏਥੇ ਲੇਖਕ ਸਾਖੀ ਉਲਟ ਪੁਲਟ ਕਰ ਗਿਆ ਹੈ । ਨੌਂਵੇ ਪਾਤਸ਼ਾਹ ਗੁਰਿਆਈ ਪਾ ਕੇ, ਫਿਰ ਪਟਨੇ ਵੱਲ ਗਏ ਸਨ । ਪਰ ਲੇਖਕ ਦੀ ਸੁਣੋ ।)

"ਕਈ ਕਾਲ ਤਹਾ ਰਹੇ ਪਟਨਾ ਮੇ ਬਾਸੀ ।
ਖਬਰ ਈਹਾ ਤੇ ਗਈ, ਗੁਰੂ ਹਰਿਰਾਇ ਦਿਵ ਲੋਕ ਸਿਧਾਸੀ ।੧੪।
ਤੇਗ ਬਹਾਦਰ ਚਲੇ ਸੁਨ ਤਹਾਂ ਤੇ ਫਿਰਿ ਆਏ ।
ਆਵਤ ਮਾਰਗ ਖਬਰ ਸੁਨੀ, ਹਰਿ ਕ੍ਰਿਸ਼ਨ ਜੀ ਦਿੱਲੀ ਸਿਧਾਏ ।
ਰਾਮਰਾਇ ਜੀ ਮਿਲੇ, ਤਿਨ ਸਭ ਕੀਆ ਬਖਾਨ ।
ਪਿਤਾ ਟਿਕਿਆ ਹਰਿ ਕ੍ਰਿਸ਼ਨ ਕੋ ਮੁਝਿ ਕੀਆ ਜੁਦਾ ਅਸਥਾਨ । ੫।
ਅਉਰੰਗੇ ਨੂੰ ਮਿਲਿ ਕੇ ਮੁਲਖ ਅਸਾ ਲੀਆ ਇਨਾਮ ।
ਦਿਖਾਈ ਅਜਮਤਿ, ਪਰ ਕੀਆ ਅਪਨਾ ਕਾਮ ।
ਵੈਰ ਭਾਵ ਤਜਿ ਕਨਾਰੇ ਅਸੀਂ ਉਠਿ ਆਏ ।
ਬਾਬਾ ਜੀ, ਫੇਰ ਕਿਉ ਹਰਿ ਕ੍ਰਿਸ਼ਨ ਉਠਿ ਦਿਲੀ ਧਾਏ ।੧੬।"

ਇਹ ਖ਼ਬਰ ਸੁਣ ਕੇ ਨੌਂਵੇ ਗੁਰੂ ਬਕਾਲੇ ਆ ਗਏ । ਏਥੇ ਉਹਨਾਂ ਸੁਣਿਆਂ ਕਿ ਅੱਠਵੇਂ ਗੁਰੂ ਜੋਤੀ ਜੋਤਿ ਸਮਾ ਗਏ ਹਨ, ਤੇ "ਬਾਬਾ ਬਕਾਲੇ" ਕਹਿ ਗਏ ਹਨ । ਬਕਾਲੇ ਵਿਚ ਕਈ ਗੁਰੂ ਬਣ ਬੈਠੇ । ਧੀਰ ਮੱਲ ਸਭ ਤੋਂ ਅੱਗੇ ਸੀ ।

"ਧੀਰ ਮੱਲ ਕਹਿਆ, ਗੁਰਿਆਈ ਹੈ ਅਸਾਡੀ ।
ਹਰਿ ਕ੍ਰਿਸ਼ਨ ਜੋ ਕਹਿਆ 'ਬਾਬਾ ਬਕਾਲੇ', ਅਸੀਂ ਬਾਬੇ ਹਾਂ ਆਦੀ ।
ਬਾਬੇ ਗੁਰਦਿਤੇ ਦੀ ਅਸੀਂ ਅਉਲਾਦਿ ।
ਤੇਗ ਬਹਾਦਰ ਹੈ ਪੰਜਵੀਂ ਜਾਗਾ, ਅਸੀਂ ਬਾਬੇ ਆਦਿ ।੨੦।"

ਸੰਗਤ ਧੀਰ ਮੱਲ ਤੇ ਗੁਰੂ ਤੇਗ ਬਹਾਦਰ (ਦੋਹਾਂ) ਵੱਲ ਜਾਣ ਲੱਗੀ।

"ਸੰਗਤ ਧੀਰ ਮੱਲ ਦੇ ਭੀ ਜਾਏ।
ਨਾਲੇ ਗੁਰੂ ਤੇਗ਼ ਬਹਾਦਰੁ ਦੇ ਭੀ ਲੋਕ ਆਏ।...੨੩।"

ਪੰਜਵੇਂ ਮਹੀਨੇ ਦੀਵਾਨ ਦੁਰਘਾ ਮੱਲ ਤੇ ਹੋਰ ਸੰਗਤ ਦਿੱਲੀ ਤੋਂ ਆਈ। ਅੱਗੇ ਬਾਈ ਗੁਰੂ ਬਣੇ ਬੈਠੇ ਸਨ। ਹਰ ਇਕ ਦਾ ਮਸੰਦ ਸੰਗਤ ਨੂੰ ਆਪਣੇ ਵੱਲ ਖਿੱਚੇ।

"ਅਗੋ ਸੁਣਿਆਂ ਬਾਈ ਮੰਜੀਆਂ ਗੁਰੂ ਬਣ ਬੈਠੇ ਹੈਨ ਬਹੁਤੇ।...੨੫।"
"ਸਭੇ ਸੋਢੀ, ਸਭੇ ਸਾਹਿਬਜ਼ਾਦੇ।
ਘਟਿ ਵਧਿ ਕਿਸ ਨੂ ਕੋਈ ਆਖੇ, ਸਭੇ ਚੰਗੇ ਪੀਉ ਦਾਦੇ।
ਅਨੀ ਰਾਏ ਤੇ ਸੂਰਤ ਸਿੰਘ ਦੀ ਅਉਲਾਦਿ।
ਪੁਤ ਪੋਤੇ ਬਾਬੇ ਗੁਰਦਿਤੇ ਥੀਂ ਆਦਿ।੨੬।"

(ਪਰ ਉਸ ਸਮੇਂ ਗੁਰੂ ਰਾਮ ਦਾਸ ਜੀ ਦੀ ਬੰਸ ਵਿਚੋਂ ਬਾਈ ਸੋਢੀ ਹੈ ਹੀ ਨਹੀਂ ਸਨ। ਫਿਰ ਬਾਈ ਗੁਰੂ ਕਿਹੜੇ ਬਣ ਬੈਠੇ। ਬਾਬਾ ਅਣੀ ਰਾਏ ਜੀ ਨੇ ਸ਼ਾਦੀ ਹੀ ਨਹੀਂ ਕੀਤੀ। ਉਹ ਸਤਾਰਾਂ ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾ ਗਏ ਸਨ।)

ਬਹੁਤੇ ਗੁਰੂ ਬਣੇ ਬੈਠੇ ਵੇਖਕੇ ਸੰਗਤਾਂ ਨੇ ਦੀਵਾਨ ਦਰਘਾ ਮੱਲ ਦੀ ਸਲਾਹ ਪੁਛੀ

"ਦੀਵਾਨ ਦੁਰਘਾਮਲ ਕਹਿਆ ਵਡਾ ਦਰਬਾਰ ਹੈ ਤੇਗ ਬਹਾਦਰੁ।
ਜੋ ਬਾਬਾ ਬੈਠਾ ਸਲਾਮਤ ਹਾਜਰ।
ਸਭ ਚਲ ਕਰੀਏ ਉਥੇ ਜੁਹਾਰੁ।੨੯।"

ਦੀਵਾਨ ਦਰਘਾ ਮੱਲ ਦੀ ਸਲਾਹ ਮੰਨ ਕੇ ਸਾਰੀ ਸੰਗਤ ਗੁਰੂ ਤੇਗ ਬਹਾਦਰ ਜੀ ਵੱਲ ਚਲੀ ਗਈ।

"ਸੰਗਤਿ ਸਾਰੀ ਗੁਰੂ ਤੇਗ਼ ਬਹਾਦਰ ਦੇ ਆਈ।
ਜੈ ਜੈ ਕਾਰ ਕਰੇ ਸਭ ਲੁਕਾਈ।੩੧।"

ਗੁਰੂ ਤੇਗ਼ ਬਹਾਦਰ ਜੀ ਨੇ ਅੱਠਵੇਂ ਪਾਤਸ਼ਾਹ ਦੇ ਸਾਰੇ ਸੇਵਕ ਆਪ ਰੱਖ ਲਏ। ਛਿੱਬਰ ਬ੍ਰਹਿਮਣ ਦਰਘਾ ਮੱਲ ਨੂੰ ਦੀਵਾਨ ਥਾਪਿਆ। ਦਰਘਾ ਮੱਲ ਬਿਰਧ ਸੀ। ਉਹਨੇ ਆਪਣਾ ਕੰਮ ਆਪਣੇ ਦੋਹਾਂ ਭਤੀਜਿਆਂ– ਮਤੀ ਦਾਸ ਤੇ ਸਤੀ ਦਾਸ—ਨੂੰ ਸੌਂਪ ਦਿਤਾ।

ਦਰਘਾ ਮੱਲ ਦਾ ਪੁੱਤਰ ਧਰਮਚੰਦ ਅਜੇ ਉਮਰੋਂ ਛੋਟਾ ਸੀ, ਇਸ ਵਾਸਤੇ ਸੇਵਾ ਦਾ ਭਾਰ ਮਤੀਦਾਸ ਸਤੀਦਾਸ ਨੂੰ ਸੌਂਪਿਆ।

ਛਿੱਬਰਾਂ ਨੇ ਗੁਰੂ ਜੀ ਨੂੰ ਸਲਾਹ ਦਿਤੀ

"ਸਤੀ ਦਾਸ ਮਤੀ ਦਾਸ ਗੁਰੂ ਤੇਗ ਬਹਾਦਰ ਨੂੰ ਕਹਿਆ।
ਜੀ, ਮੁਸਦੀਆਂ ਮਸੰਦਾਂ ਨੂੰ ਸਿਰੋਪਾਉ ਭੇਜੋ ਜਿਥੇ ਕੋਈ ਹੈ ਰਹਿਆ।
ਸੰਗਤਿ ਹੈ ਮਸੰਦਾਂ ਦੇ ਹਵਾਲੇ।
ਸੰਗਤਿ ਅਤੇ ਗੋਲਕ ਮੇਲੇ ਵੈਸਾਖੀ ਦੇ ਲੈ ਆਵਨ ਨਾਲੇ।੩੫।"

(ਇਸ ਤੋਂ ਸਿੱਧ ਹੁੰਦਾ ਹੈ, ਕਿ ਸੰਗਤਾਂ ਮਸੰਦਾਂ ਰਾਹੀਂ ਗੁਰੂ ਨਾਲ ਜੁੜੀਆਂ

ਹੁੰਦੀਆਂ ਸਨ। ਮਸੰਦਾਂ ਦੀ ਤਾਕਤ ਬਹੁਤ ਵਧੀ ਹੋਈ ਸੀ। ਏਸੇ ਵਾਸਤੇ ਦਸਵੇਂ ਗੁਰੂ ਜੀ ਨੇ ਮਸੰਦ ਹਟਾਏ ਸਨ।)

ਗੁਰੂ ਜੀ ਨੇ ਸਭ ਮਸੰਦਾਂ ਨੂੰ ਸਿਰੋਪਾਉ ਭੇਜੇ। ਹਜ਼ੂਰ ਦੀ ਰੀਸ ਨਾਲ ਧੀਰਮੱਲ ਨੇ ਵੀ ਮਸੰਦਾਂ ਨੂੰ ਸਿਰੋਪਾਉ ਭੇਜੇ।

ਕਾਬਲ ਦੇ ਮਸੰਦ ਭਾਈ ਚੇਤੋ ਤੇ ਗੋਂਦਾਂ ਮੱਲ ਸਨ। ਉਹਨਾਂ ਸੰਗਤ ਦੀ ਸਲਾਹ ਨਾਲ ਗੁਰੂ ਜੀ ਦੇ ਤੇ ਧੀਰ ਮੱਲ ਦੇ ਭੇਜੇ ਸਿਰੋਪਾਉ ਤੱਕੜੀ ਵਿਚ ਤੋਲੇ, ਤਾਂ ਗੁਰੂ ਜੀ ਦਾ ਪੱਲੜਾ ਭਾਰਾ ਨਿਕਲਿਆ।

"ਦੋਨੋ ਗੰਢੜੀ ਖੋਲੀ ਕਪੜੇ ਡਿਠੇ।
ਗੁਰੂ ਤੇਗ ਬਹਾਦਰ ਵਾਲੇ ਮਾੜੇ ਕਪੜੇ ਓਹੁ ਜਰਦੋਜੀ ਮਿਠੇ।
ਦੇਖ ਅਚਰਜੁ ਸਭ ਭਏ ਹੈਰਾਨ।
ਗੁਰੂ ਤੇਗ ਬਹਾਦਰ ਸਤਿ ਗੁਰੂ ਸਹੀ ਕੀਤਾ ਪ੍ਰਵਾਨ।੪੯।
ਗੋਲਕ ਹੁੰਡੀ ਗੁਰੂ ਤੇਗ ਬਹਾਦਰ ਵਲਿ ਪਠਾਈ।
ਗੁਰੂ ਤੇਗ ਬਹਾਦਰ ਦੇ ਕਪੜੇ ਚੇਤੋ ਆਪ ਲਏ ਅੰਗ ਲਾਈ।
ਧੀਰਮਲ ਦੇ ਕਪੜੇ ਜਰਦੋਜੀ ਗੋਂਦੇ ਮਲ ਪਾਏ।
ਸਰਬਤਿ ਸੰਗਤਿ ਗੁਰੂ ਤੇਗ ਬਹਾਦਰ ਜੀ ਠਹਿਰਾਏ।੫੦।"

(ਇਸਦਾ ਅਰਥ, ਕਿ ਚੇਤੋ ਨੌਂਵੇ ਗੁਰੂ ਜੀ ਦਾ ਤੇ ਗੋਂਦਾ ਮਲ ਧੀਰ ਮੱਲ ਦਾ ਮਸੰਦ ਬਣਿਆਂ।)

ਫਿਰ ਧੀਰਮਲ ਵੱਲੋਂ ਗੁਰੂ ਜੀ ਉਤੇ ਗੋਲੀ ਚਲਾਉਣ ਦਾ ਜ਼ਿਕਰ ਹੈ।

"ਧੀਰਮੱਲ ਸੁਣਦੇ ਦੁਸਮਨੀ ਬਹੁਤ ਲਗਾ ਕਰਨ।
ਕਹਨ ਸਟਿ ਗੋਲੀ ਦੀ ਵਿਚ ਧਿਕਾਰ ਨਹੀਂ ਡਰਨ।
ਬਚਨ ਕੀਤਾ ਸਾਹਿਬ, ਬੇਟਾ ਧੀਰੂ ਗੋਲੀਆਂ ਮਾਰਨ ਹੈ ਸਾਨੂੰ।
ਕਹੇ ਬਾਬਾ ਜੀ ਕਿਸੇ ਬਾਦ ਹਵਾਈ ਛਡੀ ਹੋਸੀ ਮੈ ਕਿਉ ਮਾਰਨੀ ਹੈ ਤੁਸਾਨੂੰ।੨੫।'

ਛਿੱਬਰ ਲਿਖਦਾ ਹੈ,

"ਦੋ ਸਾਲ ਡੇਰਾ ਪਟਨੇ ਵਿਚਿ ਧਾਰੇ।...੫੪।"

(ਇਹ ਅੰਦਾਜ਼ਾ ਗ਼ਲਤ ਹੈ।)

ਅੱਗੇ ਔਰੰਗਜ਼ੇਬ ਦਾ ਜ਼ਿਕਰ ਹੈ।

"ਅਉਰੰਗੇ ਪੀਰ ਫਕੀਰ ਸਭ ਪਕੜਾ ਕੀਤੇ ਕੈਦ।
ਕਹੈ, ਮੈ ਨੇ ਭਾਈ ਬਾਪੁ ਭਤੀਜੇ ਮਾਰੇ ਕੀਤੇ ਸਾਂਈ ਦੇ ਪੈਦ।੫੬।
ਸੋ ਸਾਂਈ ਪਾਸੋਂ ਮੇਰਾ ਗੁਨਾਹ ਤੁਮ ਬਖਸਾਓ।
ਸਭ ਤੁਮ ਸਾਂਈ ਦੇ ਨਜੀਕੀ ਸਾਂਈ ਦੀ ਜਾਤਿ ਸਦਵਾਓ।
ਸੋ ਸਾਂਈ ਪਾਸੋਂ ਕਉਨ ਬਖਸਾਏ।
ਅਜੇਹਾ ਕਉਣ ਹੈ ਸਾਂਈ ਨੂੰ ਆਖਣ ਜਾਏ।੫੭।"

(ਏਥੇ ਛਿੱਬਰ ਇਕ ਹੋਰ ਹੀ ਸਾਖੀ ਦੇਂਦਾ ਹੈ।)

ਇਕ ਸੱਯਦ ਪੀਰ ਪਹਾੜਾਂ ਨੂੰ ਨੱਸ ਗਿਆ। ਬਾਦਸ਼ਾਹ ਨੇ ਓਥੋਂ ਫੜ ਮੰਗਵਾ-ਇਆ। ਦਰਬਾਰ ਵਿਚ ਚੰਦੂ ਸ਼ਾਹ ਦਾ ਇਕ ਰਿਸ਼ਤੇਦਾਰ ਸੀ। ਉਹਨੇ ਪੀਰਾਂ ਨੂੰ ਸਮਝਾਇਆ, ਕਿ ਉਹ ਬਾਦਸ਼ਾਹ ਨੂੰ ਕਹਿਣ, ਕਿ ਇਸ ਸਮੇਂ ਸਿਰਫ਼ ਗੁਰੂ ਨਾਨਕ ਦੀ ਦੁਆ ਹੀ ਮਨਜ਼ੂਰ ਹੁੰਦੀ ਹੈ। ਸੋ ਗੁਰੂ ਤੇਗ ਬਹਾਦਰ ਹੀ ਤੁਹਾਡਾ ਗੁਨਾਂਹ ਬਖਸ਼ਵਾ ਸਕਦੇ ਹਨ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਪਕੜ ਲਿਆਉਣ ਵਾਸਤੇ ਅਹਿਦੀਏ ਭੇਜੇ। ਗੁਰੂ ਜੀ ਨੂੰ ਖ਼ਬਰ ਹੋ ਗਈ, ਤਾਂ ਉਹ ਆਸੇ ਪਾਸੇ ਹੋ ਗਏ। ਅਹਿਦੀਏ ਮੁੜ ਗਏ। ਬਾਦਸ਼ਾਹ ਨੇ ਸਭ ਥਾਂਈਂ ਗੁਰੂ ਜੀ ਦੀ ਗ੍ਰਿਫ਼ਤਾਰੀ ਦੇ ਹੁਕਮ ਭੇਜ ਦਿਤੇ।

(ਏਥੇ ਵੀ ਲੇਖਕ ਅਜੀਬ ਕਹਾਣੀ ਲਿਖਦਾ ਹੈ, ਜੋ ਬਾਕੀ ਇਤਿਹਾਸਕਾਰਾਂ ਨਾਲੋਂ ਵੱਖਰੀ ਹੈ, ਤੇ ਮੰਨਣ ਯੋਗ ਨਹੀਂ।)

"ਇਕ ਅਸਨਾਂ[1], ਇਕ ਨਫਰ[2], ਸਤੀ ਦਾਸੁ ਤੇ ਮਤੀ ਦਾਸੁ।
ਪੰਜ ਪ੍ਰਾਨ ਏ ਭਏ ਮਵਾਸ[3]।
ਗਾਉਂ ਗਾਉਂ ਮੈ ਦੁਰਤੇ[4] ਫਿਰਹਿ।
ਦਿਨ ਗੁਜਾਰ ਰਹਿ ਅੰਦਰਿ ਨਿਸ ਬਾਹਰ ਫਿਰਹਿ।
ਨਿਕਸ ਰੈਨ ਕੋ ਜਾਵੈ ਅਵਰ ਧਾਮ।
ਨਿਤਾ ਪ੍ਰਿਤ ਐਸਾ ਹੀ ਕਰਹਿ ਕਾਮ।
ਧਾਮ ਸਿਖਨ ਕੇ ਦੁਰਤੇ ਫਿਰਹਿ।
ਦੁਸਟਿ ਤੁਰਕ ਤੇ ਅਤਿ ਹੀ ਡਰਹਿ।੬੬।
ਨਾਲ ਬਲੀ ਸਾਹਿਬ ਨਗਾਰਾ ਵਾਇਆ।
ਸ੍ਰਮ[6] ਪਾਵਨ ਦਾ ਸਮਾ ਹੀ ਨਿਕਟਿ ਆਇਆ।
ਇਕਸ ਗਾਉ ਤੇ ਨਿਕਸ ਦੂਜੇ ਕਉ ਚਲੇ।
ਪੰਜੇ ਪ੍ਰਾਨ ਇਕਠੇ ਰਲੇ ਮਿਲੇ।੬੭।
ਮਧ ਖੇਤਰ ਦੇ ਮਾਰਗ ਆਹ।
ਅਉਰ ਨ ਕੋਈ ਦੂਜਾ ਰਾਹ।
ਜਬ ਮਾਰਗ ਖੇਤ੍ਰ ਅਰਧ ਮੋ ਆਏ।
ਤਬ ਸਾਹਿਬ ਯਹਿ ਬਚਨ ਸੁਨਾਏ।੬੮।
ਲਗੀ ਹੈ ਪਿਆਸ ਅਸਾਨੂੰ ਪੀਲਾਉ ਪਾਣੀ।
ਤਬ ਸਤੀ ਦਾਸ ਇਹ ਬਾਤ ਬਖਾਨੀ।
ਗਰੀਬ ਨਿਵਾਜ ਲੋਕ ਹੈਨ ਜਾਗਦੇ ਚਲੋ ਅਗੇ।
ਬਚਨ ਕੀਤਾ ਅਸਾਨੂੰ ਪਿਆਸੇ ਨਾ ਮਾਰੋ ਅਬੇ।੬੯।

---

1. ਘੋੜੀ। 2. ਨੌਕਰ ਵਿਅਕਤੀ। 3. ਆਕੀ। 4. ਲੁਕਦੇ।
† ਇਸ ਬੰਦ ਦੀਆਂ ਚਾਰ ਪੰਕਤੀਆਂ ਵਾਧੂ ਹਨ। 6. ਕਸ਼ਟ, ਦੁਖ।

ਸਤੀ ਦਾਸ ਮਤੀ ਦਾਸ ਬਹੁਤੁ ਆਖ ਰਹੇ ।
ਸਾਹਿਬ ਨਾ ਮੰਨਿਆਂ ਉਨਾਂ ਦੇ ਕਹੇ ।
ਮਤੀ ਦਾਸ ਤਬ ਪਾਣੀ ਕੋ ਗਇਆ ।
ਚਾਰ ਪ੍ਰਾਨ ਮਧ ਮਾਰਗ ਖੜੇ ਰਹਿਆ ।੭੦।
ਮਤੀਦਾਸ ਵਾੜੇ ਖੂਹ ਦੇ ਵੜਿਆ ।
ਟਿੰਡ ਲਗਾ ਖੋਲਣ ਡੰਡਾ ਹੇਠੋਂ ਟੁਟ ਗਇਆ ।
ਮਤੀ ਦਾਸ ਡਿੱਗ ਖੂਹ ਵਿਚ ਪਇਆ* ।੭੧।
ਹੋਇਆ ਖੜਾਕ ਲੋਕ ਸਭ ਜਾਗੇ ।
ਲੈ ਕੇ ਸੋਟੇ ਖੂਹੇ ਖਬੇ ਸਜੇ ਦੇਖਣ ਲਾਗੇ ।
ਕਿਆ ਦੇਖਨ ਮਧ ਮਾਰਗ ਖੜੋਤਾ ਅਸਵਾਰ ।
ਤਿਨ ਧੁਮ ਪਾਈ ਪੁਕਾਰਨ ਧਾੜਵੋ ਧਾੜ ।੭੨।
ਲੋਕ ਸੈਂਕੜੇ ਦਉੜਦੇ ਆਏ ।
ਸਨਮੁਖ ਸਾਹਿਬ ਦੇ ਉਠ ਧਾਏ ।
ਨਫਰ ਨਾਲੋਂ ਨਸ ਭਜ ਗਇਆ ।
ਸਤੀਦਾਸ ਅਤੇ ਸਾਹਿਬ ਦੁਇ ਪ੍ਰਾਨ ਖੜੇ ਰਹਿਆ ।੭੩।
ਪਿੰਡ ਤੇ ਰੰਗੜ ਆਇ ਧਾਇ ।
ਗਹਿ ਲੀਤੇ ਸਾਹਿਬ ਅਤੇ ਸਤੀਦਾਸ ਜਾਇ ।
ਮਤੀਦਾਸ ਭੀ ਖੂਹ ਤੇ ਕਢਿਆ ਮੰਗਾਇ ।
ਸੋ ਭੀ ਨਾਲਿ ਇਨਾਂ ਦੇ ਆਨ ਰਲਾਇ ।੭੪।
ਉਹ ਭੀ ਆਹੇ ਸਿਖ ਜਟਿ ਜਿਨਾਂ ਧਾੜ ਧਾੜ ਸੀ ਪੁਕਾਰੀ ।
ਪਿਛੋਂ ਲਗੇ ਤਲੀਆਂ ਫਾਟਨ ਗਲੁ ਬੀਤ ਗਈ ਸਾਰੀ ।
ਛੁਡਾਇ ਰਹੇ ਰੰਘੜ ਨ ਛਡਨ ।
ਜਟਾਂ ਸਿੱਖਾਂ ਨੂੰ ਲਗੇ ਗਾਲੀ ਕਢਨ ।੭੫।
ਭੇਜ ਆਦਮੀ ਫੌਜ ਰੋਪੜੋਂ ਮੰਗਾਈ ।
ਜੋ ਕਛੁ ਆਹਾ ਸੋ ਖੋਹਿ ਲੀਤਾ ਸਾਹਿਬ ਦਿਤਾ ਪਕੜਾਈ ।
ਰੋਪੜ ਵਾਲੇ ਆਦਮੀ ਭੇਜਿਆ ਸੀਨੰਦ (ਸਰਹਿੰਦ)
ਆਉ ਫਉਜ ਲੈ ਜਾਉ ਅਸਾਂ ਸਾਹਿਬ ਕੀਤੇ ਬੰਦ ।੭੬।
ਸੋ ਪਿੰਜਰਾ ਲੋਹੇ ਦਾ ਕਹਿ ਲਿਆਏ ।
ਸਾਹਿਬ ਤਿਸ ਵਿਚਿ ਲੀਤੇ ਪਾਇ ।
ਆਹੇ ਕਰਨ ਕਾਰਨ ਸਮਰਥਿ ।
ਪਰੁ ਰਜਾਇ ਮੰਨੀ ਧਰਿ ਮਥੇ ਹਥਿ ।੭੭।

---

* ਇਸ ਬੰਦ ਵਿਚ ਤਿੰਨ ਪੰਕਤੀਆਂ ਹਨ ।

ਦੇਵਨ ਦੁਖ ਤੇ ਮੰਗਨਿ ਰੋਜੁ ।
ਸਾਹਿਬ ਆਖਨ ਲਉ ਸਿਖਾਂ ਤੋਂ ਖੋਜੁ ।
ਸਿਖ ਸਭ ਸਿਖੀਉ ਮੁਕਰ ਪਏ ।
ਪਿਆਦੇ ਸਤੀਦਾਸ ਨੂੰ ਨਾਲ ਲੈ ਗਏ ।੭੮।
ਪਾਸ ਆਹਾ ਸੋ ਲੁਟ ਪੁਟਿ ਲਇਆ ।
ਪਾਸ ਨ ਅਪਨੇ ਪੈਸਾ ਰਹਿਆ ।
ਸਿਖਾ ਦਿਤਾ ਕੋਰਾ ਜਬਾਬੁ ।
ਤੁਰਕਾ ਦਿਤਾ ਦੁਖ ਅਜਾਬੁ ।੭੯।
ਚਉਥੇ ਮਹੀਨੇ ਸਾਹਿਬ ਦਿਲੀ ਜਾਇ ਪਹੁਤੇ ।
ਵਿਚਿ ਮਾਰਗ ਦੁਖ ਪਾਏ ਬਹੁਤੇ ।
ਜਬਾਬੁ ਸੁਆਲ ਤੁਰਕਾ ਨਾਲ ਕੀਤਾ ।
ਤੁਰਕ ਕਹਿਆ, ਮੈ ਬੜਾ ਜੁਲਮੁ ਕੀਤਾ ਹੈ ਅਨੀਤਾ ।੮੦।
ਭਾਈ ਬਾਪ ਭਤੀਜੇ ਮਾਰੇ ।
ਕਾਰਨ ਪਾਤਸਾਹੀ ਰਾਜ ਹੰਕਾਰੇ ।
ਮੈ ਕੀਤੇ ਹੈਨ ਖੂਨ, ਸੁ ਯਹਿ ਦੇਹਿ ਬਖੁਸਾਏ ।
ਜੋ ਤੂ ਪੀਰ ਫ਼ਕੀਰ ਸਾਂਈ ਲੋਕ ਅਖਾਏ ।੮੧।
ਨ ਬਖੁਸਾਏ ਤੇਰੀ ਪਹੁਚ ਹੈ ਨਾਹੀ ।
ਤਾਂ ਘਰਿ ਆਉ ਦੀਨ ਕੇ ਮਾਹੀ ।
ਯਹਿ ਦੋਨੋ ਬਾਤਿ ਨ ਕਰੈ ਤਉ ਕਛੁ ਅਜਮਤਿ ਦਿਖਾਉ ।
ਯਹਿ ਭੀ ਨ ਕਰੈ ਤਉ ਸੀਸ ਕਟਾਉ ।੮੨।"

ਔਰੰਗਜ਼ੇਬ ਨੇ ਕਿਹਾ, "ਤੁਹਾਡੇ ਪੋਤਰੇ (ਰਾਮ ਰਾਏ) ਨੇ ਕਰਾਮਾਤ ਵਿਖਾਈ ਸੀ, ਤੁਸੀਂ ਵੀ ਵਿਖਾਉ ।"

"ਦੋਹਰਾ ਲਿਖ ਪਿਛੇ ਭਿਜਵਾਇਆ ।
ਸੋਈ ਪੰਡ ਚੂਕੇ ਜੋ ਇਸ ਦਾ ਜਬਾਬ ਦੇਹਿ ਪਠਾਇਆ ।੮੭।"
"ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬ ਓਟ ਹਰਿ, ਗਜਿ ਜਿਉ ਹੋਹੁ ਸਹਾਇ ।"

ਇਹ ਦੋਹਰਾ ਲੈ ਕੇ ਸਿੱਖ ਮਾਖੋਵਾਲ ਪੁੱਜਾ । ਸਾਰੇ ਸੋਢੀ ਸਾਹਿਬਜ਼ਾਦਿਆਂ ਨੂੰ ਉਸ ਨੇ ਉਹ ਦੋਹਰਾ ਵਿਖਾਇਆ, ਪਰ ਕਿਸੇ ਤੋਂ ਉਤਰ ਨਾ ਸਰਿਆ ।

"ਸਭੇ ਪੜ੍ਹਿ ਕੇ ਚੁਪ ਕਰ ਰਹੇ ।
ਜਬਾਬ ਨ ਕੋਈ ਇਸ ਦਾ, ਕੋਈ ਕਹੈ ।੯੦।
ਗੁਬਿੰਦ ਸਿੰਘ ਜੀ ਬਾਲ ਇਆਣੇ ।
ਸਾਲ ਅਵਸਥਾ ਚਉਦਾ ਜਾਣੇ ।
ਤਿਨ ਪੜ੍ਹਿ ਕਾਗਦ ਦੀਨਾ ਰੋਇ ।

ਸਿੱਖ ਹਥਿ ਜੋੜ ਕਰਿ ਕਹਿਆ ਖੜੋਇ ।੯੧।"

(ਦਸਵੇਂ ਗੁਰੂ ਜੀ ਦੀ ਉਮਰ ਉਸ ਸਮੇਂ ਨੌਂ ਸਾਲ ਤੋਂ ਵੀ ਘੱਟ ਸੀ। ਨਾਲੇ ਉਹਨਾਂ ਦਾ ਰੋ ਪੈਣਾ, ਲੇਖਕ ਦੀ ਹੀ ਕਲਪਣਾ ਹੈ।)

ਅੱਗੇ ਬਾਣੀ ਉਚਾਰਨ ਦਾ ਜ਼ਿਕਰ ਹੈ। ਜਿਸ ਦਿਨ ਰੰਘੜਾਂ ਨੇ ਗੁਰੂ ਜੀ ਨੂੰ ਪਕੜ ਲਿਆ ਸੀ, ਉਸ ਦਿਨ ਤੋਂ ਗੁਰੂ ਜੀ ਬਾਣੀ ਉਚਾਰਨ ਲੱਗੇ, ਜੋ ਸਤੀ ਦਾਸ ਫ਼ਾਰਸੀ ਅੱਖਰਾਂ ਵਿਚ ਲਿਖ ਲੈਂਦਾ ਸੀ। ਉਹ ਬਾਣੀ ਤੁਰਕਾਂ ਖੋਹ ਲਈ।

ਏਨੇ ਚਿਰ ਤਕ ਸਿੱਖ ਮਾਖੋਵਾਲ ਤੋਂ ਗੁਰੂ ਗੋਬਿੰਦ ਸਿੰਘ ਜੀ ਦਾ ਉੱਤਰ ਲੈ ਕੇ ਆ ਪਹੁੰਚਾ। ਹਜ਼ੂਰ ਨੇ ਲਿਖਿਆ ਸੀ :—

"ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ।੯੯।
ਏਹੁ ਸੁਣਿਕੇ ਸਾਹਿਬ ਭਏ ਕੁਸਾਲੁ।
ਡਿਠਾ ਜੋ ਪੰਡ ਦੇ ਚੁਕਣ ਵਾਲਾ ਹੈ ਅਸਾਡਾ ਬਾਲ।
ਪੰਜ ਪੈਸੇ ਨਲੀਏਰ† ਦਿਤਾ ਭਿਜਵਾਇ।
ਕਹਿਆ, ਤੂ ਹੈ ਗੁਰੂ, ਅਸੀਂ ਸਿੱਖ ਹੋਏ ਚੇਲੇ ਸਿਧਾਇ ।੧੦੦।"

ਸਿੱਖਾਂ ਨੇ ਬੇਨਤੀ ਕੀਤੀ, ਕਿ ਅਸੀਂ ਪੈਸੇ ਦੇ ਕੇ ਆਪ ਜੀ ਨੂੰ ਛੁਡਾ ਲੈਂਦੇ ਹਾਂ। ਪਰ ਗੁਰੂ ਜੀ ਨੇ ਸਿੱਖਾਂ ਨੂੰ ਐਸਾ ਕਰਨ ਤੋਂ ਰੋਕ ਦਿਤਾ।

ਮਤੀ ਦਾਸ ਨੇ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਦੱਸਿਆ,

"ਬਚਨ ਕੀਤਾ, ਮਤੀ ਦਾਸ, ਏਮ ਨਾਲ ਅਸੀਂ ਕੀਤੀ ਸੀ ਬੁਰਿਆਈ।
ਸੋ ਅਸਾਨੂੰ ਹੁਣ ਦੇਣੀ ਹੈ ਆਈ।
ਜੋ ਹੁਣ ਦੇਈਏ ਤਾਂ ਕਰਜ ਲਹਿ ਜਾਸੀ।
ਨ ਦੇਈਏ ਤਾਂ ਫੇਰ ਦੇਣਾ ਪਾਸੀ ।੧੦੪।
ਕਰਮਾ ਦਾ ਲੇਖਾ ਛੁਟਦਾ ਹੈ ਨਾਹੀ।
ਅਸਾਂ ਜਾਣ ਕੇ ਮੰਨੇ ਕੀਤਾ ਹੈ ਸਿੱਖਾਂ ਨੂੰ ਤਾਹੀ।
ਮਤੀ ਦਾਸ ਕਹਿਆ, ਜੀ ਤੁਸੀਂ ਕੀ ਕੀਤੀ ਸੀ ਬੁਰਿਆਈ।
ਬਚਨ ਕੀਤਾ, ਤੁਸੀਂ ਭੀ ਅਸਾਡੇ ਨਾਲ ਸਾ ਹੇ ਭਾਈ ।੧੦੫।
ਮਤੀ ਦਾਸ ਕਹਿਆ, ਗਰੀਬ ਨਿਵਾਜ ਅਸਾਨੂੰ ਕਛੁ ਨਹੀਂ ਸੀ ਯਾਦ।
ਬਚਨ ਕੀਤਾ ਅਸਾਡਾ ਤ੍ਰਿਹਾਂ ਦਾ ਇਕੋ ਹੈ ਹਿਸਾਬ।
ਦੁਆਪਰੁ ਜੁਗ ਦਾ ਅੰਤੁ ਸੀ ਆਇਆ।
ਦੁਇ ਸੈ ਇਕਵੰਜਾ ਸਾਲ ਸੇਖੀਂ ਆਹੇ, ਜੋ ਅਸਾਂ ਜਨਮੁ ਸੀ ਪਾਇਆ ।੧੦੬।
ਜਨਕਪੁਰ ਵਿਚਿ ਮਿਥਲਾ ਦੇਸ।
ਰਾਮ ਸਰਨੇ ਸਾਹੂਕਾਰ ਧਾਮ ਅਸਾਂ ਕੀਆ ਸੀ ਪ੍ਰਵੇਸ।

---

† ਬਾਕੀ।

ਦੁਇ ਭਾਈ ਦੀਰਘ ਅਸੀਂ ਤੀਜੇ ਲਘੁ ।
ਪਿਤਾ ਅਸਾਡਾ ਰਾਮ ਸਰਨਾ ਸਾਹੂਕਾਰ ਹੈਸੀ ਤਬੁ ।੧੦੭।
ਹਰੀ ਲਾਲ ਅਰੁ ਨੰਦਨੁ ਦੁਇ ਹਮਰੇ ਬਡੇ ਭਾਈ ।
ਰਾਮ ਰਤਨ ਹਮਾਰਾ ਨਾਮ ਸਦਾਈ ।
ਪਿਤਾ ਹਮ ਸਿਉ ਅਤਿ ਕਰੇ ਪਿਆਰੁ ।
ਤਿਸ ਦਾ ਬਡਾ ਹੈਸੀ ਸਾਹੂਕਾਰੀ ਦਾ ਬੈਪਾਰੁ ।੧੦੮।
ਲਾਲਪੁਰ ਅਰ ਦੜੰਭਾ ਆਹੇ ਦੋਇ ਗਾਉ ।
ਪਿਤਾ ਹਮਾਰਾ ਗਇਆ ਥਾ ਤਿਹ ਠਾਇ ।
ਮੁਝ ਕੋ ਸੰਗ ਹੈਸੀ ਲੈ ਗਇਆ ।
ਮੈ ਬਾਲਕਿਆ ਵਿਚਿ ਤਹਾ ਖੇਡਣ ਪਇਆ ।੧੦੯।
ਜਹਾ ਧਨਖ ਸੀ ਪੜਾ, ਤਹਾ ਹਮ ਖੇਡਹਿ ਜਾਏ ।
ਏਕ ਰੋਜ ਬਾਲਕੇ ਹਮ ਸਭ ਖੇਡਦੇ ਆਏ ।
ਤੁਮ ਦੋਨੋ ਭਾਈ ਸੇ ਗੂਜਰ ਸੁਤ ।
ਜੁਦਾ ਜੁਦਾ ਮਾਇ ਬਾਪ ਜਿਨ ਕੇ ਤੁਮ ਥੇ ਪੁਤ ।੧੧੦।
ਏਕ ਤੜਾਗਾ ਥਾ ਤਹਾ ਜਲ ਭਰਿਆ ।
ਨਿਕਲ ਕਛੋਪਰਾ ਤਹਾ ਤੇ ਬਾਹਰਿ ਪਰਿਆ ।
ਸੋ ਕੱਛੂ ਤੁਮ ਦੋਨੋ ਗਹਿ ਲਿਆਏ ।
ਰਸੀ ਡਾਰ ਘਸੀਟਤ ਮਾਰਤ ਆਏ ।੧੧੧।
ਮਧ ਬਾਲਕਿਆ ਤੁਮ ਆਨ ਸੋ ਡਾਰਾ ।
ਕੋਈ ਸੋਟਾ ਲਕੜੀ ਈਟ ਢੇਰਾ ਸਭ ਨੇ ਮਾਰਾ ।
ਮੈ ਭੀ ਤਹਾ ਖੇਲੋ ਤਿਨ ਮੋ ਬੈਠਾ ਥਾ ਜਾਈ ।
ਮੈ ਉਨ ਕੋ ਸਭਾ ਤੇ ਲਿਆ ਬਚਾਈ ।੧੧੨।
ਏਕ ਘਟਾਕਾ ਬੀਤੀ ਤਬ ਤਿਨ ਸੀਸੁ ਬਾਹਰਿ ਨਿਕਾਸਾ ।
ਮੈ ਮਾਰ ਸੋਟਾ ਤਿਨ ਕੀਆ ਬਿਨਾਸਾ ।
ਸੋ ਅਬ ਹਮਰੇ ਸਿਮਰਨ ਮੋ ਆਇਆ ।
ਉਸ ਕਛੋਪਰੇ ਜਨਮੁ ਏਹੀ ਹੈ ਪਾਇਆ ।੧੧੩।
ਵਹੀ ਕਛੋਪਰਾ ਜਨਮ ਬਹੁਤੇ ਪਾਤਾ ਹੈ ਆਇਆ ।
ਅਬ ਉਨ ਜਨਮੁ ਧਾਮ ਤੁਰਕ ਦੇ ਪਾਇਆ ।
ਅਸਾਂ ਤੁਸਾਂ ਤ੍ਰਿਹਾਂ ਇਸ ਨਾਲ ਕੀਤੀ ਹੈ ਬੁਰਿਆਈ ।
ਸੋ ਹੁਣ ਦੇਣੀ ਹੈ ਆਈ ।੧੧੪।
ਇਨ ਟਕੇ ਨਹੀ ਲੈਣੇ, ਲੈਣਾ ਹੈ ਵੈਰ ।
ਜੇ ਏਹ ਕਛੂ ਨ ਹੋਤਾ, ਤਾਂ ਅਸੀਂ ਅਜਮਤ ਦਿਖਾਏ ਖੜੇ ਪੈਰ ।...੧੧੫।"

(ਲੇਖਕ ਨੂੰ ਕੋਈ ਪੁੱਛੇ, ਕਿ ਜੇ ਗੁਰੂ ਜੀ ਨੇ ਕੀਤੀ ਦਾ ਬਦਲਾ ਹੀ ਦਿੱਤਾ ਹੈ, ਤਾਂ

ਸ਼ਹੀਦੀ ਦੀ ਕੀ ਮਹਾਨਤਾ ਹੋਈ। ਕੀ ਲੇਖਕ ਗੁਰੂ ਜੀ ਦੀ ਵਡਿਆਈ ਕਰ ਰਿਹਾ ਹੈ, ਜਾਂ ਨਿੰਦਿਆ।)

ਸਿੱਖਾਂ ਨੇ ਇਕ ਕਰੋੜ ਰੁਪੈ ਦੇਣੇ ਚਾਹੇ, ਪਰ ਔਰੰਗਜ਼ੇਬ ਨੇ ਪਰਵਾਨ ਨਾ ਕੀਤੇ। ਉਸ ਕਿਹਾ, ਗੁਰੂ ਜੀ ਅਜ਼ਮਤ ਵਿਖਾਉਣ।

"ਅਉਰੰਗੇ ਕਹਿਆ ਕੁਛ ਅਜਮਤ ਦਿਖਾਈਐ।
ਬਚਨ ਕੀਤਾ, ਅਜਮਤ ਹੈ ਕਹਰਿ ਨ ਅਜਮਾਈਐ।
ਪਰ ਇਕ ਧਾਗਾ ਹਮ ਉਰ ਮੋ ਡਾਰੈ।
ਰੋਮ ਨ ਕਟੀਐ ਲਖ ਲਗੇ ਤਲਵਾਰੈ।੧੨੦।
ਜਾਇ ਅਉਰੰਗੇ ਨੂੰ ਤਿਨ ਭਨਾ।
ਹੁਕਮੁ ਕੀਤਾ ਕੋਈ ਚੋਟ ਲਗਾਵੈ ਸੂਰਾ ਜਨਾ।
ਸਭ ਲਗੇ ਆਪਨ ਮੈਂ ਸਲਾਹ।
ਏਹੁ ਕਰਦਾ ਹੈ ਜਾਦੂ ਸਿਹਰਿ ਜੇ ਚੋਟ ਇਸ ਕੋ ਲਗੇ ਹੀ ਨਾਹ।੧੨੧।
ਇਕ ਪੂਰਬੀਆ ਆਹਾ ਬਡਾ ਜੁਆਨੁ।
ਸਭਨਾ ਤਿਸ ਨੂੰ ਕਹਿਆ, ਤੂੰ ਕਰਿ ਸਟ ਲਾਇ ਸਾਰਾ ਤਾਨੁ।
ਤਬ ਤਿਨ ਸਾਹਿਬ ਕੋ ਚੋਟ ਚਲਾਈ।
ਅਗੇ ਹੀ ਸਾਹਿਬ ਤਿਸ ਕੋ ਕਹਿਆ ਥਾ ਸਮਝਾਈ।੧੨੨।
ਲਾਗਤਿ ਚੋਟ ਸੀਸ ਗਿਰ ਪਰਿਆ।
ਆਪ ਸਾਹਿਬ ਏਹ ਕਉਤਕ ਕਰਿਆ।
ਜੋ ਐਸਾ ਛਲ ਕਰੁ ਸਾਹਿਬ ਸੀਸ ਨ ਦੇਤੇ।
ਤਉ ਹੁਜਤਾਂ ਤੁਰਕ ਕਰਤ ਅਨੇਕੇ।੧੨ ।"

ਫਿਰ ਛਿੱਬਰ ਲਿਖਦਾ ਹੈ,

"ਨਾਲੇ ਲਥਾ ਉਧਾਰ, ਸੀਸ ਦਾ ਬਦਲਾ ਸੀਸ ਦਿਤਾ।
ਨਾਲੇ ਰਖਿਆ ਧਰਮੁ, ਜਗਤੁ ਜਸੁ ਲਿਤਾ।੧੨੪।"...
"ਸੁਨ ਅਉਰੰਗਾ ਭਇਆ ਹਰਾਨੁ।
ਅੰਦਰ ਹੋਇ ਗਇਆ ਪਸੇਮਾਨੁ।
ਬਹੁਤ ਮੁਖ ਤੇ ਕੀਆ ਬਖਾਨ।
ਕਰਿ ਗਇਆ ਛਲੁ ਹਿੰਦੂ, ਮੈਂ ਕਰਨਾ ਥਾ ਮੁਸਲਮਾਨੁ।੧੨੬।
ਸੰਮਤ ਸਤਾਰਾਂ ਸੈ ਬੱਤੀ, ਮਘਰ ਸੁਦੀ ਪੰਚਮੀ ਆਹੇ।
ਸ੍ਰੀ ਤੇਗ ਬਹਾਦਰ ਜੀ ਉਠਿ ਗਏ ਦਰਗਾਹੇ।
ਤਿਸ ਦਿਨ ਅੰਧੇਰੀ ਗਰਬੁ ਗੁਬਾਰੀ ਰਹੀ।
ਅਉਰੰਗੇ ਦੋ ਸੈ ਆਦਮੀ ਦੀ ਚਉਕੀ ਲਾਸ਼ ਦੀ ਰਾਖੀ ਕਹੀ।
ਦੂਜਾ ਰਸੋਈਆ ਮਤੀ ਦਾਸ ਭੀ ਮਾਰਿਆ।
ਇਕ ਸਾਹਿਬ, ਦੁਇ ਬ੍ਰਹਮਨ ਦਿਵਾਨ ਤੀਨੋ ਸੁਰਗ ਸਿਧਾਰਿਆ।੧੨੭।"

(ਸੀਸ ਬਾਰੇ ਕਵੀ ਲਿਖਦਾ ਹੈ।)

"ਰੈਨ ਭਈ, ਤਬ ਭਾਈ ਨਾਨੋ ਸਿੰਘ ਛੀਂਬੇ ਨੂੰ ਸੁਪਨਾ ਆਇਆ।
ਬਚਨ ਕੀਤਾ ਤਿਸ ਨੂੰ ਸਚੇ ਪਾਤਸਾਹ।
ਭਾਈ ਸਿੱਖਾ, ਲਾਸ਼ ਅਸਾਡੀ ਮਾਖੋਵਾਲ ਲੈ ਜਾਹ।੧ ੯।"

ਭਾਈ ਨਾਨੋ ਸਿੰਘ ਨੇ ਆਪਣੀ ਪਤਨੀ ਨੂੰ ਪੇਕਿਆਂ ਨੂੰ ਤੋਰ ਦਿਤਾ, ਤੇ ਆਪ ਗੁਰਦੇਵ ਦੀ ਦੇਹ ਲੈਣ ਚਲਾ ਗਿਆ। ਅੱਗੇ ਰਾਖੇ ਸੁੱਤੇ ਪਏ ਸਨ। ਨਾਨੋ ਸਿੰਘ ਤੋਂ ਦੇਹ ਤਾਂ ਚੁਕੀ ਨਾ ਗਈ, ਪਰ ਉਹ ਸੀਸ ਉਠਾ ਕੇ ਆਪਣੇ ਘਰ ਲੈ ਗਿਆ। ਦਿਨੇ ਰਾਖਿਆਂ ਨੂੰ ਸਾਰੀ ਗੱਲ ਦਾ ਪਤਾ ਲੱਗਾ, ਤਾਂ ਬਾਦਸ਼ਾਹ ਬੜਾ ਔਖਾ ਹੋਇਆ।

ਸਿੱਖਾਂ ਨੇ ਕਾਜ਼ੀਆਂ ਨੂੰ ਰਿਸ਼ਵਤ ਦਿਤੀ ਤੇ ਸਰੀਰ ਲੈਣਾ ਮਨਾ ਲਿਆ। ਕਾਜੀਆਂ ਨੇ ਬਾਦਸ਼ਾਹ ਨੂੰ ਸਮਝਾ ਕੇ ਸਰੀਰ ਸਿੱਖਾਂ ਨੂੰ ਦੁਆ ਦਿਤਾ। ਉਹਨਾਂ ਸਰੀਰ ਦਾ ਸਸਕਾਰ ਕੀਤਾ।

ਨਾਨੋ ਸਿੰਘ ਤੇ ਇਕ ਰੰਘਰੇਟਾ ਗੁਰੂ ਜੀ ਦਾ ਸੀਸ ਤੂੜੀ ਵਿਚ ਲੁਕਾ ਕੇ ਲੈ ਗਏ। ਉਹ ਦੋਵੇਂ ਮਾਖੋਵਾਲ ਜਾ ਪੁਜੇ।

"ਆਨ ਸੀਸ ਸਾਹਿਬ ਦੇ ਅਗੇ ਧਰਿਆ।
ਸਾਹਿਬੁ ਹੋਰ ਰੁਦਨ ਬਹੁ ਕਰਿਆ।੧੪੪।"

ਦਸਮੇਸ਼ ਜੀ ਨੇ ਸੀਸ ਦਾ ਸਸਕਾਰ ਕੀਤਾ।

ਦਸਵੇਂ ਗੁਰਦੇਵ ਦੇ ਪੁਛਣ ਉਤੇ ਨਾਨੋ ਸਿੰਘ ਨੇ ਦਸਿਆ, ਕਿ ਸਤੀਦਾਸ ਤੇ ਮਤੀਦਾਸ ਦੋਵੇਂ ਦੀਵਾਨ ਮਹਾਰਾਜ ਨਾਲ ਸ਼ਹੀਦ ਹੋਏ ਸਨ।

(ਲੇਖਕ ਦਿਆਲਾ ਜੀ ਦਾ ਨਾਮ ਕਿਤੇ ਨਹੀਂ ਲਿਖਦਾ।)

ਨਾਨੋ ਸਿੰਘ ਕਹਿੰਦਾ ਹੈ, ਕਿ ਸਿੱਖਾਂ ਦੀ ਉਚੇਚੀ ਨਸ਼ਾਨੀ ਕੋਈ ਨਹੀਂ ਸੀ, ਸੋ ਸਾਰੇ ਲੁਕੇ ਰਹੇ। ਗੁਰੂ ਜੀ ਨੇ ਕਿਹਾ,

"ਬਚਨ ਕੀਤਾ, ਅਗੇ ਤਾਂ ਨਾ ਸੀ, ਪਰ ਹੁਣਿ ਛਡਗੁ ਨੀਸਾਨੀ ਲਾਈ।੧੫੭।"
"ਤਿਚਰਾਂ ਨੂੰ ਅਸਥੀਆਂ ਦਿਲੀ ਤੇ ਆਇ ਪਹੁਤੀਆਂ।
ਸੀਸੁ ਦੀਆਂ ਅਤੇ ਦੇਹ ਦੀਆਂ ਸਭੇ ਰਲਾਈਆਂ ਬੋੜੀਆਂ ਬਹੁਤੀਆ।
ਹਰਿਸਰ ਨੂੰ ਦਿਤੀਆਂ ਸਭ ਪਠਾਇ।
ਨਾਲ ਘੋੜੇ ਮਾਇਆ ਪਾਲਕੀ ਪਾਇ।੧੯੮।
ਕਿਰਿਆ ਕਰਮ ਸਾਸਤਰੋਕਤ ਸਭ ਕਰਵਾਏ।
ਫੂਲ ਹਰਿਸਰਿ ਗੰਗਾ ਦਏ ਪਠਾਏ।
ਸਿਹਜਾ ਧਰਮ ਸਾਂਤਿ ਸਭ ਕੀਨੀ।
ਭੋਜਨੁ ਦਛਨਾ ਦਿਜਨ ਕੋ ਅਤਿ ਦੀਨੀ।੧੫੯।"

(ਬੱਸ, ਗੰਗਾ ਫੁੱਲ ਭੇਜਣ ਵਾਸਤੇ ਤੇ ਕਿਰਿਆ ਕਰਮ ਕਰਨ ਵਾਸਤੇ ਹੀ ਲੇਖਕ ਨੇ ਦੇਹ ਦੀਆਂ ਅਸਥੀਆਂ ਦਿੱਲੀ ਤੋਂ ਮੰਗਵਾਈਆਂ ਜਾਪਦੀਆਂ ਹਨ। ਲੇਖਕ ਬ੍ਰਿਹਮਣੀ ਧਰਮ ਦਾ ਪੱਕਾ ਧਾਰਨੀ ਹੈ।)

# ਦਸਵਾਂ ਚਰਨ

"ਸੰਮਤੁ ਸਤਾਰਾਂ ਸੌ ਅਠਾਰਾ ਸਾਲ
ਤੀਰ ਤ੍ਰਿਬੇਨੀ ਨਗਰ ਪਟਨਾ ਬਿਸਾਲ।
ਪਿਤਾ ਤੇਗ਼ ਬਹਾਦਰ ਜੀ ਕੇ ਧਾਮ।
ਮਾਤਾ ਗੁਜਰੀ ਕੇ ਉਦਰ ਤੇ ਜਨਮੇ ਗੁਰੂ ਗੋਬਿੰਦ ਸਿੰਘ ਜੀ ਨਾਮ।੧।
ਧਨੇਸਟਾ ਨਿਖਤ੍ਰ ਤੀਜੇ ਚਰਨ।
ਰਵਿਵਾਰ ਮਹੀਨੇ ਮਾਹ ਬਿਤ ਅਸਟਮੀ ਦੇਵੀ ਸਰਨ।
ਸੁਕਲਾ ਪਖ ਪਿਛਲੀ ਰੈਨ।
ਅਨਾਹਦ ਧੁਨ ਹੋਈ ਮਧ ਗੈਨ।੨।"

ਦਾਈ ਦਾ ਨਾਮ "ਬੂਪੀ" ਲਿਖਿਆ ਹੈ।
ਪੰਡਤਾਂ ਨੇ 'ਗੋਬਿੰਦ ਰਾਏ' ਨਾਮ ਧਰਿਆ।
ਫਿਰ ਪੰਜਾਬ ਆ ਗਏ।

ਮਤੀਦਾਸ ਸਤੀਦਾਸ ਦਾ ਭਤੀਜਾ ਹਰਿਜਸ ਰਾਏ ਸੀ। ਉਸ ਤੋਂ ਗੁਰੂ ਜੀ ਨੇ ਗੁਰਮੁਖੀ ਪੜ੍ਹੀ। ਚਉਪਤਿ ਰਾਏ ਦਸਵੇਂ ਗੁਰੂ ਜੀ ਦਾ ਖਿਡਾਵਾ ਸੀ। ਸੱਤ ਸਾਲ ਦੀ ਉਮਰ ਵਿਚ ਫ਼ਾਰਸੀ ਪੜ੍ਹਨੀ ਸ਼ੁਰੂ ਕੀਤੀ। ਫਿਰ ਸ਼ਸਤਰ ਵਿੱਦਿਆ ਸਿੱਖੀ। ਪਿਛਲੇ ਪਹਿਰ ਹਜ਼ੂਰ ਕਥਾ ਸੁਣਦੇ, ਤੇ ਸਾਲਗਰਾਮ ਦੀ ਪੂਜਾ ਕਰਦੇ।

"ਜਬ ਕਥਾ ਸੁਣਨ ਦੀ ਬੁਧਿ ਪਾਈ।
ਤਬ ਏਕ ਜਾਮ ਇਸਨਾਨ ਮਾਲਾ ਸਾਲਗ੍ਰਾਮ ਪੂਜਾ ਸੇਵਈ।੧੩।"

(ਸਾਲਗਰਾਮ ਪੂਜਾ, ਬ੍ਰਹਿਮਣ ਪੂਜਾ, ਦੇਵੀ ਪੂਜਾ, ਪੰਡਤ ਜੀ ਨੇ ਸਭ ਦੀ ਪੂਜਾ ਕਰਾ ਦਿਤੀ ਹੈ। ਵਾਹ, ਛਿੱਬਰ ਸਾਹਿਬ)

"ਸੰਮਤ ਸਤਾਰਾ ਸੈ ਤੀਸ ਜਬ ਭਏ।
ਤਬ ਮਾਤਾ ਸੁੰਦਰੀ ਜੀ ਬਿਆਹ ਕਰ ਲਏ।
ਪਿਤਾ ਅਪਨੇ ਕਰ ਸੇਹਰੇ ਦਿਤੇ।
ਦੁਆਦਸ ਸਾਲ ਉਮਰਾ ਗਨ ਲਿਤੇ।੧੬।"

(ਹੋਰ ਇਤਿਹਾਸਾਂ ਵਿਚ ਪਹਿਲੇ ਮਹਿਲ ਜੀਤੋ ਜੀ ਮੰਨੇ ਹਨ।)

ਔਰੰਗਜ਼ੇਬ ਬਾਰੇ ਲਿਖਿਆ ਹੈ :—

"ਪਕਾ ਦੁਸਟੁ ਅਉਰੰਗਾ ਆਹਾ।
ਤਪ ਕਰੇ, ਧਾਨ ਰਾਜ ਦਾ ਖਾਂਦਾ ਨਾਹਾ।
ਟੋਪੀ ਸੀਵੇ, ਕੁਰਾਨ ਲਿਖ ਵੇਚਿ ਮੰਗਾਏ।
ਦਸਾਂ ਨੁਹਾਂ ਦੀ ਮਿਹਨਤਿ ਕਰ ਖਾਏ।੧੮।
ਰੈਨੀ ਸਿਹਜਾ ਭੂਮ ਪਰ ਕਰੇ।
ਤਲੇ ਫੂੜੀ ਦੇ ਕੰਕਰ ਧਰੇ।

ਹਥ ਤਸਬੀ ਅਰੁ ਕਰੇ ਬੰਦਗੀ ।
ਹੈਮੀ ਪਖੀ ਪਕਾ ਏਹੁ ਵਡੀ ਇਸ ਵਿਚ ਗੰਦਗੀ ।੧੯।"

ਦਸਵੇਂ ਗੁਰੂ ਜੀ ਕੁਛ ਸਮਾਂ ਸਮਾਧੀ ਵਿਚ ਬਹਿ ਕੇ ਤਪ ਕਰਦੇ ਰਹੇ । ਹਜ਼ੂਰ ਨੂੰ ਅਕਾਸ਼ਬਾਣੀ ਹੋਈ, ਕਿ ਹੁਣ ਖੰਡਾ ਉਠਾਓ ।

ਦੇਵੀ ਦਿਤਾ ਬ੍ਰਹਮਨ ਪਾਸੋਂ ਸ਼ੁਭ ਮਹੂਰਤ ਕਢਾਕੇ ਗੁਰੂ ਜੀ ਗੱਦੀ 'ਤੇ ਬੈਠੇ ।

"ਬਚਨ ਕੀਤਾ, ਕੋਈ ਸਿੱਖਾਂ ਛਿਬਰਾਂ ਵਿਚੋਂ ਹੈ, ਸੋ ਆਵੈ ।
ਉਹ ਕਦੀਮੀ ਸਿੱਖ ਹੈਨ ਅਸਾਡੇ, ਹਰਿ ਦੇ ਆਵੇ, ਤਾਂ ਕੰਮ ਉਠਾਵੇ ।੨੫।"

ਤਾਂ ਸਾਹਿਬ ਚੰਦ ਤੇ ਧਰਮ ਚੰਦ ਦੋਵੇਂ ਦੀਵਾਨ ਬਣੇ । ਚੌਪਾਂ ਸਿੰਘ ਨੇ ਦੋਹਾਂ ਨੂੰ ਸਿਰਰੋਪਾਉ ਦਿਤੇ ।

(ਕੇਸਰ ਸਿੰਘ ਛਿੱਬਰ—ਲੇਖਕ—ਧਰਮ ਚੰਦ ਦਾ ਪੋਤਰਾ ਹੈ ।)

ਸਾਹਿਬ ਚੰਦ ਦੀਵਾਨ ਤੇ ਧਰਮਚੰਦ ਤੋਸ਼ੇਖ਼ਾਨੇ ਦਾ ਖ਼ਜ਼ਾਨਚੀ ਬਣਿਆਂ ।

੧੭੩੩ ਬਿ. ਦਾ ਵਿਸਾਖੀ ਦਾ ਮੇਲਾ ਬਹੁਤ ਲੱਗਾ ।

ਪੰਡਤ ਦੇਵੀ ਦਿਤਾ ਨਿਤ ਕਥਾ ਕਰਿਆ ਕਰਦਾ ਸੀ । ਭੀਮ ਸੈਣ ਦੀ ਕਥਾ ਸੁਣ ਕੇ (ਕਿ ਉਹਨੇ ਹਾਥੀ ਪਕੜ ਕੇ ਉਪਰ ਚਲਾਏ ਸਨ) ਗੁਰੂ ਜੀ ਨੇ ਪੁਛਿਆ, ਕਿ ਭੀਮ ਸੈਣ ਨੇ ਏਨਾ ਬਲ ਕਿਥੋਂ ਪਾਇਆ ਸੀ ? ਤਾਂ ਪੰਡਤ ਨੇ ਦੱਸਿਆ,ਕਿ ਉਹਨੇ ਜੱਗ ਕਰਕੇ ਇਕ ਲੱਖ ਬ੍ਰਹਮਣ ਨੂੰ ਭੋਜਨ ਕਰਾਇਆ ਸੀ । ਗੁਰੂ ਜੀ ਨੇ ਪੁਛਿਆ, ਤੂੰ ਜੱਗ ਕਰਕੇ ਭਵਾਨੀ ਸਿੱਧ ਕਰੇਂਗਾ ? ਦੇਵੀ ਦਿਤੇ ਨੇ ਕਿਹਾ, ਕਿ ਮੇਰੇ ਵਿਚ ਸਮਰਥਾ ਨਹੀਂ ।

ਗੁਰੂ ਜੀ ਨੇ ਚੰਗੇ ਬ੍ਰਹਮਣ ਦੀ ਭਾਲ ਵਾਸਤੇ ਜੱਗ ਕੀਤਾ । ਮਾਸ ਵੀ ਪਕਾਇਆ ਤੇ ਵੈਸ਼ਨੋ ਭੋਜਨ ਵੀ । ਮਾਸ ਖਾਣ ਵਾਲੇ ਨੂੰ ਰੁਪਇਆ ਤੇ ਵੈਸ਼ਨੋ ਭੋਜਨ ਵਾਲੇ ਨੂੰ ਇਕ ਟਕਾ ਦੱਛਣਾ ਠਹਿਰਾਈ । ਫਿਰ ਦੁਬਾਰਾ ਜੱਗ ਕੀਤਾਂ, ਤਾਂ ਦੱਛਨਾ ਚਾਰ ਆਨੇ ਤੇ ਦਸ ਰੁਪੈ ਰਖੀ । ਮਹੀਨੇ ਪਿਛੋਂ ਫਿਰ ਜੱਗ ਕੀਤਾ । ਉਸ ਵਾਰ ਦਛਨਾ ਇਕ ਰੁਪਇਆ ਤੇ ਸੌ ਰੁਪੈ ਰਖੀ । ਏਸੇ ਤਰਾਂ ਗੁਰੂ ਜੀ ਲੱਖ ਰੁਪੈ ਦੱਛਣਾ ਤਕ ਪੁਜੇ । ਸਿਰਫ ਤਿੰਨ ਬ੍ਰਹਿਮਣ ਨਿਕਲੇ, ਜਿੰਨ੍ਹਾਂ ਮਾਸ ਨਾ ਖਾਧਾ । ਮਾਇਆ ਉਪਰ ਨਾ ਭਰਮੇ । ਇਹ ਸਨ ਹਰਿਦਾਸ, ਹਰਿਭਗਵਾਨ ਤੇ ਲੱਛੀ ਰਾਮ । ਗੁਰੂ ਜੀ ਨੇ ਦਸ ਲੱਖ ਦੇਣਾ ਕਿਹਾ, ਪਰ ਉਹ ਨਾ ਡੋਲੇ । ਗੁਰੂ ਜੀ ਨੇ ਕਿਹਾ, ਜੇ ਇਹ ਮਾਸ ਨਹੀਂ ਖਾਂਦੇ, ਤਾਂ ਇਹਨਾਂ ਨੂੰ ਫਾਂਸੀ ਦੇ ਦਿਹੋ । ਉਹ ਮਰਨ ਵਾਸਤੇ ਵੀ ਤਿਆਰ ਹੋ ਗਏ । ਸਿੱਖਾਂ ਨੇ ਉਹਨਾਂ ਦੇ ਗਲਾਂ ਵਿਚ ਰੱਸੇ ਪਾ ਲਏ, ਤੇ ਕਿਹਾ, ਐਵੇਂ ਜਾਨ ਨਾ ਗੁਆਉ । ਪਰ ਉਹ ਧਰਮੋਂ ਨਾ ਡੋਲੇ । ਸੋ ਗੁਰੂ ਜੀ ਨੇ ਉਹਨਾਂ ਦੀ ਪੂਜਾ ਕੀਤੀ ।

"ਸੋ ਮਰਨ ਨਾ ਦਿਤੇ ਮੋੜ ਮੰਗਾਏ ।
ਡੇਰੇ ਜਾਇ ਤਿਨਾ ਦੇ ਚਰਨ ਧੁਆਏ ।
ਚਰਨ ਧੁਆਏ ਚਰਨਾਮ੍ਰਤ ਲੀਤਾ ।
ਤਿਨ ਕਹਿਆ, ਜੀ ਗਰੀਬਨਿਵਾਜ ਏਹ ਤੁਸਾਂ ਕੀ ਕੀਤਾ ।੫੦।"

(ਭਾਵ. ਗੁਰੂ ਜੀ ਨੇ ਪੰਡਤਾਂ ਦੀ ਚਰਨ ਪਾਹੁਲ ਲੀਤੀ ।)

ਗੁਰੂ ਜੀ ਨੇ ਕਿਹਾ, ਅਸਾਂ ਬ੍ਰਹਿਮਣਾਂ ਦੀ ਪਰਖ ਕੀਤੀ ਹੈ। ਅਸਲੀ ਬ੍ਰਹਮਣ ਤੁਸੀਂ ਹੋ। ਹੁਣ ਸਾਡਾ ਕਾਰਜ (ਹੋਮ) ਕਰੋ।

"ਸੰਮਤ ਸਤਾਰਾ ਸੈ ਚਉਤ੍ਰੀ ਗਏ।
ਹੋਮ ਸਮਗ੍ਰੀ ਇਕਠੇ ਕਰਤੇ ਭਏ।੫੩।"

ਗੁਰੂ ਜੀ ਨੇ ਧਰਮ ਚੰਦ ਖ਼ਜ਼ਾਨਚੀ ਨੂੰ ਕਿਹਾ, ਕਿ ਦਸ ਹਜ਼ਾਰ ਦੀ ਸਮਗਰੀ ਮੰਗਾ ਕੇ ਨੈਣਾਂ ਦੇਵੀ ਭੇਜੋ, ਤੇ ਪੰਡਤ ਬੁਲਾਉ।

ਕਾਂਸ਼ੀ ਤੋਂ ਪੰਡਤ ਵਿਸ਼ਨ ਪਾਲ, ਕਸ਼ਮੀਰ ਤੋਂ ਸਿਵ ਬਾਕਰ—ਚੇਲਿਆਂ ਸਣੇ—ਆਏ। ਬਹੁਤ ਸਾਰੇ ਬ੍ਰਹਿਮਣ ਆ ਗਏ ਤੇ ਤਿੰਨੇ ਉਹ, ਜਿੰਨ੍ਹਾਂ ਮਾਸ ਨਹੀਂ ਸੀ ਖਾਧਾ।

ਗੁਰੂ ਜੀ ਨੇ ਕਿਹਾ, 'ਅਸਾਂ ਹੋਮ ਕਰਨਾ ਹੈ ਤੇ ਦੇਵੀ ਪਰਗਟ ਕਰਨੀ ਹੈ। ਦੇਵੀ ਸਨਮੁਖ ਦਰਸ਼ਨ ਦੇਵ, ਪੂਜਾ ਜੋ ਕਹੋ, ਦਿਆਂਗੇ।'

ਪੰਡਤਾਂ ਕਿਹਾ ਹੋਮ ਤਾਂ ਕਰਾਂਗੇ, ਪਰ ਦੇਵੀ ਪਰਗਟ ਹੋਣ ਦੀ ਜ਼ਿੰਮੇਵਾਰੀ ਨਹੀਂ ਲੈਂਦੇ। ਗੁਰੂ ਜੀ ਨੇ ਕਿਹਾ, ਤਾਂ ਜਿਧਰੋਂ ਆਏ ਹੋ, ਓਧਰੇ ਚਲੇ ਜਾਉ।

ਪੰਡਤਾਂ ਸੋਚਿਆ, ਇਸ ਤਰ੍ਹਾਂ ਤਾਂ ਸਾਡੀ ਮਾਨਤਾ ਖ਼ਤਮ ਹੋ ਜਾਵੇਗੀ। ਉਹਨਾਂ ਵਰਤ ਰੱਖਣੇ ਸ਼ੁਰੂ ਕਰ ਦਿਤੇ। ਤੀਸਰੇ ਦਿਨ ਉਹਨਾਂ ਨੂੰ ਅਕਾਸ਼ ਬਾਣੀ ਹੋਈ, ਕਿ ਇਹ ਕਾਰਜ ਪੰਡਤ ਕਾਲਕ ਦਾਸ ਕਰ ਸਕੇਗਾ।

ਕਾਲਕ ਦਾਸ ਦੱਖਣ ਵਿਚ ਗੁਜਰਾਤਿ ਦੇ ਇਕ ਠਾਕਰ ਦੁਆਰੇ ਰਹਿੰਦਾ ਸੀ।

(ਕਾਲਕ ਦਾਸ ਦੀ ਕਹਾਣੀ ਬੜੀ ਰੋਚਕ ਲਿਖੀ ਹੈ।)

ਰਾਜਾ ਨੰਦ ਰਾਮ ਦੀ ਲੜਕੀ ਵਿਸਨ ਕਲਾ ਬੜੀ ਵਿੱਦਵਾਨ ਸੀ। ਉਹ ਬ੍ਰਹਿਮਣਾਂ ਨਾਲ ਸਦਾ ਬਹਿਸ ਕਰਦੀ ਰਹਿੰਦੀ। ਪੰਡਤਾਂ ਨੇ ਉਸ ਤੋਂ ਵੈਰ ਕੱਢਣ ਵਾਸਤੇ ਇਕ ਮੂਰਖ ਪੰਡਤ ਸੰਭੂ ਨਾਲ ਵਿਆਹ ਦਿਤਾ। ਲੜਕੀ ਨੂੰ ਪਤਾ ਲੱਗਾ, ਤਾਂ ਉਹ ਬਹੁਤ ਕਲਪੀ। ਸੰਭੂ ਉਸ ਨੂੰ ਲੈਣ ਗਿਆ, ਤਾਂ ਉਹਨੇ ਕਿਹਾ, ਚੁਬਾਰੇ ਤੇ ਚੜ੍ਹ ਕੇ ਪੇਸ਼ਾਬ ਕਰ ਆ। ਚੁਬਾਰਾ ਡਿਗਣ ਵਾਲਾ ਸੀ। ਉਸ ਦੇ ਮਗਰ ਕਾਲੀ ਦਾ ਮੰਦਰ ਸੀ। ਸੰਭੂ ਕਾਲੀ ਦੀ ਮੂਰਤੀ ਉਤੇ ਡਿਗ ਪਿਆ। ਉਸ ਦਾ ਲਹੂ ਵਗ ਪਿਆ। ਤਾਂ ਕਾਲੀ ਦੇ ਵਰ ਨਾਲ ਉਹ ਵਿੱਦਵਾਨ ਬਣ ਗਿਆ।

"ਮਾਤਾ ਕਾਲੀ ਜੀ ਤੇ ਵਰ ਇਸ ਪਾਇਆ।
ਤਬ ਤੇ ਕਾਲਕ ਦਾਸ ਨਾਮੁ ਠਹਰਾਇਆ।੯੨।"

ਗੁਰੂ ਜੀ ਨੇ ਕਾਲਕ ਦਾਸ ਨੂੰ ਮੰਗਵਾ ਲਿਆ। ਕਾਲਕ ਦਾਸ ਨੇ ਦੇਵੀ ਪਰਗਟ ਕਰਨਾ ਇਕ ਕਠਨ ਕੰਮ ਦੱਸਿਆ।

"ਤਿਨ ਕਹਿਆ, ਚਾਲੀ ਦਿਨ ਰਖ ਬ੍ਰਤ ਨਿਰਾਹਾਰੁ।
ਬੈਠਨਾ ਇਕ ਆਸਨ ਨ ਉਠਨਾ ਅੰਦਰਿ ਬਾਹਰਿ ਵਾਰੁ।
ਨ ਝਾੜੇ ਨ ਪਿਸ਼ਾਬ ਨ ਸਜੇ ਖਬੇ ਸਿਰ ਫੇਰਨਾ।
ਆਹੂਤੀ ਪਾਂਦੇ ਰਹਣੀ ਨ ਬਚਨੁ ਕਿਸੇ ਨਾਲ ਟੇਰਨਾ।੯੭।
ਇਕ ਆਸਨ ਬੈਠੇ ਰਹਣਾ ਦਿਨ ਚਾਲੀ।

ਤਾਂ ਦਰਸਨ ਦੇਵੇਗੀ ਦੇਵੀ ਮਾਤਾ ਕਾਲੀ ।
ਤਬ ਸਾਹਿਬ ਜੀ ਨੇ ਮੰਨੀ ਸਭੋ ਗਲਿ ।
ਬਚਨ ਕੀਤਾ ਇਉਂ ਹੀ ਕਰਾਂਗੇ ਕੋਈ ਨਹੀ ਹਲਿ ।੯੯।"

ਏਥੇ ਕਾਲਕ ਦਾਸ ਗੁਰੂ ਜੀ ਨੂੰ ਉਪਦੇਸ਼ ਕਰਦਾ ਹੈ, ਕਿ ਆਪ ਇਸ ਦੁਬਧਾ ਵਿਚ ਨਾ ਪਵੋ, ਸਗੋਂ ਪੰਥ ਸਾਜੋ, ਤੇ ਉਹ ਦੈਂਤਾਂ ਦਾ ਨਾਸ ਕਰੇ ।

"ਤਬ ਸਾਹਿਬ ਨੇ ਪੰਥ ਕਰਨ ਦੀ ਬਾਂਛਾ ਮਨ ਧਾਰੀ ।
ਜਬ ਐਸੇ ਸਤਿਗੁਰ ਮਨਸਾ ਪਕੀ ਕਰੀ ।੧੨੨।
ਜੋ ਪੰਥ ਨਿਆਰਾ ਰਾਜੁ ਦਾ ਜਗਤ ਤੇ ਕਰੀਏ ।
ਕਟਿ ਸਸਤ੍ਰ ਬੰਧਵਾਇ ਸਿਪਾਹੀ ਕਰਿ ਧਰੀਏ ।
ਜੰਞੂ ਟਿਕਾ ਧੋਤੀ ਦੇਵੀ ਤੇ ਮਾਫ ਕਰਾਈਏ ।
ਨਿਸਾਨੀ ਅਪਨੀ ਲਾਇ ਨਾਲਿ ਦੈਂਤਾਂ ਦੇ ਜੁਧੁ ਕਰਵਾਈਏ ।੧੨੩।"

ਕਾਲਕ ਦਾਸ ਨੇ ਕਿਹਾ, ਤੁਹਾਡਾ ਪੰਥ ਪਾਪ ਕਰੇਗਾ, ਤਾਂ ਧਰਮ ਰਾਇ ਤੁਹਾਨੂੰ ਪੁਛੇਗਾ ।

ਅੱਗੇ ਦਰੋਪਦੀ ਦੀ ਕਥਾ ਹੈ। ਕੁੰਤੀ ਦੇ ਕਹਿਣ ਉਤੇ ਪੰਜਾਂ ਭਰਾਵਾਂ ਦੀ ਪਤਨੀ ਬਣੀ। ਫਿਰ ਦਸਰਥ ਦੀ ਕਥਾ ਹੈ, ਕਿ ਰਾਮ ਨੂੰ ਬਨਵਾਸ ਭੇਜਿਆ ।

ਕਾਲਕ ਦਾਸ ਨੇ ਕਿਹਾ, ਕਿ ਪੰਥ ਵਿਚ ਪਾਪ ਵਾਸਤੇ ਵੀ ਥਾਂ ਰਖੋ ।

"ਤਬ ਪੰਥ ਚਾਰ ਭਾਗ ਸਾਹਿਬ ਬਨਾਇਆ ।
ਏਕੁ ਭਾਗ ਮੋ ਪਾਪ ਠਹਿਰਾਇਆ ।
ਦੀਦਾਰੀ, ਮੁਕਤੇ, ਮਾਇਕੀ, ਮੁਰੀਦ ਕੀਤੇ ।
ਏਕ ਭਾਗ ਮੋ ਰਖੇ ਪਾਪ, ਤ੍ਰੈ ਭਾਗ ਆਪਨੇ ਕਰਿ ਲੀਤੇ ।੧੩੯।"

ਮਾਮਾ ਕਿਰਪਾਲ ਜੀ ਦੇ ਪੁਛਣ ਤੇ ਗੁਰੂ ਜੀ ਇਸ ਦੀ ਵਿਆਖਿਆ ਕਰਦੇ ਹਨ,

"ਬਚਨ ਕੀਤਾ, ਦੀਦਾਰੀ ਸੋ ਜੋ ਰਹਨਿ ਅਸਾਡੇ ਨਾਲਿ ।
ਇਹ ਇਥੇ ਉਥੇ ਸੰਗ ਅਸਾਡੇ ਜਪਨ ਜਾਪ ।੧੪੦।
ਮੁਕਤੇ ਸੋ ਜੋ ਅਸਾਡੇ ਪਿਛੇ ਰਹਿਸਨਿ ਸਿੱਖ ।
ਤੁਰਕਾਂ ਕਰਨੀ ਹੈ ਪੰਥ ਨਾਲਿ ਖਹੜ ਜਾਗਾ ਜਾਗਾ ਪਰਵਾਨੇ ਲਿਖ ।
ਤਿਨਾਂ ਵਿਚੋ ਜੋ ਰਖਨਗੇ ਸਿੱਖੀ ਸੋਈ ਮੁਕਤੇ ।
ਰਖਨਗੇ ਧਰਮੁ ਸਿੱਖੀ ਦਾ ਕਰ ਅਨੇਕ ਜਤਨ ।੧੪੧।
ਇਨਾਂ ਦੋਹਾਂ ਦੇ ਤਪ ਕਰਕੇ ਆਵੈਗਾ ਰਾਜੁ ।
ਰਾਜੋਂ ਹੋਸੀ ਨਰਕ ਪਾਪ ਸਮਾਜੁ ।
ਜੋ ਰਾਜੇ ਸਿੱਖ ਮਾਇਕੀ ਭਏ ।
ਤੀਜਾ ਭਾਗ ਸਿੱਖੀ ਦਾ ਏਹ ਗਿਣ ਲਏ ।੧੪੨।...
ਚਉਥਾ ਹਿਸਾ ਮੁਰੀਦ ਕਰੁ ਦੇਖੁ ।
ਜੋ ਮਾਇਆ ਹੋਂਦੀ ਰਾਜੁ ਵਿਚਿ ਰਹੇ ਨਿਰਲੇਪੁ ।੧੪੪।

ਸਭ ਕਿਛੁ ਦਾਤ ਗੁਰੂ ਦੀ ਜਾਣੇ ।
ਸਿੱਖਾਂ ਵਿਚਿ ਸਿੱਖ ਹੋਇ ਵਰਤੇ ਸਬਦ ਪੋਥੀ ਗੁਰਵਾਕ ਪਛਾਣੇ ।
ਰਾਜੁ ਭਾਗ ਦੇਸ ਅਰੁ ਮਾਇਆ ।
ਦਾਤ ਜਾਣੇ ਗੁਰੂ ਕੀ ਸਿਖਾਂ ਨਾਲਿ ਬਣਿ ਸਿੱਖ ਰਲ ਵੰਡ ਖਾਇਆ ।੧੪੫।"
ਦੀਦਾਰੀ, ਮੁਕਤੇ, ਮੁਰੀਦ, ਏਹ ਤਿੰਨ ਅਸਾਡੇ ।
ਮਾਇਕੀ ਸਿੱਖ ਰਾਜੇ ਧਰਮ ਰਾਇ ਦੇ ਦਰਵਾਜੇ ।...੧੪੭।"

(ਅੱਗੇ ਲੇਖਕ ਇਕ ਅਜੀਬ ਦਲੀਲ ਦੇਂਦਾ ਹੈ, ਤੇ ਆਸਰਾ ਬਾਣੀ ਦਾ ਲੈਂਦਾ ਹੈ ।)

"ਸੁਨੋ ਮਾਮਾ ਜੀ, ਇਕ ਬਾਤ ਹਮਾਰੀ ।
ਤੀਨ ਪਿਤਾ, ਦੋਇ ਮਾਤ ਹਮਾਰੀ ।
ਦੇਹ ਧਾਰਨ ਕਾ ਪਿਤਾ ਹੈ ਤੇਗ ਬਹਾਦਰੁ ।
ਗੁਰਿਆਈ ਦਾ ਪਿਤਾ ਹੈ ਬਾਬਾ ਨਾਨਕ ਸਾਹਿਬ ਜੀ ਹਾਜਰ ।੧੪੯।
'ਗੁਰਦੇਵ ਮਾਤਾ ਗੁਰਦੇਵ ਪਿਤਾ' ਹੈ ਗ੍ਰੰਥ ਸਾਹਿਬ ਕਹਿਆ ।
ਜੋਤੀ ਜੋਤ ਕਾ ਪਿਤਾ ਅਕਾਲ ਪੁਰਖ ਹੈ ਲਹਿਆ ।
ਅਕਾਲ ਪੁਰਖ ਵਾਚ 'ਮੈ ਆਪਨਾ ਸੁਤ ਤੋਹਿ ਨਿਵਾਜਾ' ।
ਯਹਿ ਤੀਨ ਪਿਤਾ ਹੈ ਹਮਰੇ ਸਿਰਤਾਜਾ ।੧੫੦।
ਸਰੀਰ ਜਨਮੁ ਕੀ ਹੈ ਮਾਤਾ ਗੁਜਰੀ ਕਹੀਐ ।
ਸਬੁਧਾ ਕੀ ਦਾਤਾ ਮਾਤਾ ਮਨਸਾ ਲਹੀਐ ।
'ਮਨੂਆ ਗੁਰ ਮੁਰਿ ਮਨਸਾ ਮਾਈ ।
ਜਿਨਿ ਮੋਕੋ ਸੁਭ ਕ੍ਰਿਆ ਪੜਾਈ' ।੧੫੧।"

ਗੁਰੂ ਜੀ ਦੇ ਇਹ ਵਾਕ ਸੁਣ ਕੇ ਕਾਲਕ ਦਾਸ ਨੇ ਕਿਹਾ,

"ਐਸੇ ਜਬ ਸਾਹਿਬ ਸਿੱਖਾਂ ਨੂੰ ਆਖ ਸੁਨਾਇਆ ।
ਤਬ ਕਾਲਕ ਦਾਸ ਏਹ ਬਚਨ ਅਲਾਇਆ ।
ਜੇ ਪਾਪਾਂ ਨੂੰ ਪੰਥ ਵਿਚਿ ਦਿਤਾ ਹੈ ਥਾਉ ।
ਤਾਂ ਕਰਿ ਇਸਨਾਨ ਜਗਿਉਪਵੀਤ ਪਾਉ ।੧੫੬।
ਤਬ ਸਾਹਿਬ ਜਗਿਉਪਵੀਤ ਨਵਾ ਉਰ ਧਾਰਿਆ ।
ਕਰਿਕੇ ਮਜਨੁ ਕਟਿ ਪੀਤੰਬਰੁ ਬੰਧ ਸਵਾਰਿਆ ।
ਕਰਿਕੇ ਸੰਕਲਪੁ ਬੈਠੇ ਜਾਇ ।
ਸੁਭ ਨਿਛਤ੍ਰ ਦੇਵਤੇ ਮਨਾਇ ।੧੫੭।"

(ਗੁਰੂ ਜੀ ਨੂੰ ਜਨੇਊ ਪੁਆਉਣ ਵਾਸਤੇ ਹੀ ਕਵੀ ਨੇ ਏਨੀ ਲੰਮੀ ਵਾਰਤਾ ਲਿਖੀ ਹੈ ।)

ਫਿਰ ਹੋਮ ਕਰਨ ਵਾਸਤੇ ਦੇਵੀ ਮੰਡਪ ਵਿਚ ਬੈਠੇ—

"ਗਿਰਦੇ ਲੀਨੀ ਤਾਣਿ ਕਨਾਤਿ ।

ਵਿਚਿ ਮਾਨਸ ਬੈਠੇ ਤ੍ਰਿਹਿ ਘਟਿ ਸਾਤਿ ।
ਮਾਤਾ ਦੇਵੀ ਜੀ ਦੇ ਭਉਨ ।
ਬ੍ਰਹਮਨ ਅੰਦਰਿ ਬੈਠੇ ਕਉਨ ਕਉਨ ।੧੫੮।
ਮੁਖ ਤੋ ਬੈਠੇ ਬਡੇ ਪੰਡਿਤ ਕਾਲਕ ਦਾਸ ।
ਦੂਜੇ ਸਿਊਬਕ੍ਰ, ਤੀਜੇ ਵਿਸਨਪਾਲ ਬ੍ਰਹਮਨੁ ਪਾਸ ।
ਚਉਥੇ ਸਾਹਿਬ ਕਰਨ ਕਰਾਵਨਹਾਰ ।
ਹੋਰ ਬ੍ਰਹਮਨੁ ਸਭ ਬੈਠੇ ਬਾਹਰਿਵਾਰ ।੧੫੯।"

ਇਕ ਹਜ਼ਾਰ ਬ੍ਰਹਿਮਣ ਵੇਦਾਂ ਦੇ ਮੰਤ੍ਰ ਉਚਾਰਨ ਲੱਗੇ ।
ਸ਼ਰਤ ਸੀ, ਕਿ ਚਾਲੀ ਦਿਨ ਕੋਈ ਅੰਦਰ ਨਾ ਆਵੇ ।

ਗੁਰੂ ਜੀ ਤੇ ਕਾਲਕ ਦਾਸ ਨਿਰਾਹਾਰ ਸਨ । ਬਾਕੀ ਪੰਡਤ ਦੁੱਧ ਤੇ ਛੁਹਾਰੇ ਖਾਂਦੇ ਸਨ । ਚਾਲੀਵੇਂ ਦਿਨ ਕਾਲਕ ਦਾਸ ਨੇ ਕਿਹਾ,

"ਜਬ ਦਿਨ ਚਾਲੀਸਵਾਂ ਆਇਆ ।
ਤਬ ਕਾਲਕ ਦਾਸ ਕਹਿ ਪ੍ਰਗਟਿ ਸੁਨਾਇਆ ।
ਮਹਾਰਾਜ, ਰਹੀਓ ਸੁਚੇਤ, ਮਾਤਾ ਦੇਵੀ ਜੀ ਸਾਹਿਬ ਆਜੁ ਆਵੇ ।
ਜੋ ਮਨ ਧਾਰੋਗੇ, ਆਸ ਪੁਜਾਵੇ ।੧੬੪।"

(ਲੇਖਕ, ਗੁਰੂ ਜੀ ਦੀ ਬਾਣੀ ਨੂੰ ਵੀ ਆਪਣੇ ਮਨੋਰਥ ਵਾਸਤੇ ਵਰਤਦਾ ਹੈ । ਉਸ ਦੀ ਲਿਖਤ ਅਨੁਸਾਰ, ਗੁਰੂ ਜੀ ਦੇਵੀ ਮਾਤਾ ਅੱਗੇ ਅਰਦਾਸ ਕਰਦੇ ਹਨ ।)

"ਠਾਢ ਭਯੋ ਮੈ ਜੋਰਿ ਕਰਿ, ਬਚਨ ਕਹ੍ਯਾ ਸਿਰ ਨਯਾਇ ।
ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ ।੧੬੫।"

(ਲੇਖਕ ਦੇ ਮੱਤ ਅਨੁਸਾਰ, ਅਕਾਲਪੁਰਖ ਦੀ ਸਹਾਇਤਾ ਨਾਲ ਨਹੀਂ, ਦੇਵੀ ਮਾਤਾ ਦੀ ਸਹਾਇਤਾ ਨਾਲ ਪੰਥ ਚਲੇਗਾ । ਅੱਗੇ ਸੁਣੋ ।)

"ਇਹ ਬਾਛਾ ਸਾਹਿਬ ਮਨ ਧਾਰੀ ।
ਕਰਿ ਪੂਰਨ ਯਹਿ ਆਸ ਹਮਾਰੀ ।
ਸੰਮਤ ਸਤਾਰਾਂ ਸੈ ਪੈਂਤ੍ਰੀ ਥੇ ਭਏ ।
ਮਾਹ† ਦਿਨ ਬੀਸ ਥੇ ਗਏ ।੧੬੬।
ਸਤਾਰਾਂ ਬਰਸਾਂ ਕੇ ਸਾਹਿਬ ਥੇ ਬੁਧਵਾਨ ।
ਸੁਕਲਾ ਪੱਖ ਦਿਨ ਅਸਟਮੀ ਪ੍ਰਮਾਨ ।
ਗਹਿਰੀ ਰੈਨ ਬਾਦਰ ਘਿਰਿ ਆਏ ।
ਦੋਨੋ ਬ੍ਰਹਮਨ ਸੋਇ ਗਏ ਅਕਲਾਏ ।੧੬੭।
ਨਉ ਘਟਿਕਾ ਰੈਨ ਜਬ ਆਇ ਰਹੀ ।
ਚਮਤਕਾਰੁ ਦੇਵੀ ਕਾ ਪ੍ਰਗਟਿਆ ਤਬ ਹੀ ।

† ਮਾਹ=ਮਹੀਨਾ ਮਾਘ ।

ਤਤਕਾਲ ਲਾਟ ਉਪਰਿ ਆਇ ਸਿੰਘਾਏਨ ਪੜਿਆ ।
ਮਾਨੋ ਕੋਟ ਪ੍ਰਕਾਸ ਭਾਨ ਹੈ ਕਰਿਆ ।੧੬੮।
ਅਸਟ ਭੁਜਾ ਆਯੁਧ* ਸਭ ਧਾਰੇ ।
ਮੰਦ ਮੰਦ ਹਾਸ, ਸੀਸ ਮੁਕਟ ਜਗਮਗਾਰੇ ।
ਏਕ ਝਲਕ ਦੀਦਾਰ ਸਾਹਿਬ ਪਾਈ ।
ਦੂਜੀ ਝਲਕ ਨ ਪਲਕ ਉਠਾਈ ।੧੬੯।
ਕਾਲਕ ਭਨਾ, ਸੀਸ ਅਬ ਦੀਜੇ ।
ਇਸ ਮੈ ਢੀਲ ਨ ਪਲਕ ਕਰੀਜੈ ।
ਸਾਹਿਬ ਕਹਿਆ, ਦੀਜੈ ਤੁਮ ਦਾਸ ।
ਅਬ ਹਮਾਰੇ ਨਹੀਂ ਹਵਾਸ ।੧੭੦।
'ਮਨੂਆ ਗੁਰ ਮੁਰਿ ਮਨਸਾ ਮਾਈ ।
ਜਿਨ ਮੋਕੋ ਸੁਭ ਕ੍ਰਿਆ ਪੜਾਈ' ।
ਸੋ ਸਜਨੀ ਢਿਗ ਮੇਰੇ ਹੈ ਆਈ ।
ਲਾਜਿ ਨੈਨ ਉਠਾਈ ਨ ਹੇਰਿਆ ਜਾਈ ।੧੭੧।
ਮੈ ਹਾਂ ਪੂਤ, ਇਹ ਮਾਤਾ ਹੈ ਮੇਰੀ ।
ਸਰਨ ਲਈ ਮਾਤਾ ਮੈ ਤੇਰੀ ।
ਕਾਲਕ ਦਾਸ ਹਾਥਿ ਅਗੇ ਦੁਇ ਧਰੇ ।
ਸੋ ਖੰਡਾ ਹਾਥੋਂ ਕਾਲਕ ਉਪਰ ਪਰੇ ।੧੭੨।
ਰੁਧਰ ਭਛਿ ਮਾਤਾ ਭਈ ਅੰਤਰਿ ਧਿਆਨ ।
ਬ੍ਰਹਮਨ ਜਗਾਇ ਕਾਲਕ ਕਰਿਆ ਬਖਾਨ ।
ਅਮਕੀ ਪੋਥੀ ਲੇਹੁ ਉਠਾਇ ।
ਇਸਤੋਤ੍ਰ ਉਚਾਰੋ ਸੁਧ ਬਨਾਇ ।੧੭੩।
ਦਿਜੋ ਰਟਾ ਮਾਤਾ ਕਬਿ ਥੀ ਆਈ ।
ਹਮ ਤੇ ਗਏ ਸੋ, ਇਨ ਹੀ ਦਰਸਨ ਪਾਈ ।
ਇਕ ਕਾਲਕ, ਇਕ ਸਾਹਿਬ ਦੀਦਾਰ ਪਾਇਆ ।
ਤਬ ਦਿਜੋ ਇਸਤੋਤ੍ਰ ਕਾ ਪਾਠ ਉਠਾਇਆ ।੧੭੪।
ਏਕ ਮਹੂਰਤਿ ਸਾਹਿਬ ਅਨੰਦ ਮੂਰਛਾ ਪਾਈ ।
ਵਹੁ ਪਲਕ ਦੀਦਾਰੁ ਲੀਆ ਰਿਦੇ ਸਮਾਈ ।
ਅਨੰਦ ਹੁਲਾਸ ਨੇ ਮਨ ਕੀਆ ਨਿਵਾਸ ।
ਪੂਰੀ ਹੋਈ ਸਤਿਗੁਰ ਆਸ ।੧੭੫।"

(ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਬਾਣੀ ਨੂੰ ਮੰਨੀਏਂ, ਜਾਂ ਕੇਸਰ

---

* ਸਸਤਰ ।

ਸਿੰਘ ਛਿੱਬਰ ਦੀ ਲਿਖਤ ਨੂੰ। ਗੁਰੂ ਮਹਾਰਾਜ 'ਅਕਾਲ ਉਸਤਤ' ਵਿਚ ਆਪਣੇ ਇਸ਼ਟ ਬਾਰੇ ਫ਼ੁਰਮਾਉਂਦੇ ਹਨ :—

"ਪ੍ਰਣਵੋ ਆਦਿ ਏਕੰਕਾਰਾ।
ਜਲ ਥਲ ਮਹੀਅਲਿ ਕੀਓ ਪਸਾਰਾ।
ਆਦਿ ਪੁਰਖੁ ਅਬਿਗਤ ਅਬਿਨਾਸੀ।
ਲੋਕ ਚਤ੍ਰ ਦਸ ਜੋਤਿ ਪ੍ਰਕਾਸੀ ।੧।...
ਅਨਹਦ ਰੂਪ ਅਨਾਹਦ ਬਾਨੀ।
ਚਰਨ ਸਰਨ ਜਿਹ ਬਸਤ ਭਵਾਨੀ।
ਬ੍ਰਹਮਾ ਬਿਸਨ ਅੰਤੁ ਨਹੀ ਪਾਯੋ।
ਨੇਤ ਨੇਤ ਮੁਖ ਚਾਰ ਬਤਾਯੋ ।੫।"

ਗੁਰੂ ਜੀ ਉਸ ਅਕਾਲ ਪੁਰਖ ਦੇ ਉਪਾਸ਼ਕ ਹਨ, ਦੇਵੀ ਭਵਾਨੀ ਜਿਸ ਦੇ ਚਰਨਾਂ ਵਿਚ ਵਸਦੀ ਹੈ। ਪਰ ਛਿੱਬਰ ਸਾਹਿਬ ਨੂੰ ਕੌਣ ਸਮਝਾਵੇ। ਉਹਨਾਂ ਤਾਂ ਗੁਰੂ ਜੀ ਨੂੰ ਦੇਵੀ ਦੇ ਪੁਜਾਰੀ ਸਿੱਧ ਕਰਨਾ ਹੈ। ਹੋਰ ਸੁਣੋ।)

"ਪਾਠ ਕੀਏ ਕਰਿ ਲਾਗੇ ਆਇ।
ਤਬ ਕਾਲਕ ਜੀ ਕਹਿਆ ਸਾਹਿਬ ਜੀ ਕੋ ਜਗਾਇ ।੧੭੬।
ਜਉ ਤੁਮ ਦੇਤੇ ਸੀਸ ਉਠਾਇ।
ਤਉ ਮੈ ਲੇਤਾ ਬਹੁਰ ਲਗਾਇ।
ਸਉ ਬਰਸ ਕੀ ਨਾਲਿ ਆਉ ਲੈ ਦੇਤਾ।
ਜਉ ਤੁਮ ਭੇਟ ਸੀਸ ਮਾਤਾ ਕੋ ਦੇਤਾ ।੧੭੭।
ਰਾਜਾ ਬਿਕ੍ਰਮਜੀਤ ਯਾਰਾ ਸੈ ਬਰਸੁ ਹੈ ਰਹਿਆ।
ਦਸ ਬਾਰ ਮਾਤਾ ਕੋ ਸੀਸ ਦੇਤਾ ਭਇਆ।
ਹਜਾਰ ਬਰਸ ਆਰਬਲਾ ਮਾਤਾ ਵਰ ਕੀ ਪਾਈ।
ਸਫਲ ਸੇਵਾ ਮਾਤਾ ਕੀ ਜਗਤੁ ਕਹਾਈ ।੧੭੮।
ਸਾਹਿਬ ਕਹਿਆ, ਜੇ ਤੁਸੀਂ ਅਗੇ ਸਮਝਾਇਕੇ ਕਹਦੇ।
ਤਾਂ ਅਸੀਂ ਸੀਸ ਦੇਣੋ ਨਹੀਂ ਸੇ ਰਹਦੇ।
ਕਾਲਕ ਕਹਿਆ, ਏਹ ਤੁਮ ਕੋ ਦੋਸ ਨ ਰਾਈ।
ਮੁਝ ਕੋ ਯਹਿ ਪਹਿਲੇ ਯਾਦ ਨ ਆਈ ।੧੭੯।"

(ਪਰ ਇਤਿਹਾਸ ਵਿਚ ਤਾਂ ਕਿਸੇ ਅਜਿਹੇ ਰਾਜਾ ਬਿਕ੍ਰਮਜੀਤ ਦਾ ਨਾਮ ਨਹੀਂ ਆਉਂਦਾ, ਜਿਸ ਯਾਰਾਂ ਸੌ ਬਰਸ ਉਮਰ ਮਾਣੀ ਹੋਵੇ।)

ਸਵੇਰੇ ਗੁਰੂ ਜੀ ਨੇ ਸਾਹਿਬ ਚੰਦ ਤੇ ਧਰਮ ਚੰਦ ਨੂੰ ਹੁਕਮ ਕੀਤਾ, ਕਿ ਸਾਰੇ ਬ੍ਰਹਮਣਾਂ ਨੂੰ ਬਸਤਰ ਆਦਿ ਦੇ ਕੇ ਵਿਦਿਆ ਕਰੋ। ਸਭ ਪੰਡਤ ਦਾਨ-ਦੱਛਣਾ ਲੈ ਕੇ ਵਿਦਿਆ ਹੋ ਗਏ। ਪਰ ਪੰਡਤ ਦੇਵੀ ਦਿਤਾ ਰੁੱਸ ਪਿਆ। ਉਹ ਕਹੇ, ਮੈਨੂੰ ਪਹਿਲਾਂ ਕਿਉਂ ਨਹੀਂ ਬੁਲਾਇਆ, ਮੈਂ ਹੀ ਤਾਂ ਇਹ ਕਥਾ ਸੁਣਾਈ ਸੀ। ਤਾਂ ਗੁਰੂ ਜੀ ਨੇ ਉਸ

ਪ੍ਰਤੀ ਇਹ ਸਵੱਯਾ ਉਚਾਰਿਆ :—

"ਜੋ ਕਿਛੁ ਲੇਖ ਲਿਖਿਓ ਬਿਧਨਾ, ਸੋਈ ਪਾਯਤੁ ਮਿਸ੍ਰ ਜੂ ਸੋਕ ਨਿਵਾਰੋ ।...।"

(ਲੇਖਕ ਹਰ ਥਾਂ ਗੁਰਬਾਣੀ ਨੂੰ ਆਪਣੀ ਗੱਲ ਸਿੱਧ ਕਰਨ ਵਾਸਤੇ ਵਰਤਦਾ ਹੈ, ਤੇ ਅਰਥ ਦਾ ਅਨਰਥ ਕਰਦਾ ਹੈ। ਹੁਣ ਪੰਡਤਾਂ ਦੇ ਸਤਕਾਰ ਦਾ ਵਰਨਣ ਸੁਣੋ।)

"ਇਕ ਉਚਾ ਅਸਥਾਨ ਬਨਵਾਇਆ ।
ਤਿਸ ਉਪਰਿ ਖਟਿ ਦਿਜ ਬੈਠਾਇਆ ।੧੮੮।
ਸਭ ਤੇ ਪਹਿਲੇ ਮੁਖ ਕਾਲਕ ਦਾਸ ।
ਵਿਸ਼ਨਪਾਲ, ਸਿਵਬਕ੍ਰ ਤਿਸ ਪਾਸ ।
ਲਛੀ ਰਾਮ ਤੇ ਹਰਿ ਭਗਵਾਨੁ ।
ਪੁਨ ਹਰਿਦਾਸ ਬ੍ਰਹਮਨ ਏ ਖਟ ਮਾਨ ।੧੮੯।
ਦੇਵੀ ਦਿਤਾ ਅਪਨੇ ਪਾਸ ਬੈਠਾਇਆ ।
ਤਿਨ ਖਟ ਕੀ ਸੋਭਾ ਕਹਿ ਤਿਸੈ ਸੁਨਾਇਆ ।
ਰਸਨੀ ਆਪ ਸਵਯੇ ਆਖੇ ।
ਤਿਸ ਕੀ ਉਸਤਤੁ ਕੇ ਸਤਿਗੁਰ ਭਾਖੇ ।੧੯੦।
'ਸੇਵ ਕਰੀ ਇਨ ਕੀ ਮਨ ਭਾਵਤ, ਔਰ ਕੀ ਸੇਵ ਸੁਹਾਤ ਨ ਜੀਕੋ ।
ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨਕੋ ਦਾਨ ਨ ਲਾਗਤ ਨੀਕੋ ।
ਆਗੇ ਫਲੇ ਇਨ ਹੀ ਕੋ ਦਯੋ, ਜਗ ਮੇ ਜਸ ਔਰ ਦਯੋ ਸਭ ਫੀਕੋ ।
ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲੌ ਧਾਨ ਹੈ ਸਬ ਹੀ ਇਨ ਹੀ ਕੋ ।੧੯੧।
ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ ।
ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ ।
ਇਨ ਹੀ ਕੇ ਪ੍ਰਸਾਦਿ ਸੁ ਵਿਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ ।
ਇਨ ਹੀ ਕ੍ਰਿਪਾ ਕੇ ਸਜ ਹਮ ਹੈ, ਨਹੀ ਮੋਸੇ ਗਰੀਬ ਕਰੋਰ ਪਰੇ ।੧੯੨।
ਜਬ ਐਸੇ ਸਾਹਿਬ ਆਪ ਸੁਨਾਇਆ ।
ਹਥਿ ਕਰ ਸਨਮੁਖ ਤਾਹਿ ਬਤਾਇਆ ।
ਦੇਵੀ ਦਿਤਾ ਮਨੁ ਭੀਤਰ ਜਰਿਆ ।
ਜਬ ਸਾਹਿਬ ਕ੍ਰਿਪਾ ਕਰ ਐਸੇ ਬਚਨੁ ਕਰਿਆ ।੧੯੩।
'ਚਟਪਟਾਇ ਚਿਤ ਮੈ ਜਰਯੋ, ਤ੍ਰਿਣ ਜਯੋਂ ਕ੍ਰੋਧਤ ਹੋਇ ।
ਖੋਜ ਰੋਜ ਕੇ ਹੇਤ ਲਗ, ਦਯੋ ਮਿਸ੍ਰ ਜੂ ਰੋਇ ।੧੯੪।"

(ਲੇਖਕ ਦੇ ਮੱਤ ਅਨੁਸਾਰ, ਇਹ ਸਵੱਯੇ ਗੁਰਦੇਵ ਨੇ ਸਿੱਖਾਂ ਦੀ ਉਪਮਾ ਵਜੋਂ ਨਹੀਂ ਉਚਾਰੇ, ਸਗੋਂ ਪੰਡਤਾਂ ਦੀ ਉਪਮਾ ਵਜੋਂ ਉਚਾਰੇ ਹਨ। ਫਿਰ ਗੁਰਬਾਣੀ ਦਾ ਹੋਰ ਪਰਮਾਣ ਦੇਂਦਾ ਹੈ, ਪੰਡਤਾਂ ਦੀ ਵਡਿਆਈ ਵਿਚ।)

"ਬ੍ਰਹਮਣਹ ਸੰਗਿ ਉਧਰਣੰ ।
ਬ੍ਰਹਮ ਕਰਮ ਜਿ ਪੂਰਣਹ ।

ਆਤਮ ਰਤੰ ਸੰਸਾਰ ।
ਗਹੰਤੇ ਨਰ ਨਾਨਕ ਨਿਹਫਲਹ ।"

(ਗੁਰੂ ਜੀ ਨੇ ਜੋ ਬ੍ਰਹਮਣ ਦੇ ਲੱਛਣ ਦੱਸੇ ਹਨ, ਉਸ ਵੱਲ ਕਵੀ ਦਾ ਧਿਆਨ ਨਹੀਂ ਗਿਆ ।

"ਸੋ ਬ੍ਰਹਮਣੁ, ਜੋ ਬਿੰਦੈ ਬ੍ਰਹਮੁ ।
ਜਪੁ ਤਪੁ ਸੰਜਮੁ ਕਮਾਵੈ ਕਰਮੁ ।"

ਅੱਗੇ ਲਿਖਦਾ ਹੈ, ਗੁਰੂ ਜੀ ਨੇ ਉਹਨਾਂ ਪੰਡਤਾਂ ਬਾਰੇ ਕਿਹਾ :—)

"ਏਹ ਖਟ ਦਿਜ ਉਤਮ ਕਹੈ ।
ਸਭ ਕਾਰਜ ਅਸਾਂ ਇਨਤੇ ਲਏ ।੧੯੮।
ਹੋਮ ਜਗ ਅਹੂਤੇ ਸਿੱਖਾਂ ਨਹੀਂ ਸੀ ਕਰਵਾਣੀ ।
ਤੂੰ ਆਹੋ ਪੰਡਿਤ ਕਥਾ ਨਿਤ ਕਰੇ ਕਹਾਣੀ ।
ਤੈਥੋਂ ਨ ਹੋ ਆਇਆ ਅਤੇ ਇਨਾਂ ਅਸਾਡਾ ਕਾਰਜ ਕਰਵਾਇਆ ।
ਅਸਾਂ ਸੇਵ ਟਹਲ ਕਰ ਇਨਾਂ ਥੀ ਜਸੁ ਹੈ ਲਵਾਇਆ ।੧੯੯।"

(ਫਿਰ ਅੱਗੇ ਗੁਰੂ ਜੀ ਵੱਲੋਂ ਅਖਵਾਇਆ ਹੈ,)

"ਸਿੱਖਾਂ ਦਾ ਧਰਮ ਹੈ, ਸਿੱਖੀ ਕਮਾਣੀ ।
ਜਗੁ ਹੋਮ ਕਰ ਜਿਖਿਆ ਅਹੁਤੀ ਦਿਜਾ ਤੇ ਪਵਾਣੀ ।...੨੦੨ ।"

(ਬੱਸ, ਐਸ ਮਨੋਰਥ ਵਾਸਤੇ 'ਬੰਸਾਵਲੀ ਨਾਮਾ' ਲਿਖਿਆ ਗਿਆ ਹੈ, ਕਿ ਸਿੱਖ ਸਭ ਜੱਗ ਹੋਮ ਪੰਡਤਾਂ ਕੋਲੋਂ ਕਰਵਾਉਣ ।)

ਫਿਰ ਇਕ ਮਸੰਦ ਦਾ ਪਰਮਾਣ ਹੈ । ਉਸਨੇ ਬਹੁਤ ਸਾਰਾ ਧਨ ਖ਼ਰਚ ਕੇ ਵੇਸਵਾ ਲਿਆਂਦੀ । ਰਾਤ ਨੂੰ ਵੇਸਵਾ ਨੇ ਮਸ਼ਕਰੀ ਕੀਤੀ, ਕਿ ਇਹ ਸਿੱਖਾਂ ਵਾਲੀ ਮੱਤ ਨਹੀਂ । ਤਾਂ ਮਸੰਦ ਨੂੰ ਤਰਕ ਲੱਗੀ; ਤੇ ਉਹਨੇ ਵੇਸਵਾ ਤਿਆਗ ਦਿਤੀ । ਇਸ ਮਿਸਾਲ ਨਾਲ ਵੀ ਪੰਡਤ ਦੀ ਉਸਤਤ ਹੈ ।)

"ਸੋਈ ਬਹਮਨ, ਅਤੇ ਸੋਈ ਗੁਰੂ ਕਾ ਸਿੱਖ ।
ਜੋ ਅਪਨਾ ਧਰਮ ਰਖੇ, ਬਿਗਾਨਾ ਕਰਿ ਜਾਨੇ ਬਿਖ ।੨੧੦।"

ਅੱਗੇ ਗੁਰੂ ਜੀ ਵੱਲੋਂ ਪੰਡਤਾਂ ਦੀ ਤੇ ਪੰਡਤਾਂ ਵੱਲੋਂ ਗੁਰੂ ਜੀ ਦੀ ਉਸਤਤ ਹੈ । ਪੰਡਤਾਂ ਨੇ ਕਿਹਾ,

"ਵਿਸ਼ਨ ਅਉਤਾਰ ਸਹੀ ਤੂ ਜਗ ਮਹਿ ਆਇਆ ।
ਧਰਮ ਪੰਥ ਤੈ ਜਗਤੁ ਚਲਾਇਆ ।
ਜੋ ਜੋ ਪੰਥ ਤਵਨ ਕੇ ਆਏ ।
ਧਰਮ ਰਾਇ ਕੇ ਸੋ ਮੂਲ ਨ ਜਾਇ ।੨੩੧।"

ਅੱਗੋਂ ਗੁਰੂ ਜੀ ਨੇ ਉਤਰ ਦਿਤਾ,

"ਜੋ ਹਮ ਕੋ ਪਰਮੇਸਰ ਉਚਰਿ ਹੈ ।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ।

ਮੋ ਕੌ ਦਾਸੁ ਤਵਨ ਕਾ ਜਾਨੋ ।
ਯਾ ਮੈ ਭੇਦ ਨ ਰੰਚ ਪਛਾਨੋ ।'੨੩੪ ।
ਤੁਮ ਦਿਜ ਮੁਖ ਹੋ ਠਾਕੁਰ ।
ਖਤ੍ਰੀ ਭੁਜਾ ਹੈ ਤੁਮਰੇ ਚਾਕਰ ।
ਬਚਨ ਤੁਮਾਰੇ ਸਤਿ ਹਮ ਜਾਨੈ ।
ਸੋ ਖਤ੍ਰੀ, ਜੋ ਦਿਜ ਕੋ ਮਾਨੈ ।੨੩੫।"

(ਲੇਖਕ ਦਾ ਮਨਸ਼ਾ ਹੈ, ਕਿ ਸਿੱਖ ਪੰਡਤਾਂ ਦੀ ਪੂਜਾ ਜ਼ਰੂਰ ਕਰਨ। ਲੇਖਕ ਆਪ ਪੰਡਤ ਹੈ, ਇਸ ਵਾਸਤੇ ।(

ਅੱਗੇ ਹੈ,

"ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ ।...

(ਅੱਗੇ ਕੁਛ ਗੁਰਬਾਣੀ ਦੇ ਆਧਾਰ 'ਤੇ ਉਪਦੇਸ਼ ਹੈ ।)

ਬ੍ਰਹਿਮਣਾਂ ਦੀਆਂ ਦਸ ਉਤਮ ਗੋਤਾਂ ਮੰਨਦਾ ਹੈ ।

"ਸਾਰਸੁਤ ਕਨਉਜੀਏ, ਗਉੜ, ਅਰੁ ਮੈਥਲ ਆਏ ।
ਜਗਨਾਥੀਏ, ਉਤਕਲ, ਏਹ ਪੰਜ ਉਤ੍ਰਾਧੀ ਕਹਾਏ ।
ਦ੍ਰਾਵੜੇ, ਮਹਾਰਾਸਟ, ਤ੍ਰਈਲੰਗੇ ਜਾਨੋ ।
ਕਰਨਾਟਹ, ਗੁਜਰਾਤੀਏ, ਏਹ ਪੰਜ ਦਖਣਾਧੀਏ ਮਾਨੋ ।੨੪੯।"

ਕਾਲਕਦਾਸ ਨੇ ਸ਼ੰਕਾ ਪਰਗਟ ਕੀਤਾ, ਕਿ ਇਹ ਅਸਥਾਨ ਗੁਰਿਆਈ ਦਾ ਹੈ, ਤੇ ਅੱਗੇ ਕਲਿਜੁਗ ਦਾ ਤੀਛਣ ਸੁਭਾਉ ਵਰਤਣਾ ਹੈ। ਤਾਂ ਗੁਰਦੇਵ ਨੇ ਕਿਹਾ,

"ਤਬ ਸਾਹਿਬ ਬਚਨ ਕੀਤਾ ਗੁਰਿਆਈ ਕਾ ਤੋ ਪਹੁਤਾ ਅੰਤੁ ।
ਦਸ ਜਾਮੇ ਕਹੇ ਥੇ ਗੁਰੂ ਨਾਨਕ ਭਗਵੰਤ ।
ਆਗੈ ਦੁਸਟਾਂ ਕਾ ਕਰਨਾ ਹੈ ਨਾਸੁ ।
ਇਸ ਕਾਰਨ ਪੰਥ ਕਾ ਕਰਨਾ ਹੈ ਪ੍ਰਕਾਸੁ ।੨੫੩।"
"ਕਾਲਕ ਕਹਿਆ, ਪੰਥ ਹੋਸੀ ਪਰੁ ਬਹੁ ਮੁਖੀ ।
ਤੁਸਾਂ ਕਰਨੀ ਦੁਸਟਾਂ ਨਾਲ ਬੇਰੁਖੀ ।
ਇਕ ਚਰੰਜੀਤੁ ਸਤਾਂ ਵਿਚੋਂ ਹੈ ਇਥੇ ਆਇਆ ।
ਦਖਣ ਦਿਸਾ ਵਿਚ ਤਿਸ ਆਸਣੁ ਹੈ ਲਾਇਆ ।੨੪੪।
ਸਾਹਿਬ ਬਚਨ ਕੀਤਾ ਅਸਾਨੂੰ ਭੀ ਮਲੂਮ ਹੈ ਓਹੁ ਭੀ ਅਸਾਡਾ ਕੰਮ ਕਰਸੀ ।
ਅਸਾਡੇ ਕਹੇ ਓਹੁ ਦੁਸਟਾਂ ਨਾਲਿ ਲੜਸੀ ।੨੫੫।"

(ਕਾਲਕ ਦਾਸ ਹੀ ਬੰਦਾ ਸਿੰਘ ਵੱਲ ਇਸ਼ਾਰਾ ਕਰਦਾ ਹੈ। ਲੇਖਕ ਉਸਨੂੰ ਸੱਤਾਂ ਚਿਰਜੀਵੀਆਂ ਵਿਚੋਂ ਇਕ ਮੰਨਦਾ ਹੈ। ਹਿੰਦੂ ਮਤ ਅਨੁਸਾਰ ਸੱਤ ਪੁਰਸ਼ ਸਦਾ ਜਿਉਂਦੇ ਰਹਿਣ ਵਾਲੇ ਹਨ ।)

ਹੋਮ ਨੈਣਾਂ ਦੇਵੀ ਦੇ ਮੰਦਰ ਵਿਚ ਕੀਤਾ। ਇਸ ਕਾਰਜ ਵਿਚ ੧ ੩੫ ਬਿ. ਦੇ ਦੋ ਮਹੀਨੇ ਕੱਤਕ ਤੇ ਮਘਰ ਲੱਗੇ ।

(ਲੇਖਕ ਫਿਰ ਇਸ ਗੱਲ 'ਤੇ ਜ਼ੋਰ ਦੇ ਕੇ ਅਰਥ ਕਰਨ ਦਾ ਯਤਨ ਕਰਦਾ ਹੈ।)

"ਸਾਹਿਬ ਦਿਜ ਸੰਗ ਕੀਆ ਬਖਾਨੈ।
ਮੁਝ ਕੋ ਦਾਸ ਤਵਨ ਕੋ ਜਾਨੈ।
ਜੋ ਮੋ ਕੋ ਪਰਮੇਸਰ ਕਹਿ ਹੈ।
ਕੁੰਭੀ ਨਰਕ ਤੇ ਜਨ ਪਰਿ ਹੈ।੨੬੨।"

(ਫਿਰ ਇਸਦੇ ਅਰਥ ਕੀਤੇ ਹੋਏ ਹਨ।)

ਅੱਗੇ ਮਾਤਾ ਜੀਤੋ ਜੀ ਦੇ ਵਿਆਹ ਦਾ ਵਰਣਨ ਹੈ। ਜੀਤੋ ਜੀ ਦੇ ਪਿਤਾ ਦੇ ਕਹਿਣ ਅਨੁਸਾਰ ਆਪ ਲਾਹੌਰ ਨਾ ਗਏ, ਸਗੋਂ ਓਥੇ ਲਾਹੌਰ ਵਸਾ ਕੇ ਵਿਆਹ ਕੀਤਾ।

"ਉਥੇ ਨਗਰ ਲਹੌਰੁ ਬਨਵਾਇਆ।
ਆਣਿ ਸਿਖਾਂ ਨੂੰ ਵਿਚਿ ਵਸਾਇਆ।
ਸੰਮਤੁ ਸਤਾਰਾਂ ਸੈ ਬੀਤੇ ਬੈਤਾਲੀ।
ਮਾਤਾ ਜੀਤੋ ਬਿਆਹੀ ਥੀ ਇਸ ਚਾਲੀ।੨੭੭।
ਚਵੀ ਬਰਸ ਕੀ ਅਵਸਥਾ ਸਾਹਿਬ ਕੀ ਭਈ।
ਰਾਜਾ ਪਰਜਾ ਸਭ ਆਇ ਚਰਨੀ ਪਈ।
ਸਾਹਿਬ ਯੁਧ ਕਰਨ ਕੀ ਮਨਸਾ ਮਨ ਧਾਰੀ।
ਪਾਂਵਟੇ ਜਾਣ ਦੀ ਕੀਤੀ ਤਯਾਰੀ।੨੭੮।"

ਸਾਹਿਬ ਅਜੀਤ ਸਿੰਘ ਜੀ ਦਾ ਜਨਮ

"ਸੰਮਤ ਸਤਾਰਾਂ ਸੈ ਪੈਂਤਾਲੀ ਮਾਹ† ਮਹੀਨੇ।
ਮਾਤਾ ਸੁੰਦਰੀ ਦੇ ਜਠਰੋਂ ਜੀਤ ਸਿੰਘ ਜੀ ਜਨਮ ਲੀਨੇ।...੨੮੦।"

(ਕਵੀ ਸੈਨਾਪਤੀ ਵਾਂਗ ਛਿੱਬਰ ਵੀ ਵੱਡੇ ਸਾਹਿਬਜ਼ਾਦੇ ਦਾ ਨਾਮ ਜੀਤ ਸਿੰਘ ਹੀ ਲਿਖਦਾ ਹੈ। ਪਰ ਸੈਨਾਪਤੀ ਤਾਂ ਕਈ ਥਾਂਈ ਰਣਜੀਤ ਸਿੰਘ ਵੀ ਲਿਖਦਾ ਹੈ।)

ਪਾਂਵਟੇ ਵਿਚ ਰਾਜਾ ਫ਼ਤਹਿ ਸ਼ਾਹ ਨਾਲ ਲੜਾਈ ਦਾ ਮਾਮੂਲੀ ਜ਼ਿਕਰ ਹੈ। ਸੰਮਤ ੧੭੪੬ ਬਿ. ਵਿਚ ਵਾਪਸ ਅਨੰਦਪੁਰ ਆ ਗਏ।

"ਸੰਮਤ ਸਤਾਰਾਂ ਸੈ ਸੈਤਾਲੀ ਵੈਸਾਖ ਦੇ ਮਹੀਨੇ।
ਜੁਝਾਰ ਸਿੰਘ ਜੀ ਮਾਤਾ ਜੀਤੋ ਦੇ ਉਦਰ ਤੋਂ ਜਨਮ ਲੀਨੇ।...੧੯੫।"

(ਪਹਾੜੀ ਰਾਜਿਆਂ ਬਾਰੇ ਲੇਖਕ ਇਕ ਨਵੀਂ ਗੱਲ ਦਸਦਾ ਹੈ।)

ਰਾਜੇ ਜਸਵਾਲ, ਕਹਲੂਰੀਏ, ਹਡੂਰੀਏ ਸਭ ਆਇ ਚਾਕਰ ਲਗੇ।...੨੯੫।
ਨਾਲੇ ਰਾਜੇ ਮਹੀਨੇ ਲੈ ਜਾਵਨ, ਨਾਲੇ ਪਦਾਰਥ ਮੰਗ ਲੈ ਜਾਵਨ।...੨੯੬।"

ਜਸਵਾਲੀਏ ਤੇ ਕਟੋਚੀਏ ਆਪਸ ਵਿਚ ਲੜ ਪਏ। ਗੁਰੂ ਜੀ ਨੇ ਇਕ ਧਿਰ ਦੀ ਮਦਦ ਕੀਤੀ। ਰਾਜੇ ਤੁਰਕਾਂ ਨਾਲ ਰਲ ਗਏ, ਤਾਂ ਗੁਰੂ ਜੀ ਸਾਥ ਛਡ ਕੇ ਅਨੰਦਪੁਰ ਆ ਗਏ।

---

† ਮਾਹ=ਮਾਘ ਦਾ ਮਹੀਨਾ।

ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦਿਤਾ, ਕਿ ਕਿਸੇ ਬਜ਼ੁਰਗ ਦੇ ਮਰਨ ਉਤੇ ਸਿਰ ਨਹੀਂ ਮੁਨਾਉਣਾ। ਅਸਾਂ ਇਹ ਦੇਵੀ ਕੋਲੋਂ ਮਾਫ਼ ਕਰਾ ਲਿਆ ਹੈ।

"ਇਸ ਵਾਸਤੇ ਦੇਵੀ ਪਾਸੋਂ ਆਦਿ ਹੀ ਹੈ
ਭਧਨ ਕਿਰਿਆ ਮਾਫ਼ ਕਰਾਇਣਾ ।੨੮੯।
ਜੰਞੂ ਟਿਕਾ ਭਧਨੁ ਕਿਰਿਆ ਏਹ ਰਹਤਿ ਹੈ ਅਉਖੀ।
ਜੁਧ ਵਿਚਿ ਏਹ ਨ ਚਲਸੀ ਚਾਲ ਕਰੀਏ ਸਉਖੀ।
ਏਹ ਸਭ ਕਰੁਮੁ ਸਿੱਖਾਂ ਨੂੰ ਦੇਵੀ ਪਾਸੂ ਮਾਫ ਕਰਾਏ।
ਅਤੇ ਪੰਥ ਕੀਤਾ ਜੁਧਾ ਨੀਸਾਨੀ ਕੇਸ ਲਾਏ ।੨੯੦।"...
"ਪਹਿਲੇ ਮੁਣੀਆਦਿ ਪੰਥ ਦੀ ਏਹ ਰਖੀ।
ਜੇ ਭਦਨ ਨਹੀ, ਸੋ ਏਹ ਠਹਿਰੀ ਪਕੀ ।੨੯੨।
ਤਾਂ ਸੀਸ ਕੇਸ ਰਖਿ ਸਿਪਾਹੀ ਕਰਨੇ।
ਕਟਿ ਸਸਤ੍ਰ ਬੰਧਵਾਇ ਸਿੰਘ ਨਾਮ ਧਰਨੇ।
ਮਾਤਾ ਕਾਲੀ ਦਾ ਬਾਣਾ ਨੀਲਾ ਪਹਿਰਾਣਾ।
ਕਰਨ ਜੁਧ ਨਾਲਿ ਤੁਰਕਾਂ ਦੇ ਮਾਰਿ ਹਟਵਾਣਾ ।੨੯੩।"

(ਕਵੀ ਨੀਲਾ ਬਾਣਾ ਵੀ ਕਾਲੀ ਮਾਤਾ ਦਾ ਹੀ ਮੰਨਦਾ ਹੈ।)

"ਤਬ ਤੇ ਸੰਮਤੁ ਸਤਾਰਾਂ ਸੈ ਤ੍ਰਿਵੰਜਾ ਆਵਤ ਭਏ।
ਜਨਮੁ ਜੁਰਾਵਰ ਸਿੰਘ ਜੀ ਜਠਰ ਮਾਤਾ ਜੀਤੋ ਦੇ ਲਏ।...੨੯੪।"

ਗੁਰੂ ਜੀ ਨੇ ਧੀਰ ਮੱਲ ਤੋਂ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਮੰਗੀ, ਪਰ ਉਸ ਨਾ ਦਿਤੀ। ਉਹਨੇ ਕਿਹਾ, ਜੇ ਗੁਰੂ ਹੈਂ, ਤਾਂ ਆਪ ਲਿਖ ਲੈ। ਗੁਰੂ ਜੀ ਨੇ ਹੋਰ ਉਤਾਰਾ ਕਰਵਾ ਲਿਆ।

ਅਨਿਕ ਭਾਂਤ ਦੀ ਸਿੱਖੀ ਤੇ ਮਸੰਦਾਂ ਬਾਰੇ,

"ਅਨਿਕ ਭਾਂਤ ਦੀ ਸਿਖੀ ਹੋਈ।
ਧੀਰ ਮਲੀਏ, ਰਾਮ ਰਾਈਏ, ਮੀਣੇ ਮੰਨੇ ਕੋਈ।
ਗੁਰੂ ਬਣੇ ਬਹੁਤੇਰੇ ਸਿਖੀ ਸਭ ਇਕੋ ਜੇਹੀ।
ਏਹ ਘਰਿ ਘਰਿ ਮੰਜੀ ਤੇ ਗੁਰਆਈ ਕੇਹੀ ।੨੯੮।
ਨਾਲੇ ਮਸੰਦਾਂ ਦੀਆਂ ਫਿਰਆਦਾਂ ਲਗੀਆਂ ਆਂਵਣ।
ਸੰਗਤਾਂ ਸਤਿਗੁਰ ਨੂੰ ਆਨ ਸੁਨਾਵਨਿ।
ਜੀ, ਮਿਹਰਬਾਨੀ ਸੁਨਐ ਹਕੀਕਤੁ ਮਸੰਦਾਂ ਦੀ।
ਸਿਖਾਂ ਦੀਆਂ ਧੀਆਂ ਭੈਣਾਂ ਲੈਂਦੇ ਹੈ ਕਰਨ ਛਲ ਬਲ ਥੀ ।੨੯੯।"

(ਲੇਖਕ ਗੁਰੂ ਨਾਨਕ ਦੇਵ ਜੀ ਦਾ ਸਲਾਹਕਾਰ ਬਾਲੇ ਨੂੰ ਮੰਨਦਾ ਹੈ ।੩੦੧।)

"ਸੰਮਤ ਸਤਾਰਾਂ ਸੈ ਚਉਰੰਜਾ ਆਏ।
ਤਬ ਸਾਹਿਬ ਪੰਥ ਨੂੰ ਨੀਸ਼ਾਨੀ ਚਾਹਨ ਲਾਏ ।...੩੦੫।"

(ਲੇਖਕ ਮੁਸਲਮਾਨਾਂ ਨੂੰ ਹੀ ਦੈਂਤ ਮੰਨਦਾ ਹੈ।)

"ਦੁਆਪਰੁ ਵਿਚ ਦੈਂਤਾਂ ਦੀ ਅੱਲ ਮੁਸਲਮਾਨ ਪਈ।
ਅਗੇ ਰਹਿੰਦੇ ਸੇ ਰਲੇ ਮਿਲੇ, ਪਰ ਸੋ ਅਲੁ ਚਲੀ ਹੀ ਗਈ।
ਅਗੇ ਦੈਂਤ ਦੇਵਤੇ ਨਾਮ ਕਹਾਏ।
ਫੇਰ ਹਿੰਦੂ ਮੁਸਲਮਾਨ ਨਾਮ ਠਹਿਰਾਏ।੩੦੬।"
(ਕਵੀ ਉਸ ਸਮੇਂ ਹਿੰਦੂ ਮੁਸਲਮਾਨਾਂ ਦੀਆਂ ਰਿਸ਼ਤੇਦਾਰੀਆਂ ਮੰਨਦਾ ਹੈ।)
"ਸੋ ਰਲੇ ਮਿਲੇ ਸਾਕ ਸੈਨ ਵਿਆਹੁ ਕੁੜਮਾਈ।
ਦੇਣੀਆਂ ਲਣੀਆਂ ਸੋ ਚਲੀ ਹੀ ਆਈ।
ਗਊ ਬ੍ਰਾਹਮਣ ਦੀ ਪੂਜਾ, ਸਾਲਗਰਾਮ।
ਦੋਵੇਂ ਧਿਰਾਂ ਕਰਨ ਨਾਲੇ ਹਿੰਦੂ ਨਾਲੇ ਮੁਸਲਮਾਨ।੩੦੭।"
(ਕਵੀ ਪੰਥ ਸਾਜਣ ਦਾ ਕਾਰਨ ਪਿਤਾ ਦਾ ਵੈਰ ਲੈਣਾ ਮੰਨਦਾ ਹੈ।)
"ਇਕ ਪੀਉ ਦੇ ਵੈਰ ਨਾਲਿ ਪੰਥ ਉਸ ਨੇ ਜੁਦਾ ਕੀਤਾ।
ਅਸਾਡੇ ਨਾਲਿ ਹੈ ਦੁਹਾਂ ਵਿਗਾੜੀ ਅਸਾਨੂੰ ਚਾਹੀਐ,
ਤੀਸਰਾ ਅਪਨਾ ਪੰਥ ਨਿਆਰਾ ਕਰ ਲੀਤਾ।
ਹਿੰਦੂ ਮੁਸਲਮਾਨ ਦੋਹਾਂ ਨੂੰ ਤੋੜ ਤੀਸਰਾ ਬਣਾਈਐ।
ਜਗਤ ਦੇ ਪਾਪਾ ਥੀ ਕਰੀਏ ਮੁਕਤਾ ਧਰਮ ਵਲਿ ਲਾਈਐ।੩੧੫।"
(ਹੁਣ ਕਵੀ ਪਾਸੋਂ ਅੰਮ੍ਰਿਤ ਦੀ ਵਿਧੀ ਸੁਣੋ।)
"ਸੰਮਤੁ ਸਤਾਰਾ ਸੈ ਚਉਰੰਜਾ ਗਏ।
ਦਿਨ ਚੇਤ੍ਰ ਦੇ ਅਠਾਈ ਬਾਕੀ ਆਇ ਰਹੇ।
ਦਿਨ ਤੈ ਗੁਜਰੇ, ਤਾਂ ਚੌਪਾ ਸਿੰਘ ਬੁਲਾਇਆ।
ਦਰਬਾਰ ਲਗਾ ਹੋਆ ਦੀਵਾਨ ਦੋਨੋ ਪਾਸ ਬਹਾਇਆ।੩੧੯।
ਬਚਨ ਕੀਤਾ, ਕਟੋਰਾ ਸੁਚੇਤ ਕਰਿਕੇ ਜਲੁ ਲੈ ਆਉ।
ਸੋ ਲੈ ਆਇਆ ਦਿਤੀ ਕਰਦ ਭਨਾ ਹਲਾਉ।
ਜਪੁ ਅਤੇ ਅਨੰਦ ਦਾ ਰਸਨੀ ਕਰ ਉਚਾਰ।
ਤਾਂ ਦੀਵਾਨ ਸਾਹਿਬ ਚੰਦ ਹਥਿ ਜੋੜ ਖਲੋਤਾ ਵਿਚਿ ਦਰਬਾਰ।੩੨੦।
ਕਹਿਆ, ਗਰੀਬ ਨਿਵਾਜ ਵਿਚਿ ਮਿਠਾ ਪਾਵੋ ਤਾਂ ਬਣੇ ਸੁਆਦੁ।
ਬਚਨ ਕੀਤਾ ਲੈ ਆਉ ਧਰਮ ਚੰਦਾ ਪਤਾਸੇ ਪ੍ਰਸਾਦੁ।
ਪਤਾਸੇ ਪਵਾਏ ਤੇ ਕਰਦ ਚਲਾਈ।
ਨਾਉ ਧਰਿਆ 'ਪਾਹੁਲ' ਏਹ ਪਾਹੁ ਲਗਾਈ।੩੨੧।
ਚੌਪਾ ਸਿੰਘ ਬਣਾਇ ਹਥਿ ਅਪਨੇ ਉਪਰਿ ਧਰਿ ਅਗੇ ਲੈ ਆਇਆ।
ਸਾਹਿਬ ਉਂਗਲ ਨਾਲਿ ਲਾਇ ਨਿਜ ਰਸਨੀ ਲਾਇਆ।
ਚੌਪੇ ਸਿੰਘ ਨੂੰ ਬਚਨ ਕੀਤਾ ਬੈਠ ਜਾਹ।
ਖਬੇ ਉਪਰਿ ਹਥਿ ਸਜਾ ਧਰਿ ਅਤੇ ਪੀਂਦਾ ਜਾਹ।੩੨੨।
ਵਾਹਗੁਰੂ ਜੀ ਕਾ ਖਾਲਸਾ ਵਾਹਗੁਰੂ ਜੀ ਕੀ ਫਤੇ ਮੂਹੋ ਬੋਲ।

ਤੈ ਚੁਲੀਆਂ ਸਾਹਿਬ ਅਪਨੀ ਹਥੀ ਦਿਤੀਆਂ ਤਿਨ ਪੀਤਾ ਰਸਨਾ ਖੋਲ।
ਪਹਿਲੇ ਬੋਦੀ ਰੰਚਕ ਕਟਿ ਕੇ ਮੁਖ ਪਰਿ ਛਿਟੇ ਲਗਾਏ।
ਨਾਲੇ ਨੇਤ੍ਰੀ ਸੀਸ ਉਪਰਿ ਭੀ ਪਾਏ।੩੨੩।
ਕਰਦ ਨਾਲਿ ਸਿੱਖਾਂ ਰੇਚਕ ਬੋਦੀ ਦੂਰ ਕਰਾਈ।
ਤਬ ਪਾਛੇ ਜਾਮ ਪਾਹੁਲ ਦਿਵਾਈ।
ਇਸੇ ਤਰ੍ਹਾਂ ਪੰਜ ਸਤਿ ਸਿੱਖ ਉਸ ਵਖਤ ਹੋਏ।
ਅਗੇ ਕੀਤਾ ਬਚਨੁ ਇਸੇ ਜੁਗਤ ਕਰ ਲਉ ਸਭ ਕੋਏ।੩੨੪।"

(ਪੰਜਾਂ ਪਿਆਰਿਆਂ ਦਾ ਜ਼ਿਕਰ ਹੀ ਨਹੀਂ। ਅੰਮ੍ਰਿਤ ਆਪਣੇ ਆਪ ਹੀ ਤਿਆਰ ਹੋ ਗਿਆ। ਫਿਰ ਨਾਲੇ ਕੇਸ ਰੱਖਣ ਦਾ ਹੁਕਮ, ਨਾਲੇ ਬੋਦੀ ਕੱਟਣੀ ਜ਼ਰੂਰੀ। ਇਹ ਦੂਹਰੀ ਨੀਤੀ ਕਿਉਂ ? ਅੱਗੇ ਸਿੱਖੀ ਦੀ ਰਹਿਤ ਸੁਣੋ।)

"ਨਾਈ ਦਾ ਹਥ ਸੀਸੁ ਚਿਹਰੇ ਨ ਲਗਾਣਾ ਪਾਵੈ।
ਕੇਸਧਾਰੀ ਗੁਰੂ ਦਾ ਪੰਥ ਕਹਾਵੈ।
ਪਾਹ ਲਾਇਕੇ ਰੰਗ ਚੜ੍ਹਾਇਆ।
ਪਾਹ ਬਣੀ ਪਾਹੁਲ, ਰੰਗ ਕੇਸ ਬਣਾਇਆ।੩੨੫।
ਰਹਤਿ ਗੁਰੂ ਕੀ ਦਿਤੀ ਸਮਝਾਇ।
ਸਿੱਖ ਗੁਰੂ ਕਾ ਮੰਦੇ ਕਰਮੁ ਨ ਕਮਾਇ।
*ਤਤੇ ਸਿਉ ਹੇਤ ਨ ਲਾਵੈ. ਤਤਾ ਘਰੀ ਨ ਵਾੜੇ।
ਧਰਮੁ ਦਾ ਕਰੇ ਜੁਧ, ਨ ਗਊਆਂ ਦੇਹ ਕੇ ਧਾਰੇ।੩੨੬।
ਗਨਕਾ ਦਾ ਸੰਗ ਨ ਕਰੇ, ਸੰਗ ਕੀਤੇ ਤਤਾ ਹੋਵੈ।
ਬੀਰਜ ਪਵੈ ਕੁਥਾਇ, ਤਤੀ ਤਤਾ ਉਪਜ ਖੜੋਵੈ।
ਬੀਰਜ ਹੋਵੈ ਸਿੱਖ ਦਾ ਘ ਰ ਤਤਿਆ ਕਰੈ ਨਿਵਾਸੁ।
ਸਿੱਖ ਹੋਵੈ ਗੁਰੂ ਕਾ ਅੰਗ ਨ ਲਾਏ ਪਾਸ।੩੨੭।
ਸ਼ਰਾਬ ਤਮਾਕੂ ਜੂਆ ਚੋਰੀ ਯਾਰੀ ਇਨ ਸੋ ਹੇਤ ਨ ਕਰੇ।
ਸੰਗਤ ਖੋਟੀ ਸਭ ਪਰਹਰੇ।
ਸਬਦ ਬਾਨੀ ਸੋ ਪ੍ਰੀਤ ਸਤਿਸੰਗਤ ਵਿਚਿ ਜਾਵੈ।
ਨਿਜ ਨਾਰੀ ਸੋ ਪ੍ਰੀਤ ਲਗਾਵੈ।
ਨਾਮ ਦਾਨੁ ਇਸਨਾਨੁ ਧਰਮ ਦੀ ਕਿਰਤ ਕਮਾਵੈ।੩੨੮।
ਸਿੱਖ ਸਿੱਖ ਸੋ ਪ੍ਰੀਤ, ਦੁਸਟ ਸੋ ਨੇਹ ਨ ਲਾਵੈ।
ਕ੍ਰਿਪਨ ਹੋਇ ਨ ਦਬੇ, ਜਥਾ ਜਥਾ ਵੰਡ ਖਾਵੈ।
ਅਪਨਾ ਧਰਮ ਨਹੀ ਤਜੇ, ਬਿਰਾਗ ਨਹੀਂ ਲੇਵੈ।
ਪਰਤੀਤ ਰਖੇ ਗੁਰ ਅਪਨੇ ਉਪਰਿ, ਸਿਖ ਸਾਧ ਸੰਤ ਨ ਸੇਵੈ।੩੨੯।
ਜੋ ਸਿੱਖ ਗੁਰੂ ਕਾ ਐਸੋ ਕਰਮ ਨਿਤ ਕਮਾਵੈ।

* ਤਤੇ=ਮੁਸਲਮਨ।

ਅਣ ਪੁਛਿਆ ਸੋ ਮੁਕਤਾ ਅਪਨੇ ਸਤਿਗੁਰ ਦੇ ਦੁਆਰੇ ਜਾਵੈ ।
ਜੋ ਕੋਈ ਪੰਥ ਗੁਰੂ ਕੇ ਹੈ ਆਇਆ ।
ਸੋ ਆਪ ਤਰਿਆ, ਕੁਲ ਸਗਲ ਤਰਾਇਆ ।੩੩੦।"
"ਸੰਮਤ ਸਤਾਰਾ ਸੈ ਪਚਵੰਜਾ ਜਬ ਆਏ ।
ਮਾਤਾ ਜੀਤੋ ਦੇ ਉਦਰੋਂ ਫਤੇ ਸਿੰਘ ਜੀ ਜਨਮੁ ਪਾਏ ।...੩੩੧।"

ਕਾਬਲ ਦਾ ਸਿੱਖ ਬਲੀਰਾਮ ਬੇਔਲਾਦ ਗੁਜ਼ਰ ਗਿਆ । ਉਸਦੀ ਪਤਨੀ ਨੇ ਚੇਤੋ ਮਸੰਦ ਹਥ ਮਾਇਆ ਭੇਜੀ । ਚੇਤੋ ਨੇ ਸਭ ਆਪ ਹੀ ਰੱਖ ਲਈ, ਤੇ ਮਾਈ ਨੂੰ ਝੂਠੀ ਰਸੀਦ ਦੇ ਦਿਤੀ । ਫਿਰ ਉਸਨੇ ਹੀਰੇ ਮੋਤੀ ਸੋਨਾ ਭੇਜਿਆ, ਚੇਤੋ ਨੇ ਉਹ ਵੀ ਘਰੇ ਰੱਖ ਲਿਆ ।

ਫਿਰ ਉਹ ਮਾਈ ਆਪ ਆਈ । ਉਹਨੇ ਹੋਰ ਭੇਟਾ ਵੀ ਧਰੀਆਂ ਤੇ ਨਾਲੇ ਪਿਛਲੀਆਂ ਰਸੀਦਾਂ ਦਿਤੀਆਂ । ਗੁਰੂ ਜੀ ਨੇ ਕਿਹਾ, 'ਇਸ ਰਸੀਦਾਂ ਕਿਸ ਅੰਨ੍ਹੇ ਨੇ ਲਿਖੀਆਂ ਹਨ ।' ਸੈਣਾ ਲਿਖਾਰੀ ਘਰ ਬੈਠਾ ਹੀ ਅੰਨ੍ਹਾ ਹੋ ਗਿਆ ।

ਗੁਰੂ ਜੀ ਨੇ ਚੇਤੋ ਨੂੰ ਬੁਲਾ ਕੇ ਪੁਛਿਆ, ਕਿ ਵਸਤੂ ਕਿੱਥੇ ਹਨ ?

ਇਹ ਤਾੜਨਾ ਸੁਣ ਕੇ ਸਾਰੇ ਮਸੰਦ ਇਕਮੁੱਠ ਹੋ ਗਏ । ਗੁਰੂ ਜੀ ਨੇ ਮਸੰਦਾਂ ਨੂੰ ਪਰਸਾਦ ਛਕਣ ਵਾਸਤੇ ਬੁਲਾਇਆ, ਪਰ ਉਹ ਨਾ ਆਏ ।

"ਸਦੇ ਨ ਆਏ ਘਰੀ ਬੈਠੇ ਮਭ ਆਕਰ ।
ਕੀਤਾ ਬਚਨ ਕ੍ਰੋਧ ਨਾਲ ਪਕੜ ਲੈਆਉ ਜਾ ਕਰਿ ।
ਪਕੜੇ ਆਏ, ਸੋ ਟੰਗੇ ਮਾਰੇ ।
ਕਛੂ ਕੜਾਹਿਆ ਵਿਚਿ ਪਾਇ ਸਾੜੇ ।੩੪੯।...
ਪਕੜਿ ਟੰਗਾਇਆ ਚੇਤੋ ਵਸਤੁ ਮੰਗਾਈ ।
ਪਰ ਸਭਨਾਂ ਦੀ ਪਤਿ ਚੇਤੋ ਗਵਾਈ ।੩੫੦।
ਨਠੇ ਗਏ ਛਪੇ ਲੁਕੇ ਸੋਈ ਬਚੇ ।
ਸੰਗਤਾਂ ਨੂੰ ਹੁਕਮਨਾਵੇ ਲਿਖੇ ਪਾਤਸਾਹ ਸਚੇ ।
ਮਸੰਦ ਮਸੰਦੀਆਂ ਧੜੀਆਂ ਤਿਸ ਨਾਲਿ ਨਹੀਂ ਮਿਲਣਾ ।
ਧੀਰਮਲੀਏ, ਰਾਮਰਈਏ, ਮੀਣੇ,
ਇਨਾ ਪੰਜਾ ਮੇਲਾਂ ਨਾਲ ਨਹੀਂ ਰਲਣਾ ।੩੫੧।
ਸੰਗਤ ਮੇਰੀ ਖਾਲਸਾ ਹਥੀਆਰ ਬਨਿ ਆਵਣਾ ।
ਗੋਲਕ ਦਸਵੰਦ ਚਲੀਆ ਮਸੰਦਾ ਨੂੰ ਨਹੀ ਦੇਵਣਾ, ਆਪ ਲੈ ਆਵਣਾ ।
ਰਹਤਿ ਬਬੇਕੀ ਸਿਖੀ ਦਾ ਸੋ ਰਲਿ ਆਪਸ ਵਿਚਿ ਕਮਾਵਣਾ ।੩੫੨।...
ਦੇਸੀ ਦੇਸੀ ਹੁਕਮਨਾਵੇ ਲਿਖ ਮੇਵੜੇ ਪਠਾਏ ।
ਸਿੱਖ ਗੁਰੂ ਕਾ ਸਿਖੀ ਦੀ ਰਹਤਿ ਕਮਾਏ ।
ਮਸੰਦ ਮਸੰਦੀਏ ਨੂੰ ਨਹੀਂ ਮੰਨਣਾ ।
ਜੋ ਬ੍ਰਹਮਣੁ ਸਿਖ ਹੋਵੈ, ਤਿਸਦਾ ਆਦਰ ਸਨਮਾਨ ਬਡਾ ਕਰਨਾ ।੩੫੪।"...

ਜੋ ਸਿਖ ਗੁਰੂ ਕਾ ਹੈ ਕਿਸੇ ਦਰਬਾਰੁ ਸਿਰਕਾਰ ਵਿਚਿ ਮੁਸੰਦੀ।
ਤਿਸ ਨੂੰ ਰਹਤਿ ਕੁਰਹਿਤ ਸਤਿਗੁਰੂ ਸਭੇ ਮਾਫ ਕਰਿ ਛਡੀ।...੩੫੬।"

ਹੋਰ ਰਹਿਤਾਂ ਲਿਖੀਆਂ ਹਨ।

"ਇਕ ਤਮਾਕੂ, ਦੂਜੇ ਭਦਣ, ਤੀਜੇ ਕੰਨਿਆਂ ਨ ਮਾਰੇ।
ਚਉਥੇ ਪੰਜਾਂ ਮੇਲਾਂ ਦਾ ਤਿਆਗ, ਸੀਸ ਖੁਰ† ਨ ਧਰੇ।੩੫੮।"
"ਸੰਮਤੁ ਸਤਾਰਾਂ ਸੈ ਸਤਿਵੰਜਾ ਜਬ ਗਏ।
ਮਾਤਾ ਜੀਤੋ ਜੀ ਸੁਰਪੁਰ ਨੂੰ ਗਏ।
ਸਾਹਿਬ ਬੈਰਾਗ ਬਹੁਤੁ ਸੀ ਕੀਤਾ।
ਬਧੀ ਕੁਪੀਨ* ਜਤ ਤਪ ਕਾ ਗਹਿ ਲੀਤਾ।
ਸਾਸਤਰੋਕਤ ਸਭ ਕਰਮ ਕਮਾਏ।
ਜੀਤ ਸਿੰਘ ਜੀ ਬੈਠੇ ਸਤਰੰਜੀ ਪਾਏ।
ਚਾਰੇ ਸਾਹਿਬਜਾਦੇ ਆਹੇ ਕੇਸਾਧਾਰੀ।
ਭਦਨ ਨ ਕੀਤਾ, ਹੋਰੁ ਕਿਰਿਆ ਸਭ ਕੀਤੀ ਸਾਰੀ।੩੭੦।
ਫੂਲ ਹਰਿਸਰ ਦਿਤੇ ਪਠਾਇ।...੩੭੧।"

ਸੱਤਾਂ ਮਹੀਨਿਆਂ ਪਿੱਛੋਂ ਸਿੱਖਾਂ ਦੇ ਜ਼ੋਰ ਦੇਣ ਉਤੇ ਗੁਰੂ ਜੀ ਨੇ ਪਹਿਲੀ ਕੁਪੀਨ ਖੋਲ੍ਹ ਕੇ ਹੋਰ ਨਵੀਂ ਬੱਧੀ।

(ਕਵੀ ਨੇ ਗੁਰੂ ਜੀ ਨੂੰ ਕਛਹਿਰਾ ਲੁਹਾ ਕੇ ਲੰਗੋਟ ਬੰਨ੍ਹਾ ਦਿਤਾ ਹੈ।)

"ਸਿਖ ਰਉਤਾਸੋਂ ਡੋਲਾ ਹੋਰ ਲੈ ਆਏ।
ਸਾਹਿਬ ਦਿਤਾ ਜਵਾਬ, ਸਿਖ ਮੋੜ ਕੀਕੂ ਲੈ ਜਾਏ।੩੭੩।
ਸੇਵਕੀ ਦੇ ਭਾਇ ਰਹੀ ਮਾਤਾ ਸਾਹਿਬ ਦੇਵੀ।
ਸੋ ਨਾ ਵਿਆਹੀ, ਰਹੀ ਕੁਆਰੀ ਚਰਨ ਸੇਵੀ।...੩੭੪।"

ਧੀਰ ਮੱਲ ਨੇ ਗੁਰੂ ਗ੍ਰੰਥ ਸਾਹਿਬ ਨਾ ਦਿਤਾ, ਤਾਂ

"ਸਾਹਿਬ ਰਸਨੀ ਲਗੇ ਹੋਰੁ ਉਚਾਰ ਕਰਨ।
ਸਮੁੰਦ੍ਰ ਸਾਗਰ ਗ੍ਰੰਥ ਜੀ ਰਸਨੀ ਸਾਹਿਬ ਦੀ ਹੋਰ ਲਗਾ ਬਣਨ।
ਸੋ ਬਡਾ ਗ੍ਰੰਥ ਜੀ ਦਾ ਬਣਿਆ।
ਇਕਾਨਵੇ ਸਤਰਾਂ ਤਿਸ ਦੀਆਂ ਮੈਂ ਭੀ ਗਣਿਆ।੩੭੭।
ਸੰਮਤੁ ਸਤਾਰਾਂ ਸੈ ਅਠਵੰਜੇ ਸੋ ਗ੍ਰੰਥ ਜੀ ਨਦੀ ਪਵਾਇਆ।
ਕੋਈ ਕੋਈ ਪਤਰਾ ਤਿਸ ਗ੍ਰੰਥ ਜੀ ਦਾ ਸਿਖਾਂ ਨੂੰ ਹਥਿ ਆਇਆ।
ਅਤੇ ਦੂਜਾ ਗ੍ਰੰਥ ਜੀ ਹੋਰੁ ਸਾਹਿਬ ਉਚਾਰ ਕੀਤਾ।
ਉਸ ਵਿਚ ਬਾਣੀ ਹੋਰੁ, ਇਸ ਵਿਚ ਹੋਰੁ, ਵਖੋ ਵਖੀ ਕਰਿ ਲੀਤਾ।੩੭੮।
ਇਸ ਵਿਚਿ ਅਵਤਾਰ ਲੀਲਾ ਲਿਖੀ ਸੀ ਸਪੂਰਨ।

---

† ਖੁਰ=ਉਸਤਰ।　　* ਲੰਗੋਟ।

ਉਸ ਵਿਚਿ ਹੋਰ ਅਚਰਜ ਲਿਖ ਕੀਤਾ ਸੀ ਪੂਰਨੁ।
ਜਿਲਦ ਦੋਹਾਂ ਦੀ ਨਹੀ ਸੀ ਹੋਈ ।੩੭੯।...
ਏਹੁ ਗ੍ਰੰਥ ਅਉਤਾਰ ਲੀਲਾ ਦਾ ਜੋ ਹੈਸੀ ਬਣਾਇਆ।
ਸੋ ਭਾਈ ਮਨੀ ਸਿੰਘ ਮੁਸੱਦੀ ਜਾਤਿ ਕੰਬੋਉ ਹੋਰਾ ਇਕਠਾ ਕਰਵਾਇਆ।
ਸੰਮਤ ਸਤਾਰਾਂ ਸੈ ਬਿਆਸੀ ਜਬ ਆਏ।
ਤਬ ਭਾਈ ਮਨੀ ਸਿੰਘ ਜੀ ਦੂਜੇ ਅੰਮ੍ਰਿਤਸਰ ਆਵਤ ਭਏ ।੩੮੧।...
ਖਾਸ ਦਸਖਤੀ ਪਤਰੇ ਲਿਖੇ ਹਥਿ ਆਏ।
ਉਨਾਂ ਪਤ੍ਰਾਂ ਦੇ ਬਰੋਬਰ ਨਾਲਿ ਸਭ ਬਾਣੀ ਹੋਰ ਲਈ ਲਿਖਾਇ।
ਇਤਨੀ ਵਧੀਕ ਉਸ ਪਾਸੋ ਹੋਈ।
ਜੋ ਭਗਤ ਬਾਣੀ ਆਦਿ ਗ੍ਰੰਥ ਦੀ ਜੁਦਾ ਕਰਿ ਲਿਖੀ ਸੋਈ ।੩੮੩।
ਆਦਿ ਗ੍ਰੰਥ ਅਤੇ ਦਸਵੀਂ ਪਾਤਿਸ਼ਾਹੀ ਦਾ ਦੋਵੇਂ ਗ੍ਰੰਥ ਇਕ ਕਰਾਇਆ।
"ਦੋਹਾਂ ਗ੍ਰੰਥਾਂ ਦੀ ਜਿਲਦ ਇਕ ਕਰ ਬੰਧਾਈ।
ਓਹ ਗ੍ਰੰਥ ਕਿਤੇ ਸਿੱਖ ਗਰੀਬ ਡਿਠਾ ਜਾਈ ।੩੮੪।
ਦੇਖ ਕੇ ਸਿਖ ਐਸ ਬਚਨ ਕਰਿਆ।
ਕਹਿਆ, ਭਾਈ ਸਿਖਾ, ਤੁਧ ਭਗਤ ਜੁਦੇ ਕਿਉਂ ਕਰਿ ਧਰਿਆ।
ਤੁਧ ਬਧੀ ਮ੍ਰਿਜਾਦਾ ਗੁਰੂ ਦੀ ਕੀਤੀ ਹੈ ਤਰੋੜੀ।
ਤੇਰੇ ਅੰਗ ਜੁਦਾ ਜੁਦਾ ਕੀਤੇ ਚਾਹੀਅਨਿ ਛੋੜੀ ।੩੮੫।"
ਭਾਈ ਮਨੀ ਸਿੰਘ ਜੀ ਨੇ ਕਿਹਾ,
"ਕਹੇ ਜੀ, ਬਚਨ ਤੁਹਾਡੇ, ਅੰਗ ਅੰਗ ਮੇਰੇ ਜੁਦਾ ਹੋਇ ਰਹੇ ।੩੮੭।"
ਸਿਖੀ ਬਖਸ਼ੋ, ਸਾਸਾਂ ਨਾਲ ਨਿਭੇ ਮੇਰੀ।
ਸਿਖ ਬਚਨ ਕੀਤਾ, ਸਿਖੀ ਅਚਲ ਹੈ ਤੇਰੀ।...
ਸੋ, ਸਿਖ ਦੇ ਬਚਨ ਕਰੁ, ਅੰਗੁ ਅੰਗੁ ਉਨ ਦੇ ਜੁਦਾ ਹੋਏ।
ਵਿਚਿ ਲਾਹੌਰ ਪਕੜੇ ਆਏ, ਜਾਨਤ ਸਭ ਕੋਇ ।੩੯੯।"

(ਇਸਦਾ ਮਤਲਿਬ, ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਵੀ ਸਿੱਖ ਦੇ ਸਰਾਪ ਕਾਰਨ ਹੀ ਹੋਈ ਸੀ।)

੧੭੫੫ ਬਿ. ਸਿੱਖਾਂ ਨੇ ਦੋਹਾਂ ਗ੍ਰੰਥਾਂ (ਆਦਿ ਗੰਥ ਤੇ ਦਸਮ ਗ੍ਰੰਥ) ਦੀ ਇਕੋ ਬੀੜ ਕਰਨ ਦੀ ਆਗਿਆ ਮੰਗੀ ਸੀ, ਪਰ ਦਸਵੇਂ ਪਾਤਸ਼ਾਹ ਨਹੀਂ ਮੰਨੇ ਸਨ।

ਦੁਸਹਿਰੇ ਦੇ ਦਿਨ ਸ਼ਸਤਰਾਂ ਦੀ ਪੂਜਾ ਕੀਤੀ ਜਾਂਦੀ ਸੀ।

(ਅੱਗੇ ਫਿਰ ਜਨੇਊ ਬਾਰੇ ਹਦਾਇਤ ਹੈ। ਲੇਖਕ ਜਨੇਊ ਦਾ ਪੱਕਾ ਧਾਰਨੀ ਮਾਲੂਮ ਹੁੰਦਾ ਹੈ।)

"ਜਗਿ ਉਪਵੀਤੁ ਤਰੈ ਉਰਿ ਧਾਰੇ।
ਇਕ ਸੂਤ੍ਰ ਦਾ ਸਦਾ ਰਹੇ ਸੰਗਾਰੇ।
ਇਕ ਰੇਸਮੀ ਸਪਤ ਸਲੋਕੀ ਜਿਸ ਵਿਚਿ ਵਣੀ ਗੀਤਾ।

ਤੀਜਾ ਸਵਰਨ ਦਾ ਗੋਦਵਾ ਕੀਤਾ ।੩੯੨।
ਮਜਨ ਸਮੰ ਪਟ ਦਾ ਲਾਹਿ ਧਰੀਐ ।
ਮਜਨ ਕਰਿਕੇ ਫੇਰ ਅੰਗ ਧਰੀਐ ।...੩੯੩।''

੧੭੫੯ ਬਿ. ਦੀ ਗੱਲ ਕਰਦਾ ਲੇਖਕ ਇਕ ਦਾਣੇ ਚੁਗਣ ਵਾਲੇ ਜਾਨਵਰ ਦਾ ਜ਼ਿਕਰ ਕਰਦਾ ਹੈ। ਉਹ ਰਾਜੇ ਹਰੀਚੰਦ ਨੇ ਮੰਗਿਆ। ਗੁਰੂ ਜੀ ਨੇ ਉਸਨੂੰ ਨਾ ਦਿਤਾ ਉਹ ਜਾਨਵਰ ਸਾਹਿਬਜ਼ਾਦਾ ਫ਼ਤਹਿ ਸਿੰਘ ਲੈ ਗਿਆ। ਇਸ ਗੱਲੋਂ ਰਾਜਾ ਨਾਰਾਜ਼ ਹੋ ਗਿਆ। ਪਹਾੜੀਏ ਗੁਰੂ ਜੀ ਪਾਸ ਨੌਕਰ ਵੀ ਸਨ।

''ਡੋਗਰੇ ਸਭੇ ਰਹਿੰਦੇ ਆਹੇ ਚਰਨਾ ਪਾਸ।
ਕਰਦੇ ਚਾਕਰੀ, ਲੈਂਦੇ ਰੁਪਏ ਤਲਬਾ ਤਾਸ।...੩੯੭''

ਰਾਜਾ ਹਰੀ ਚੰਦ ਨੇ ਨਾਰਾਜ਼ ਹੋ ਕੇ ਕਹਿਲੂਰੀਏ ਆਦਿ ਹੋਰ ਰਾਜਿਆਂ ਨੂੰ ਵੀ ਨਾਲ ਗੰਢ ਲਿਆ, ਤੇ ਸਾਰਿਆਂ ਔਰੰਗਜ਼ੇਬ ਪਾਸ ਗੁਰੂ ਜੀ ਦੇ ਖ਼ਿਲਾਫ਼ ਅਰਜ਼ੀ ਲਿਖ ਭੇਜੀ।

੧੭੬੦ ਬਿ. ਵਿਚ ਗੁਰੂ ਜੀ ਨੇ ਸੋਚਿਆ,

''ਖੱਤ੍ਰੀ, ਬਾਹਮਣ, ਸੂਦ, ਵੈਸ਼, ਚਾਰੇ ਬਰਨ।
ਸਭੇ ਪੰਥ ਗੁਰੂ ਕੇ ਵਿਚਿ ਆਏ ਗੁਰੂ ਦੀ ਸਰਨ।
ਇਨਾਂ ਵਿਚੋਂ ਰਾਜ ਮੁਖ ਅਗੇ ਕਉਨ ਕਰੀਏ।
ਜਿਸ ਨੂੰ ਦੇਵੈ ਦੇਵੀ, ਸੋਈ ਅਗੇ ਕਰਿ ਧਰੀਏ।੪੦੩।''

(ਏਥੇ ਵੀ ਦੇਵੀ ਮਾਤਾ ਦੀ ਹੀ ਵਡਿਆਈ ਹੈ। ਨਾਲੇ ਅੰਮ੍ਰਿਤ ਪਹਿਲਾਂ ਹੀ ਛਕਾਇਆ ਗਿਆ ਹੈ, ਤੇ 'ਪਿਆਰਿਆਂ' ਦੀ ਚੋਣ ਹੁਣ ਹੋਣ ਲਗੀ ਹੈ।)

''ਤਾਂ ਸਾਹਿਬ ਕਨਾਤ ਤਨਾਈ।
ਕੀਤਾ ਪੜਦਾ, ਅਤੇ ਸਿਖਾਂ ਨੂੰ ਕਹਿਆ ਸੁਨਾਈ।
ਭਾਈ ਸਿਖੋ, ਅਸਾਂ ਤਰੈ ਸਿੱਖ ਦੇਣੇ ਹਨ ਦੇਵੀ ਦਾ ਬਲੁ।
ਜੋ ਸਰੀਰ ਨਾ ਕਰੇ ਪਿਆਰਾ, ਸੋ ਸਿਰ ਦੇ ਆਉ ਚਲ।੪੦੪।
ਇਕ ਸਿਖ ਆਇਆ ਹਥ ਜੋੜ।
ਬਚਨ ਕੀਤਾ, ਸੀਸ ਹੈ ਦੇਣਾ, ਘਰ ਪੁਛ ਆਉ ਦਉੜ।
ਤਿਨ ਕਹਿਆ, ਜੀ ਮੈਂ ਵਿਦਿਆ ਹੋਇ ਆਇਆ ਹਾਂ।
ਬਚਨ ਕੀਤਾ, ਲੈ ਜਾਉ ਇਸ ਨੂੰ ਤਹਾਂ।੪੦੫।
ਅੰਦਰ ਜਾਇ ਸਿਖ ਨੂੰ ਬਹਾਇਆ।
ਜਲ ਰਗੀਨ ਲੋਹੂ ਜੇਹਾ ਵੀਟਿਆ ਬਾਹਰਿ ਆਇਆ।
ਸਰਬਤਿ ਜਾਤਾ, ਜੋ ਸਿਖ ਮਾਰਿਆ।
ਦੁਇ ਸਿਖ ਹੋਰੁ ਬਲ ਦੇਣੇ ਹੈਨਿ, ਸਾਹਿਬ ਉਚਾਰਿਆ।੪੦੬।
ਦੂਜੇ ਦਿਨ ਹੋਰੁ ਸਿੱਖ ਇਕ ਆਇਆ।
ਉਸੇ ਤਰਾਂ ਓਭੀ ਅੰਦਰ ਬਹਾਇਆ।

ਅਤੇ ਜਲ ਰੰਗੀਨ ਰੰਗ ਲੋਹੂ ਜੇਹਾ ਵੀਟਨ ਕੀਤਾ।
ਲੋਹੂ ਬਾਹਰ ਆਇਆ ਸਭ ਨੇ ਦੇਖ ਲੀਤਾ।੪੦੭।
ਤੀਜੇ ਪਹਿਰ ਹੋਰੁ ਸਿਖ ਆਇਆ ਤੀਜਾ।
ਅੰਦਰਿ ਕਨਾਤ ਦੇ ਗਇਆ ਓ ਭੀ ਭੀਜਾ।
ਦੀਵਾਨ ਹਥਿ ਜੋੜਿ ਕੇ ਕਹਿਆ।
ਗਰੀਬਨਿਵਾਜ ਤਰੈ ਸਿਖ ਹੋਇ ਰਹਿਆ।੪੦੮।
ਦੀਵਾਨ ਬੇਨਤੀ ਕੀਤੀ ਆਹੀ ਜਾਂ ਦੁਇ ਸਿਖ ਹੋਰ ਆਏ।
ਬਚਨ ਕੀਤਾ ਭਾਈ ਜਿਸ ਨੂੰ ਮਾਤਾ ਦੇਵੈ ਸੋਈ ਲੈ ਜਾਏ।
ਕਨਾਤ ਪੜਦਾ ਕਿਤਾ ਦੂਰ ਕਰਾਏ।
ਓਹੁ ਤਿਨੇ ਸਿਖ ਸਾਬਤੁ ਨਿਕਲ ਆਏ।੪੦੯।
ਤਰੈ ਸਿਖ ਓਹੁ ਅਤੇ ਦੁਇ ਪਿਛਲੇ ਪੰਜੇ ਖੜੇ ਕੀਤੇ।
ਰੋਬਰੋ ਸੰਗਤ ਦੇ ਵਿਚ ਤੇ।
ਪਹਿਲੇ ਨੂੰ ਪੁਛਿਆ, ਸਿਖਾ ਕੀ ਬਰਨ ਹੈ ਤੇਰਾ।
ਤਿਨ ਕਹਿਆ, ਜੀ ਜਿਮੀਦਾਰ ਬਰਨ ਹੈ ਮੇਰਾ।੪੧੦।
ਦੂਜੇ ਨੂੰ ਪੁਛਿਆ ਤਿਨ ਭੀ ਜਿਮੀਦਾਰ ਕਹਿਆ।
ਤੀਜੇ ਨੂੰ ਪੁਛਿਆ ਸੋ ਅਰੋੜਾ ਬੰਸ ਲਹਿਆ।
ਦੋਨੋ ਪੁਛੇ ਇਕ ਖਤ੍ਰੀ ਇਕ ਤ੍ਰਿਖਾਨ ਲੁਹਾਰੁ।
ਬਚਨ ਕੀਤਾ ਪੰਜ ਪਰਵਾਨ ਪਰੁ ਜਿਸ ਨੂੰ ਦੇਵੇ ਕਰਤਾਰੁ।੪੧੧।
ਅਗੇ ਆਏ ਹੋਏ ਕਲਿਜੁਗ ਰਾਜੁ ਸੂਦ੍ਰ ਪਰਵਾਨ।
ਸੰਗ ਦੁਹਾਂ ਦੇ ਤੀਨੋਂ ਜਾਨ।
ਮੁਖ ਭਏ ਦੋਓ, ਤੀਨ ਮਿਲੇ ਸਾਥਿ।
ਸਭ ਕੁਛ ਹੈ ਮਾਤਾ ਦੇਵੀ ਕੇ ਹਾਥਿ।੪੧੨।"

(ਏਨੀ ਲੰਮੀ ਟੂਕ ਇਸ ਵਾਸਤੇ ਦਿਤੀ ਹੈ, ਕਿ ਪਾਠਕ ਲੇਖਕ ਦਾ ਅਸਲੀ ਮਨੋਰਥ ਸਮਝ ਲੈਣ। ਬੱਸ, ਸਭ ਦੇਵੀ ਦੀ ਕਰਾਮਾਤ ਹੈ, ਗੁਰੂ ਜੀ ਦੀ ਨਹੀਂ। ਏਹੋ ਜੇਹੀਆਂ ਲਿਖਤਾਂ ਵਿਚੋਂ 'ਸੱਚ' ਨਿਤਾਰਨਾ ਕਾਫ਼ੀ ਔਖਾ ਹੈ। ਮੁਸਲਮਾਨਾਂ ਤਾਂ ਆਪ-ਣੀਆਂ ਲਿਖਤਾਂ ਵਿਚ ਸਾਨੂੰ ਗਾਹਲਾਂ ਹੀ ਕਢੀਆਂ ਹਨ, ਪਰ ਸਨਾਤਨੀ ਖ਼ਿਆਲਾਂ ਦੇ ਲੇਖਕਾਂ ਨੇ ਪੰਡਤ ਦੇ ਅਧੀਨ ਰੱਖਣ ਲਈ ਸਾਰਾ ਟਿੱਲ ਲਾਇਆ ਹੈ।)

"ਇਸ ਜੁਗਤਿ ਕਰਿ ਰਾਜ ਸੂਦ੍ਰ ਗ੍ਰਿਹ ਆਇਆ।
ਦੇਵੀ ਦਾ ਕੀਤਾ ਕੋ ਸਕੇ ਨ ਮਿਟਾਇਆ।੪੧੩।"

(ਲੇਖਕ ਦੀ ਨਜ਼ਰ ਵਿਚ, ਪੰਡਤਾਂ ਤੋਂ ਬਿਨਾਂ ਬਾਕੀ ਸਾਰੇ ਸਿੱਖ ਸੂਦਰ ਹਨ। ਤੇ ਰਾਜ ਦੇਵੀ ਮਾਤਾ ਦੀ ਬਖ਼ਸ਼ਸ਼ ਹੈ, ਗੁਰੂ ਦੀ ਬਖ਼ਸ਼ਸ਼ ਨਹੀਂ।)

ਔਰੰਗਜ਼ੇਬ ਉਸ ਵੇਲੇ ਔਰੰਗਾਬਾਦ ਸੀ। ਰਾਜੇ ਉਸ ਪਾਸ ਅਰਜ਼ੀਆਂ ਲਗੇ ਭੇਜਣ। ਏਧਰ ਗੁਰੂ ਜੀ ਵੀ ਜੰਗ ਦੀ ਤਿਆਰੀ ਕਰਨ ਲਗ ਪਏ।

(ਅੱਗੇ ਕਵੀ ਗੁਰਦੇਵ ਦੇ ਕਿਸੇ ਪਿਛਲੇ ਜਨਮ ਦੀ ਕਹਾਣੀ ਕਹਿੰਦਾ ਹੈ।)

ਗੁਰੂ ਜੀ ਨੇ ਦੀਵਾਨ ਵਿਚ ਤਿੰਨ ਦਿਨ ਇਹ ਸਵਾਲ ਕੀਤਾ। 'ਜਦ ਅਸੀਂ ਮਾਨਸਰ ਰਹਿੰਦੇ ਸਾਂ, ਤੁਹਾਡੇ ਵਿਚੋਂ ਇਕ ਸਿੱਖ ਸਾਡੇ ਨਾਲ ਸੀ। ਕੋਈ ਨਸ਼ਾਨੀ ਦੱਸੋ'

ਇਕ ਗਰੀਬ ਸਿੱਖ ਨੇ ਕਿਹਾ, "ਮਹਾਰ ਜ ! ਮੈਂ ਸਾਂ। ਆਪ ਉਸ ਸਮੇਂ 'ਹੰਸ ਅਉਤਾਰ' ਬਣ ਕੇ ਆਏ ਸੀ। ਆਪ ਜੀ ਦੇ ਪਿਤਾ ਦਾ ਨਾਮ 'ਮਨਸਰੁ' ਤੇ ਮਾਤਾ ਦਾ ਨਾਮ 'ਸੰਖਾਵਤੀ' ਸੀ। ਲੋਕ ਆਪ ਜੀ ਨੂੰ 'ਮਨਸਰ ਸੁਤੁ' ਕਹਿੰਦੇ ਸਨ। ਫਿਰ ਆਪ ਦੁਆਰਕਾ ਗਏ। ਓਥੇ ਆਪ ਦੀ ਨੂੰ 'ਸਿਧ ਪ੍ਰਬੀਨ' ਕਹਿੰਦੇ ਸਨ। ਆਪ ਨੇ 'ਸੰਖਾਸੁਰ' ਨੂੰ ਮਾਰਿਆ ਸੀ। ਪਿਤਾ ਮਨਸਰੁ ਇਸ ਕਾਰਜ 'ਤੇ ਬਹੁਤ ਪਰਸੰਨ ਹੋਏ। ਸਾਰੇ ਹੰਸ ਆਪਦੇ ਸੇਵਕ ਸਨ। ਇਕ ਦਿਨ ਸਾਹਿਬ ਇਸ਼ਨਾਨ ਕਰ ਰਹੇ ਸਨ, ਜਾਂ ਇਕ ਛੋਟੀ ਮਛਲੀ ਹਜ਼ੂਰ ਦੇ ਚਰਨਾਂ ਦੀ ਮੈਲ ਆ ਖਾਣ ਲੱਗੀ। ਉਸਨੂੰ ਤੀਨਲੋਕ ਦੀ ਖ਼ਬਰ ਹੋ ਗਈ। ਮੈਂ ਹੰਸਾਂ ਦਾ ਦਾਸ ਸਾਂ। ਹੰਸਾਂ ਨੇ ਮੈਨੂੰ ਹਜ਼ੂਰ ਦੀ ਸੇਵਾ ਸੌਂਪੀ। ਗੁਰਦੇਵ ਨੇ ਮੈਨੂੰ ਹੰਸਾਂ ਦਾ ਸਰਦਾਰ ਬਣਾ ਦਿਤਾ। ਇਕ ਦਿਨ ਉਹ ਮਛਲੀ ਮੇਰੇ ਦਰਸ਼ਨ ਨੂੰ ਆਈ। ਮੈਂ ਉਸਨੂੰ ਨੀਚ ਕਿਹਾ, ਤਾਂ ਉਸਨੇ ਮੈਨੂੰ ਨੀਚ ਹੋਣ ਦਾ ਸਰਾਪ ਦੇ ਦਿਤਾ। ਇਸ ਲਈ ਮੈਂ ਨੀਚ ਹਾਂ। ਮੈਂ ਮਛਲੀ ਨੂੰ ਪੁਛਿਆ, ਇਹ ਸਰਾਪ ਦੂਰ ਕਿਵੇਂ ਹੋਵੇਗਾ। ਤਾਂ ਉਸਨੇ ਕਿਹਾ, ਬਸ ਗੁਰੂ ਹੀ ਸਰਾਪ ਤੋਂ ਬਖ਼ਸ਼ੇਗਾ। ਸੋ ਮੈਂ ਹੁਣ ਚੌਦਾਂ ਸੌ ਕੋਸ ਤੋਂ ਦੋਵੇਂ ਵੇਲੇ ਆਉਂਦਾ ਹਾਂ, ਤੇ ਫਿਰ ਚਲਾ ਜਾਂਦਾ ਹਾਂ।"

ਗੁਰੂ ਜੀ ਨੇ ਕਿਹਾ, ਜਿੰਨਾ ਚਿਰ ਤੂੰ ਹੁਣ ਤਕ ਆਉਂਦਾ ਰਿਹਾ ਹੈ, ਏਨਾ ਚਿਰ ਹੋਰ ਆਇਆ ਕਰ, ਫਿਰ ਤੇਰਾ ਨੀਚਪੁਣਾ ਦੂਰ ਹੋ ਜਾਵੇਗਾ, ਤੇ ਤੇਰਾ ਰਾਜ ਤੈਨੂੰ ਮਿਲ ਜਾਇਗਾ।

(ਮਾਲੂਮ ਹੁੰਦਾ ਹੈ, ਕਵੀ ਨੂੰ ਸਾਰੇ ਗੁਰੂਆਂ ਦੇ ਪਿਛਲੇ ਜਨਮਾਂ ਦਾ ਗਿਆਨ ਸੀ। ਭਾਈ ਕੇਸਰ ਸਿੰਘ ਪੰਡਤ ਜੂ ਸਨ।)

ਸਿੱਖਾਂ ਦੀ ਨਿਤ ਕਿਰਿਆ ਬਾਰੇ :—

"ਇਕ ਦਿਨ ਸਿਖ ਨਦੀ ਤਟਿ ਮਜਨ ਆਹੇ ਕਰਦੇ।
ਤੀਰਥ, ਬ੍ਰਹਮਨ ਪੂਜਾ ਪਾਠ ਸਾਸਤ੍ਰ ਪੜਦੇ ।੪੩੩।"

(ਬ੍ਰਹਮਨਾਂ ਦੀ ਪੂਜਾ ਬੜੀ ਜ਼ਰੂਰੀ ਹੈ। ਲੇਖਕ ਭੁੱਲਦਾ ਨਹੀਂ।)

ਏਥ ਜਮ-ਮਾਰਗ ਬਾਰੇ ਪੰਡਤਾਂ ਨਾਲ ਬਹਿਸ ਹੈ। ਪੰਡਤ ਕਹਿੰਦੇ ਹਨ, ਜਮ-ਮਾਰਗ ਤਿੰਨ ਸੌ ਸੱਠ ਦਿਨ ਦਾ ਹੈ। ਸਿੱਖ ਕਹਿੰਦੇ ਹਨ, ਅਸੀਂ ਇਕ ਦਿਨ ਵਿਚ ਤੈ ਕਰ ਲਵਾਂਗੇ। ਗੁਰੂ ਜੀ ਨੇ ਝਗੜਾ ਨਿਬੇੜਿਆ, ਕਿ ਜਿੰਨੇ ਕਦਮ ਕੋਈ ਭਲੇ ਪਾਸੇ ਤੁਰਦਾ ਹੈ, ਉਹ ਵਿਚੋਂ ਮੁਜਰੇ ਹੋ ਜਾਂਦੇ ਹਨ।

ਅੱਗੇ ੧੭੬੧ ਬਿ. ਦੀ ਵਿਸਾਖੀ ਦੇ ਮੇਲੇ ਦਾ ਜ਼ਿਕਰ ਹੈ। ਏਥੇ ਗੁਰੂ ਜੀ ਦੇ ਚੌਦਾਂ ਮੁਕਤਿਆਂ ਦਾ ਜ਼ਿਕਰ ਹੈ।

"ਹਜ਼ੂਰ ਮੁਕਤੇ ਹੋਏ ਦਸ ਤੇ ਚਾਰ।
ਹਛੇ ਸਿੱਖ ਰਹਤੇ ਬੰਬੇਕ ਬੁਧਿ ਬਿਚਾਰ।...੪੪੮।"

ਉਹ ਮੁਕਤੇ ਸਿੱਖਾਂ ਨੂੰ ਉਪਦੇਸ਼ ਕਰਦੇ, ਕਿ—

"ਬ੍ਰਹਮੇ ਮਹੰਮਦ ਦੀ ਕਾਣ ਨ ਕਰੇ ।
ਸਿੱਖ ਨਾਤਾ ਸਿੱਖ ਸੰਗ ਕਰੇ ।੪੪੯।
ਜੰਝੂ ਟਿਕਾ ਧੋਤੀ ਚਉਕਾ ਕਰੇ ਤਿਆਗੁ ।
ਨਾ ਤਤੇ ਦੀ ਸੰਗਤ ਨਾ ਤਤੇ ਦੀ ਸੁਪਨੇ ਵਿਚਿ ਲਾਗੁ ।
ਨਾਤਾ ਸਿੱਖ ਨਾਲ ਕਰੇ ਜਾਤਿ ਬਰਨ ਕਛੁ ਪੁਛੈ ਨਾਹੀ ।
ਏਹ ਉਪਦੇਸ ਮੁਕਤੇ ਕਰਨ ਸਹੀ ।੪੫੦।"

ਇਸ ਬਾਰੇ ਸਿੱਖਾਂ ਵਿਚ ਬਹੁਤ ਚਰਚਾ ਚੱਲੀ । ਅੰਤ ਝਗੜਾ ਗੁਰੂ ਮਹਾਰਾਜ ਪਾਸ ਗਿਆ । ਗੁਰੂ ਜੀ ਨੇ ਫ਼ੈਸਲਾ ਦਿਤਾ,

"ਬਚਨ ਕੀਤਾ ਪੂਰਨ ਅਬਨਾਸੀ ।
ਚਾਰੇ ਬਰਨ ਹੈਨ ਮੇਰੇ ਸਿੱਖ, ਮੈਂ ਧਰਮ ਨਾ ਕਰਨਾ ਨਾਸੀ ।੪੫੮।
ਵਡਿਆਂ ਅਸਾਡਿਆਂ ਲਿਖਿਆ ਹੈ ਗ੍ਰੰਥ ਵਿਚਿ ਸਹੀ ।
"ਸ੍ਰਿਸਟਿ ਸਭ ਇਕ ਵ੍ਰਰਨ ਹੋਈ ਧਰਮ ਕੀ ਗਤਿ ਰਹੀ" ।
ਅਸਾਂ ਧਰਮ ਵਾਸਤੇ ਪੰਥ ਹੈ ਜੁਦਾ ਬੁਨਾਇਆ ।
ਐਸੇ ਸਾਹਿਬ ਕਹਿ ਬਚਨੁ ਸੁਨਾਇਆ ।੪੫੯।
'ਤਿਲਕੁ ਜੰਝੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।
ਸਾਧਨਿ ਹੇਤਿ ਇਤੀ ਜਿਨਿ ਕਰੀ ।
ਸੀਸੁ ਦੀਯਾ ਪਰ ਸੀ ਨ ਉਚਰੀ' ।੪੬੦।
ਕਲਜੁਗੁ ਖਤ੍ਰੀਆਂ ਗਲਿ ਜੰਝੂ ਗੁਰ ਤੇਗ ਬਹਾਦਰ ਪਾਏ ।
ਅਉਰੰਗੇ ਇਕ ਬਚਨ ਵਾਸਤੇ ਸਾਹਿਬ ਨੂੰ ਕਸਟਿ ਦਿਵਾਏ ।
ਜੋ ਸਤਿਗੁਰੂ ਉਥੇ ਸੀਸ ਨ ਦੇਂਦੇ ।
ਤਾਂ ਹਿੰਦੂਆਂ ਨੂੰ ਪਕੜ ਪਕੜ ਅਪਨੇ ਪੰਥ ਵਲ ਕਰਿ ਲੈਂਦੇ ।੪੬੧।...
ਇਤ ਕਾਰਨ ਤੇਗ ਬਹਾਦਰਿ ਜੀ ਸਿਰੁ ਹੈ ਦਿਤਾ ।
ਜੰਝੂ ਟਿਕਾ ਧਰਮ ਰਖ ਹੈ ਲਿਤਾ ।੪੮੯।...
ਚਾਰੇ ਬਰਨ ਗੁਰੂ ਕੇ ਪੰਥ ਵਿਚਿ ਹੈ ਆਏ ।
ਅਪਨੀ ਖੁਸ਼ੀ ਕੋਈ ਲਾਹੇ ਜੰਝੂ, ਅਪਨੀ ਖੁਸੀ ਕੋਈ ਪਾਏ ।
ਜੋ ਲਾਹੇ ਜੰਝੂ, ਤਿਸਨੂ ਨਹੀਂ ਅਖਣਾ ਪਾਇ ।
ਜੋ ਕੋਈ ਪਾਏ ਜੰਝੂ, ਤਿਸ ਨੂੰ ਨਹੀ ਆਖਣਾ ਲਾਹਿ ।੪੯੨।"

(ਜੰਞੂ ਟਿੱਕੇ ਬਿਨਾਂ ਛਿੱਬਰ ਦੀ ਤਸੱਲੀ ਨਹੀਂ । ਤੇ ਸਭ ਕੁਛ ਗੁਰੂ ਜੀ ਦੇ ਮੂੰਹੋਂ ਹੀ ਅਖਵਾਉਣਾ ਹੈ ।)

ਅੱਗੇ ਨੰ:- ਲਾਲ ਜੀ ਦਾ ਜ਼ਿਕਰ ਹੈ । ਕੁਰਾਨ ਦੇ ਸਹੀ ਅਰਥ ਕਰਨ ਬਦਲੇ, ਮੌਲਵੀਆਂ ਕਿਹਾ, ਇਸ ਕਾਬਲ ਆਦਮੀ ਨੂੰ ਮੁਸਲਮਾਨ ਬਣਾ ਲਵੋ ।

ਹਜ਼ਰਤ ਮੁਹੰਮਦ ਸਾਹਿਬ ਬਾਰੇ ਇਸ਼ਾਰਾ ਹੈ, ਕਿ ਉਹਨਾਂ ਬਵੰਜਾ ਬਰਸ ਸ਼ਿਵ ਜੀ ਦੀ ਅਰਾਧਨਾ ਕਰ ਕੇ ਵਰ ਮੰਗਿਆ, ਕਿ ਮੇਰਾ ਦੀਨ ਵਧੇ।

ਫਿਰ ਰਿਸ਼ਤੇਦਾਰੀਆਂ ਬਾਰੇ ਗੁਰੂ ਜੀ ਤੋਂ ਅਖਵਾਇਆ ਹੈ,

"ਤਬ ਸਾਹਿਬ ਬਚਨ ਐਸੇ ਹੈ ਕੀਤਾ।
ਸਿੱਖ ਨਾਤਾ ਸਿੱਖ ਨਾਲ ਕਰੇ, ਮਥੇ ਨਾਲ ਮਥਾ ਦੇਖ ਲੀਤਾ।੫੧੯।...
ਖਤ੍ਰੀ ਖਤ੍ਰੀ ਨਾਲਿ ਬ੍ਰਹਮਨ ਬ੍ਰਹਮਨ ਨਾਲਿ।
ਚਲੇ ਧਰਮ ਬਰਨ ਅਪਨੇ ਦੀ ਚਾਲ।
ਸਿੱਖੀ ਦਾ ਨਾਤਾ ਚਉਹਾ ਬਰਨਾਂ ਸਾਂਝਾ ਇਕੋ।
ਬਰਨ ਦਾ ਨਾਤਾ ਆਪੋ ਅਪਨਾ ਸਮਝ ਦਿਖੋ।੫੨੧।"

ਗੁਰੂ ਜੀ ਦੇ ਹੁਕਮ ਨਾਲ ਚਉਪਾ ਸਿੰਘ ਨੇ ਰਹਿਤਨਾਮਾ ਲਿਖਿਆ।

੧੭੬੨ ਬਿ. ਵਿਚ ਰਾਜਿਆਂ ਨਾਲ ਲੜਾਈ ਸ਼ੁਰੂ ਹੋ ਗਈ। ਔਰੰਗਜ਼ੇਬ ਦੇ ਭੇਜੇ ਰੁਸਤਮ ਖ਼ਾਂ ਤੇ ਦਿਲਾਵਰ ਖ਼ਾਂ ਆਏ।

ਗੁਰੂ ਜੀ ਨੇ ਨਕਦੀ ਤੇ ਹੀਰੇ ਜਵਾਹਰ ਜਲ (ਸਤਿਲੁਜ) ਦੇ ਸਪੁਰਦ ਕਰ ਦਿਤੇ ਤੇ ਕੱਪੜੇ ਅਗਨ ਦੇ। ਸਤਾਰਾਂ ਲੱਖ, ਬੱਤੀ ਹਜ਼ਾਰ ਸੱਤ ਸੌ ਪੈਂਤੀ ਰੁਪੈ ਨਕਦ ਜਲ ਪਰਵਾਹੇ, ਤੇ ਚਾਰ ਲੱਖ ਪੈਂਤੀ ਹਜ਼ਾਰ ਢਾਈ ਸੌ ਦਾ ਕੱਪੜਾ ਅਗਨ-ਭੇਟ ਕੀਤਾ।

ਪੰਮਾ ਵਜ਼ੀਰ ਹਰੀ ਚੰਦ ਦਾ ਲਿਖਿਆ ਹੈ। ਰਾਜਿਆਂ ਲਿਖਿਆ, ਜੇ ਗੁਰੂ ਜੀ ਕੁਛ ਸਮੇਂ ਵਾਸਤੇ ਅਨੰਦਪੁਰ ਛੱਡ ਦੇਣ, ਤਾਂ ਅਸੀਂ ਤੁਰਕਾਂ ਨੂੰ ਵਾਪਸ ਮੋੜ ਦੇਈਏ।

ਗੁਰੂ ਜੀ ਨੇ ਮਾਤਾ ਜੀ ਨੂੰ ਜਾਣ ਵਾਸਤੇ ਕਿਹਾ, ਪਰ ਉਹ ਨਾ ਮੰਨੇ।

ਫਿਰ ਗੁਰੂ ਜੀ ਨੇ ਚਉਪਾ ਸਿੰਘ ਨਾਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵੀ ਜੀ ਨੂੰ ਤੋਰ ਦਿਤਾ।

"ਨਾਲੇ ਸਾਹਿਬ ਜੀਤ ਸਿੰਘ ਦਾ ਕੁਆਰਾ ਸੀ ਡੋਲਾ।
ਨਾਲਿ ਕਰਿ ਦਿਤਾ ਬਨਾਰਸੀ ਦਾਸੁ ਘਰਿ ਦਾ ਗੋਲਾ।...੫੪੬।"

(ਸਾਹਿਬ ਅਜੀਤ ਸਿੰਘ ਦੇ ਡੋਲੇ ਬਾਰੇ ਹੋਰ ਕਿਸੇ ਇਤਿਹਾਸਕਾਰ ਨੇ ਨਹੀਂ ਲਿਖਿਆ।)

ਹਜ਼ੂਰ ਨੇ ਪਿਛੇ ਪਿਛੇ ਸਾਮਾਨ ਤੋਰ ਦਿਤਾ।

ਰਾਜਿਆਂ ਨੇ ਹਮਲਾ ਕਰ ਕੇ ਸਾਮਾਨ ਲੁੱਟ ਲਿਆ। ਸਾਮਾਨ ਟੁੱਟੇ ਹੋਏ ਛਿੱਤਰ ਕਾਠੀਆਂ ਆਦਿ ਕਬਾੜਖ਼ਾਨਾ ਹੀ ਸੀ।

ਮਲੇਰਕੋਟਲੀਆਂ ਨੇ ਗੁਰਦੇਵ ਦੇ ਮਹਿਲਾਂ ਨੂੰ ਜਾ ਘੇਰਿਆ।

"ਚਉਪਾ ਸਿੰਘ ਅਤੇ ਸਾਹਿਬ ਸਿੰਘ ਮੁੜ ਕੇ ਲੜੇ।
ਅਤੇ ਜਨਾਨੇ ਟੋਰ ਦਿਤੇ ਪਰੇ।
ਸਾਹਿਬ ਜੀਤ ਸਿੰਘ ਦਾ ਡੋਲਾ ਖੋਹਿ ਲਏ ਗਏ।
ਚਉਪਾ ਸਿੰਘ ਸਾਹਿਬ ਸਿੰਘ ਪਿਛੇ ਪਏ।੫੪੯।
ਹਥਿ ਨ ਲਗਾ ਲੜਿ ਭਿੜਿ ਰਹੇ ਤਦ ਅੱਕੇ।

ਮੁੜ ਗਏ ਨਾਲ ਜਨਾਨੀਆਂ ਦੇ ਜਦ ਥੱਕੇ ।...੫੪੯।"

ਪਿੱਛੇ ਅਨੰਦਪੁਰ ਦਾ ਘੇਰਾ ਰਾਜਿਆਂ ਹੋਰ ਪੱਕਾ ਕਰ ਲਿਆ। ਭੁੱਖ ਤੇ ਤੰਗੀ।

"ਤੂਤਾਂ ਦੇ ਪਤ੍ਰ ਖਾਇ ਖਾਇ ਸਿੱਖ ਲੜੇ ।
ਪ੍ਰਤੀਤ ਵਾਲੇ ਸਿੱਖ ਗੁਰੂ ਦੇ ਜੁਧ ਵਿਚਿ ਹਛੇ ਲੜੇ ।੫੫੨।"

ਰਾਜਿਆਂ ਤੇ ਮੁਸਲਮ ਅਫ਼ਸਰਾਂ ਨੇ ਫਿਰ ਕਸਮਾਂ ਖਾਧੀਆਂ। ਸਿੱਖ ਅਨੰਦਪੁਰ **ਛੱਡਣ** ਵਾਸਤੇ ਜ਼ੋਰ ਲਾਉਂਦੇ, ਪਰ ਗੁਰੂ ਜੀ ਕਹਿੰਦੇ, ਅੱਠ ਦਿਨ ਹੋਰ ਵੇਖੋ। ਸਿੱਖਾਂ ਨੇ ਬਹੁਤਾ ਜ਼ੋਰ ਦਿਤਾ, ਤਾਂ ਗੁਰੂ ਜੀ ਨੇ ਕਿਹਾ,

"ਬਚਨੁ ਕੀਤਾ, ਤੁਸੀਂ ਜਾਣੋ, ਅਸਾਨੂੰ ਦੇਉ ਲਿਖ ।
ਜੇ ਤੁਸਾਂ ਨੂੰ ਪ੍ਰਤੀਤ ਆਈ ਹੈ ਧਰਮੁ ਉਨਾਂ ਦਾ ਦਿਖ ।੫੫੫।
ਮੰਘ੍ਰ ਮਹੀਨੇ ਅਧੀ ਨਿਸਾ ਕੂਚੁ ਕੀਤਾ ।
ਲੋਕ ਅਪਨਾ ਸਭ ਇਕਠਾ ਕਰਿ ਲੀਤਾ ।
ਨਿਸਾ ਕਾਲੀ ਰਥ ਮਾਤਾ ਦਾ ਭੁਲ ਗਇਆ ।
ਸਹੇੜੀ ਗਿਰਾਉਂ ਰੰਗੜਾਂ ਦਾ ਤਿਤ ਮਾਰਗ ਪਇਆ ।੫੫੬।
ਦੁਇ ਸਾਹਿਬਜਾਦੇ ਨਿਕੜੇ ਨਾਲ ਗਏ ।
ਰਥ ਵਿਚ ਮਾਤਾ ਜੀ ਦੇ ਨਾਲਿ ਦਾਦੀ ਜੀ ਸੁਤੇ ਪਏ ।
ਸੋ ਰਥ ਰੰਗੜਾਂ ਤੁਰਕਾਂ ਨੂੰ ਹਥ ਆਇਆ ।
ਉਨਾਂ ਤੁਰਕਾਂ ਰਥ ਸਿਰਹੰਦ ਪਕੜ ਪਹੁੰਚਾਇਆ ।੫੫੭।
ਨਬਾਬ ਵਜੀਰ ਖ਼ਾਂ ਪਾਸ ਪਕੜੇ ਗਏ ।
ਸਿਰਹੰਦੀ ਜਾਇ ਦਾਦੀ ਪੋਤ੍ਰ ਤਿਨੇ ਕੈਦ ਪਏ ।...੫੫੮।"

ਗੁਰੂ ਜੀ ਲੜਦੇ ਭਿੜਦੇ ਰੋਪੜ ਜਾ ਪੁੱਜੇ। ਓਥੋਂ ਅੱਗੇ ਮਹਾਰਾਜ ਚਮਕੌਰ ਜਾ ਪੁੱਜੇ। ਵੈਰੀ ਨੇ ਘੇਰਾ ਪਾ ਲਿਆ। ਬਾਬਾ ਜੀਤ ਸਿੰਘ (ਅਜੀਤ ਸਿੰਘ), ਜੁਝਾਰ ਸਿੰਘ, ਚੰਦਨ ਰਾਉ, ਗੁਲਾਬ ਸਿੰਘ, ਸੰਗੋ ਸਿੰਘ, ਲੜ ਕੇ ਸ਼ਹੀਦ ਹੋਏ।

(ਸੰਗੋ ਸ਼ਾਹ ਜੀ ਭੰਗਾਣੀ ਦੇ ਯੁਧ ਵਿਚ ਸ਼ਹੀਦ ਹੋਏ ਸਨ। ਕ੍ਰਿਪਾਲ ਵੀ ਭੰਗਾਣੀ ਵਿਚ ਹੀ ਲੜਿਆ ਸੀ। ਲਿਖਾਰੀ ਦੀ ਭੁੱਲ ਹੈ।)

ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ ਗਿਆ।

"ਚਉਦਾਂ ਮੁਕਤੇ, ਚਾਲੀ ਸਿੰਘ ਚਉਰੰਜਾ ।
ਸਿੱਖਾਂ ਕਹਿਆ, ਗਰੀਬ ਨਿਵਾਜ ਤੁਸੀਂ ਚਲੋ ਡੇਰਾ ਰਹੋ ਮੰਜਾ ।੫੭੧।
ਡੇਰਾ ਰਹਿਆ ਲਗਾ ਸਾਹਿਬ ਨਿਕਲ ਆਏ ।
ਕੰਧਿ ਪਾੜਿ ਕਰਿ ਰਾਹ ਸਿਧਾਏ ।
ਚਾਰ ਸਿੱਖ ਪੰਜਵੇਂ ਆਪ ।
ਦੁਇ ਕੇਸ ਧਾਰੀ ਦੁਇ ਸਹਜਧਾਰੀ ਸੰਗ ਲੀਨੇ ਥਾਪ ।੫੭੩।"

ਗੁਰੂ ਜੀ ਰਾਤ ਨਿਕਲ ਕੇ ਮਾਛੀਵਾੜੇ ਤੇ ਫਿਰ ਓਥੋਂ ਦੀਨਪੁਰ (ਦੀਨੇ) ਜਾ ਪੁੱਜੇ। ਕੁਝ ਚਮਕੌਰ ਵਿਚੋਂ ਬਚ ਕੇ ਆ ਮਿਲੇ। ਉਹਨਾਂ ਚਮਕੌਰ ਦੀ ਕਥਾ ਸੁਣਾਈ।

ਗੁਰੂ ਜੀ ਨੇ ਸਿੱਖਾਂ ਨੂੰ ਕਿਹਾ, ਕੁਛ ਮੰਗੋ। ਸਿੱਖਾਂ ਕਿਹਾ,

"ਕਾਗਤ ਪਾੜੋ, ਜੋ ਸਿੱਖਾਂ ਹੈ ਲਿਖ ਦਿਤਾ।
ਬਚਨ ਕੀਤਾ, ਕੁਛ ਹੋਰ ਮੰਗੋ ਹਛਾ ਮਿਠਾ।
ਸਿੱਖਾਂ ਕਹਿਆ ਗਰੀਬ ਨਿਵਾਜ ਸਿੱਖੀ ਦਾਨੁ ਕਰਿ।
ਕਾਗਤ ਪਾੜ ਸਿੱਖਾਂ ਦੇ ਸਿਰ ਹਥਿ ਧਰਿ।੫੭੮।
ਕਾਗਤ ਕਢਿ ਕੇ ਸਿੱਖ ਸਾਹਿਬ ਪਾਸੋਂ ਪੜਵਾਇਆ।
ਬਚਨ ਕੀਤਾ ਸਿੱਖਾਂ ਨੂੰ ਸਿੱਖੀ ਦਾਨੁ ਦਿਵਾਇਆ।...੫੭੯।"

ਅੱਗੇ ਮਾਤਾ ਗੁਜਰੀ ਜੀ ਦਾ ਜ਼ਿਕਰ ਹੈ।

"ਨਬਾਬ ਵਜੀਰ ਖ਼ਾਂ ਸੇ ਛਡਣੇ ਲਾਏ।
ਸੁਚੇ ਪੁਰੀ ਨੇ ਚੁਗਲੀ ਕਰੁ ਦੋਨੋ ਮਰਿਵਾਏ।
ਸਤਿਵਾਰੀ ਮੁਹੁ ਫਿਟਕਾਰੁ ਕੇ ਨਾਉ ਝੂਠੇ ਦਾ ਲਈਐ।
ਫਿਟੇ ਮੁਹੁ ਸੁਚੇ ਝੂਠੇ ਪੁਰੀ ਖਤ੍ਰੀ ਦਾ ਕਹੀਏ।੫੮੦।
ਨਉ ਸਾਲ ਅਵਸਥਾ ਜੋਰਾਵਰ ਸਿੰਘ ਜੀ ਭਏ।
ਸਾਢੇ ਸਤਿ ਸਾਲ ਅਵਸਥਾ ਫਤੇ ਸਿੰਘ ਜੀ ਲਏ।
ਜੋਰਾਵਰ ਸਿੰਘ ਜੀ ਦੇ ਪ੍ਰਾਨ ਖੰਡੇ ਨਾਲ ਬੇਗ ਛੁਟ ਗਏ।
ਅਧੀ ਘੜੀ ਫਤੇ ਸਿੰਘ ਜੀ ਚਰਨ ਮਾਰਦੇ ਭਏ।੫੮੧।
ਪੁਰੀ ਝੂਠੇ ਨੇ ਚੁਗਲੀ ਕਰਿਕੇ ਮਰਵਾਏ।
ਨਬਾਬ ਵਜੀਰ ਖ਼ਾਂ ਛਡਣੇ ਸੇ ਲਾਏ।
ਓਹੁ ਪੁਰੀ ਸਾਹੀਆਂ ਦਾ ਕੁੜਮੁ ਆਹਾ।
ਹੋਰੁ ਵਖਰਾ ਵੈਰ ਕੋਈ ਨਾਹਾ।੫੮੨।...
"ਮਾਤਾ ਗੁਜਰੀ ਵਿਹੁ ਖਾਇ ਪ੍ਰਾਨ ਦਿਤੇ।
ਐਸੇ ਕਰਮ ਤਤਿਆਂ ਖਤਿਆਂ ਸਤਿਗੁਰੂ ਨਾਲਿ ਕਿਤੇ।...੫੮੪।"

ਗੁਰੂ ਜੀ ਦੀਨੇ ਤੋਂ ਮੁਕਤਸਰ, ਤੇ ਓਥੋਂ ਕਾਂਗੜ ਆਏ। ਕਾਂਗੜ ਤੋਂ ਜ਼ਫ਼ਰਨਾਮਾ ਲਿਖ ਕੇ ਦਇਆ ਸਿੰਘ ਹੱਥ ਭੇਜਿਆ। ਦਇਆ ਸਿੰਘ ਨੀਲੇ ਕੱਪੜੇ ਪਾ ਕੇ ਹਾਜੀ ਬਣ ਕੇ ਗਿਆ। ਅਉਰੰਗਾਬਾਦ ਜਾ ਕੇ ਬਾਦਸ਼ਾਹ ਨੂੰ ਮਿਲਿਆ, ਤੇ ਕਿਹਾ, ਕਿ ਮੱਕੇ ਤੋਂ ਕੁਰਾਨ ਸ਼ਰੀਫ਼ ਲਿਆਇਆ ਹਾਂ। ਔਰੰਗਜ਼ੇਬ ਨੇ ਆਪਣੇ ਹੱਥੀਂ ਲਿਆ। ਔਰੰਗਜ਼ੇਬ ਪੜ੍ਹਦਾ ਪੜ੍ਹਦਾ ਹੀ ਮਰ ਗਿਆ।

"ਪੜਦਾ ਪੜਦਾ ਵਿਚੇ ਹੀ ਮਰਿ ਗਇਆ।
ਮੁਹੁ ਬੋਲਣ ਜੋਗਾ ਮੂਲ ਨ ਰਹਿਆ।੫੯੨।"

(ਏਥੇ ਇਕ ਅਜੀਬ ਕਹਾਣੀ ਹੈ।)

ਇਕ ਮੌਲਵੀ ਨੇ ਗੁਰੂ ਜੀ ਨੂੰ ਕਿਹਾ, ਕਿ ਔਰੰਗਜ਼ੇਬ ਮੱਕੇ ਤੋਂ ਰੋਜ਼ ਬੇਰ ਲੈ ਕੇ ਆਉਂਦਾ ਹੈ। ਗੁਰੂ ਜੀ ਨੇ ਕਿਹਾ, ਲਿਆ ਕੇ ਵਿਖਾਵੇ। ਔਰੰਗਜ਼ੇਬ ਤੋਤਾ ਬਣ ਕੇ ਜਾਵੇ। ਗੁਰੂ ਜੀ ਗੁਲੇਲਾ ਮਾਰ ਕੇ ਉਡਾ ਦੇਣ। ਇਸ ਤਰ੍ਹਾਂ ਔਰੰਗਜ਼ੇਬ ਹਾਰ ਗਿਆ।

ਬਹਾਦਰ ਸ਼ਾਹ ਬਾਦਸ਼ਾਹ ਬਣਿਆਂ ਭਰਾ ਨੂੰ ਮਾਰ ਕੇ ।

ਫਿਰ ਗੁਰੂ ਜੀ ਲਛਮਣ ਦਾਸ ਬੈਰਾਗੀ ਕੋਲ ਪੁੱਜੇ, ਜੋ ਚਿਰੰਜੀਤ ਸੀ ।

ਗੁਰੂ ਜੀ ਨੇ ਸਾਹਿਬ ਚੰਦ ਧਰਮ ਚੰਦ ਨੂੰ ਸਲਾਹ ਪੁੱਛੀ,ਕਿ ਦੱਸੋ,ਹੁਣ ਗੁਰਿਆਈ ਕਿਸ ਨੂੰ ਦੇਈਏ । ਉਹਨਾਂ ਕਿਹਾ, ਜਿਵੇਂ ਹਜ਼ੂਰ ਨੂੰ ਭਾਵੇ ।

"ਸਾਹਿਬ ਬਚਨ ਕੀਤਾ, ਏਹੁ ਜੋ ਇਥੇ ਹੈ ਫਕੀਰ ਸਾਧ ਬੈਰਾਗੀ ।
ਹੈ ਨਿਰਲੇਪ ਚਰੰਜੀਤੁ ਅਤੀਤੁ ਤਿਆਗੀ ।
ਜੇ ਏਹ ਮੰਨੇ, ਤਾਂ ਸਭ ਮਾਮਲਾ ਗਲਿ ਇਸ ਦੇ ਪਾਈਐ ।
ਸਭਨਾਂ ਹਥਿ ਜੋੜ ਭਨਾ,
ਜੀ ਹੈ ਚੰਗੀ ਇਸ ਨੂੰ ਸਦੋ ਇਕੇ ਆਪ ਜਾਈਐ ।੬੧੭।
ਬਚਨ ਕੀਤਾ, ਸਦਿਆ ਉਸ ਦਾ ਭਾਰੁ ਨਹੀ ਰਹਿਦਾ ।
ਅਸਾਂ ਗਲਿ ਪਾਣਾ ਹੈ ਮਾਮਲਾ, ਆਪ ਜਾਵਾਂਗੇ, ਦੇਖੀਏ ਅਗੋ ਕੀ ਹੈ ਕਹਿਦਾ ।
ਸਾਹਿਬ ਗਏ ਆਪ ਉਸ ਦੇ ਬਾਗ ਅੰਦਰ ।
ਹਛਾ ਠਾਕੁਰੁ ਦੁਆਰਾ ਅਰੁ ਮੰਦਰ ।੬੧੮।
ਨਾਲਿ ਚਾਰ ਸਿੱਖ ਲੈ ਕੇ ਸਾਹਿਬ ਬਾਗ ਅੰਦਰ ਗਏ ।
ਚਾਰਪਾਈ ਚੌਰੀ ਗਾਉ ਤਕੀਆ ਲੈ ਲਏ ।
ਜਿਥੇ ਉਸ ਦਾ ਹੈਸੀ ਬੈਠਣ ਦਾ ਆਸਨ ।
ਉਥੇ ਸਾਹਿਬ ਜਾਇ ਲਗੇ ਕਰਨ ਸਿੰਘਾਸਨੁ ।੬੧੯।
ਚਾਰਪਾਈ ਉਸ ਦੇ ਆਸਨ ਤੇ ਪਵਾਈ ।
ਓਹੁ ਸੀ ਬਾਗ ਵਿਚਿ ਬੂਟੇ ਦੇਖਦਾ ਫਿਰਦਾ ਸੀ ਕਿਥਾਈ ।
ਚਾਰਪਾਈ ਉਡ ਕੇ ਬਾਹਰ ਆਇ ਪਈ ।
ਫੇਰ ਉਸੇ ਟਿਕਾਨੇ ਕਹੇ ਸਾਹਿਬ ਦੇ ਚੁਕ ਧਰੀ ।੬੨੦।
ਫੇਰ ਨ ਠਹਿਰੀ ਉਡਿ ਬਾਹਰਿ ਆਈ ।
ਫੇਰ ਸਾਹਿਬ ਉਸੇ ਟਿਕਾਨੇ ਪਵਾਈ ।
ਹਾਥ ਨਾਲ ਜੋ ਮੰਜੀ ਦਬਾਈ ।
ਤਬ ਠਹਰਿ ਗਈ ਸੋ ਚਾਰਪਾਈ ।੬੨੧।
ਸਾਹਿਬ ਬੈਠੇ ਤਿਸ ਉਪਰਿ ਆਪ ਜਾਇ ।
ਓਹੁ ਭੀ ਦੂਰੋਂ ਦੇਖ ਕੇ ਪਹੁਤਾ ਆਇ ।
ਪਕੜਾ ਹਾਥ ਤਿਸ ਦਾ ਸਾਹਿਬ ਅਪਨੇ ਪਾਸ ਬਠਾਇਆ ।
ਸੋ ਪਾਸ ਨ ਬੈਠਾ ਤਿਸ ਆਸਨ ਤਲੇ ਲਾਇਆ ।੬੨੨।
ਸਾਹਿਬ ਪਾਸੋ ਆਦਮੀ ਕਰਿ ਦਿਤੇ ਦੂਰ ।
ਦੁਹਾਂ ਗੱਲਾਂ ਕੀਤੀਆਂ ਆਪਸ ਵਿਚਿ ਬੈਠ ਕੇ ਮਸਕੂਰ ।
ਆਖਰ ਸਾਧੂ ਉਠ ਕੇ ਚਰਨੀ ਢਠਿਆ ।
ਪਾਹੁਲ ਗੁਰੂ ਕੀ ਛਕ ਕੇ ਬਣਿਆਂ ਸਿੰਘ ਹਠੀਆ ।...੬੨੩।"

(ਪਹਿਲਾਂ ਤਾਂ ਲੇਖਕ ਨੇ ਐਸਾ ਪਰਗਟ ਕੀਤਾ ਹੈ,ਕਿ ਗੁਰੂ ਜੀ ਬੰਦੇ ਨੂੰ ਗੁਰਿਆਈ ਦੇਣਾ ਚਾਹੁੰਦੇ ਸਨ। ਸਗੋਂ ਏਥੋਂ ਤਕ ਲਿਖਿਆ ਹੈ, ਕਿ "ਜੇ ਇਹ ਮੰਨੇ, ਤਾਂ ਸਭ ਮਾਮਲਾ ਗਲਿ ਇਸ ਦੇ ਪਾਈਐ।" ਫਿਰ ਬੈਰਾਗੀ ਨੂੰ ਕਰਾਮਾਤੀ ਸਿੱਧ ਕੀਤਾ ਹੈ। ਤੇ ਅਖ਼ੀਰ 'ਤੇ ਬੰਦਾ ਸਿੰਘ ਨੇ ਅੰਮ੍ਰਿਤ ਛਕਿਆ ਮੰਨਿਆਂ ਹੈ।)

(ਪਿਛੇ ਛੰਦ ੬੧੨ ਵਿਚ, ਕਵੀ ਲਛਮਣ ਦਾਸ ਦਾ ਮਿਲਾਪ ਪਿੰਡ ਖੰਡਾ ਸਹੇਰੀ ਨਿਰਬਾਨੇ ਕੋਲ ਮੰਨਦਾ ਹੈ। ਓਥੇ ਹੀ ਉਸ ਦਾ ਠਾਕਰ ਦੁਆਰਾ ਦਸਦਾ ਹੈ। ਨਦੇੜ ਦਾ ਜ਼ਿਕਰ ਨਹੀਂ।)

ਓਥੋਂ ਗੁਰੂ ਜੀ ਬੁਰਾਨਪੁਰ ਚਲੇ ਗਏ। ਓਥੋਂ ਗੁਰੂ ਜੀ ਨੇ ਸੰਗਤਾਂ ਨੂੰ ਦਿੱਲੀ ਨੂੰ ਮੋੜ ਦਿਤਾ।

"ਮਾਤਾ ਸੁੰਦਰੀ ਲਗੀ ਰੋਵਨ, ਮੇਰਾ ਜੀਤ ਸਿੰਘ ਕਿਥੇ।
ਮੈ ਕੀ ਜਾਇ ਕੇ ਦੇਖਣਾ, ਰਹਾਂਗੀ ਇਥੇ।੬੨੫।
ਬਚਨ ਕੀਤਾ, ਲੈ ਜੀਤ ਸਿੰਘ, ਅਤੇ ਦਿੱਲੀ ਜਾਹ।
ਸਨਮੁਖ ਖੜਾ ਸੀ ਸਿੱਖ, ਨਾਮ ਜੀਤ ਸਿੰਘ ਸੀ ਤਾਹ।
ਸੋ ਦਿਤਾ ਨਾਲ ਕਰਿ ਪਕੜਾਇ ਤਿਸ ਦੀ ਬਾਹ।
ਮਾਤਾ ਲੈ ਟੁਰੀ, ਕਹਿ ਬੇਟਾ ਜੀਤ ਵਾਹ।੬੨੬।

ਗੁਰੂ ਜੀ ਨੇ ਸਭ ਸਾਮਾਨ ਮੋੜ ਦਿਤਾ, ਤੇ ਆਪ ਬਾਦਸ਼ਾਹ ਦੇ ਮਗਰ ਨਦੇੜ ਜਾ ਪੁੱਜੇ। ਓਥੇ ਹਜ਼ੂਰ ਨੇ ਕਬਰਸਤਾਨ ਵਿਚ ਜਾ ਡੇਰਾ ਕੀਤਾ। ਮੁਲਾਣਿਆਂ ਇਤਰਾਜ਼ ਕੀਤਾ, ਤਾਂ ਗੁਰੂ ਜੀ ਨੇ ਕਿਹਾ, ਇਹ ਥਾਂ ਸਾਡੀ ਹੈ। ਸ਼ਰਤ ਨਾਲ, ਥਾਂ ਪੁੱਟੀ, ਤਾਂ ਹੇਠੋਂ ਗੰਗਾ ਸਾਗਰ ਤੇ ਚੌਂਕੀ ਨਿਕਲੀ, ਜੋ ਗੁਰੂ ਜੀ ਨੇ ਦੱਸੀ ਸੀ। ਮੁਸਲਮਾਨ ਓਥੋਂ ਕਬਰਾਂ ਪੁੱਟ ਕੇ ਮੁਰਦੇ ਲੈ ਗਏ। ਓਥੇ ਗੁਰੂ ਜੀ ਨੇ ਡੇਰਾ ਕੀਤਾ।

(ਅੱਗੇ ਪੁਰਾਣਕ ਵਿਚਾਰ ਹਨ)

"ਅਠਾਈ ਇੰਦ੍ਰ ਜਬ ਰਾਜੁ ਕਰ ਜਾਵਹਿ ॥
ਤਬ ਬ੍ਰਹਮਾ ਜੀ ਕਾ ਇਕ ਦਿਨ ਰਾਤਿ ਕਹਾਵਹਿ।੬੩੭।"

(ਕਵੀ ਹਿੰਦੂ ਗ੍ਰੰਥਾਂ ਦਾ ਗਿਆਤਾ ਹੈ। ਤੇ ਓਹੀ ਮਨ 'ਤੇ ਅਸਰ ਹੈ।)

(ਸਾਸਤ੍ਰ ਵਿਚਿ ਲਿਖਾ ਹੈ, ਸੋਈ ਪੜਿਆ।...੬ ੮।"

ਬ੍ਰਹਮਾ ਦੀ ਉਮਰ ਐਸੇ ਸੌ ਗਾਲ। ਹਜ਼ਾਰ ਬ੍ਰਹਮਾਂ ਦੀ ਉਮਰ ਦੇ ਬਰਾਬਰ ਬਿਸਨ (ਵਿਸ਼ਨੂ) ਦੀ ਇਕ ਘੜੀ ਹੈ। ਇਸ ਤਰ੍ਹਾਂ ਦੇ ਦੋ ਸੌ ਸਾਲ ਵਿਸ਼ਨੂੰ ਦੀ ਉਮਰ ਹੈ। (ਭਾਵ, ਵਿਸ਼ਨੂੰ ਵੀ ਮਰਨ ਯੋਗ ਹੈ। ਬਾਰਾਂ ਲਖ ਵਿਸ਼ਨੂੰ ਦੀ ਉਮਰ ਦੇ ਬਰਾਬਰ ਰੁਦਰ ਦਾ ਇਕ ਪਲ ਹੈ। ਬਾਰਾਂ ਰੁਦਰ ਦੇ ਬਰਾਬਰ, ਈਸਰ ਦਾ ਇਕ ਨਿਮਖ ਹੈ। ਇਕ ਪਲ ਬਰਾਬਰ ਅੱਠ ਨਿਮਖ ਦੇ। ਬੱਤੀ ਈਸਰ ਦੇ ਬਰਾਬਰ ਇਕ ਦੇਵੀ ਸ਼ਕਤੀ ਹੈ।

ਅੱਗੇ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਹੈ, ਤੇ ਉਮਰ ਅਠਤਾਲੀ ਬਰਸ ਲਿਖੀ ਹੈ। ਗੁਰੂ ਨਾਨਕ ਦੇਵ ਜੀ ਬਾਰੇ ਲਿਖਿਆ ਹੈ।

"ਚਾਰੇ ਜੁਗ ਬਾਬਾ ਨਾਨਕ ਹੋਂਦਾ ਹੈ ਆਇਆ।
ਕਤਕ ਸੁਕਲ ਪਖ ਥਿਤ ਨਉਮੀ ਜਨਮ ਸਤਿਜੁਗ ਹੈ ਪਾਇਆ।੬੪ ।"

(ਅੱਗੇ ਗੁਰੂ ਨਾਨਕ ਦੇਵ ਜੀਦੇ ਹਰ ਜੁੱਗ ਵਿਚ ਅਵਤਾਰ ਧਾਰਨ ਦੀ ਕਥਾ ਹੈ,ਜੋ ਸਾਰੀ ਗੁਰਬਾਣੀ ਦੇ ਸਿਧਾਂਤ ਦੇ ਉਲਟ ਹੈ। ਪਤਾ ਨਹੀਂ, ਛਿੱਬਰ ਕੀ ਸਿੱਧ ਕਰਨਾ ਚਾਹੁੰਦਾ ਹੈ।)

"ਸਨਕ ਰਖੀਸਰ ਤਪਸੀ ਦਿਜ ਤਿਸਕੇ ਧਾਮ।
ਹਿਮਾਲਾ ਪਰਬਤ ਦੇ ਹੇਠ ਬਨ ਮੈ ਮਾਤਾ ਚੰਦਨੀ ਹੈ ਨਾਮ
ਦਿਜ ਕੇ ਧਾਮ ਸਤਿਜੁਗ ਭਵ ਲੇਈ।
ਸਤੋ ਸਤਿ ਭਨਿਜੈ ਅਸਤਿ ਕਹੇ ਨ ਕੋਈ।੬੪੯।
ਸਤਾਰਾਂ ਲਖ ਅਸੀ ਹਜਾਰ ਬਰਸ।
ਸਤਿਜੁਗ ਭੋਗੇ ਉਮਰਾਂ ਸਰਮੁ।
ਲਖ ਬਰਸ ਉਮਰ ਮਾਨਖ ਦੀ ਹਵੈ।
ਇਕੀ ਹਥਿ ਸਰੀਰ ਮਨੁਖ ਦਾ ਬਣ ਖੜੋਵੈ।੬੫੦।
ਵੈਸਾਖ ਸੁਕਲਾ ਪਖ ਥਿਤ ਤ੍ਰਿਤੀਆ ਕਹੀਐ।
ਜਨਮੁ ਤਰੇਤਾ ਧਾਮ ਖਤ੍ਰੀ ਦੇ ਲਹੀਐ।
ਸੁਰਤੁ ਭਾਨ ਰਾਜਾ ਦੇਸ ਮਿਥਲਾ ਪਿਤਾ ਨਾਮ।
ਰਾਣੀ ਕਉਲਾ ਮਾਤਾ ਜਨਮੇ ਤਿਸਕੇ ਧਾਮ।੬੫੧।
ਬਾਰਾ ਲਖ ਛਿਨਵੇਂ ਹਜਾਰ ਬਰਸ ਤਰੇਤਾ ਰਹੇ।
ਦਸ ਹਜਾਰ ਬਰਸ ਮਾਨੁਖ ਕੀ ਉਮਰਾ ਚਉਦਾ ਹਥਿ ਸਰੀਰੁ ਕਹੇ।
ਦੁਇ ਅਉਤਾਰ ਵਿਸਨ ਜੀ ਧਰਿ ਆਵੇ।੬੫੨।
ਪਰਸ ਰਾਮ ਅਤੇ ਰਾਮਜੀ ਨਾਮ ਕਹਾਵੈ।
ਪੰਜ ਅਵਤਾਰ ਸਤਿਜੁਗ ਵਿਚਿ ਵਿਸਨ ਜੀ ਧਾਰੇ।
ਮਛ ਕਛ ਵੈਰਾਹ ਨਰ ਸਿੰਘ ਬਾਵਨ ਅਵਤਾਰੇ।੬੫੩।
ਪੁਨ ਦੁਆਪਰ ਜਨਮੁ ਮਹਾ ਵਦੀ ਪੰਦ੍ਰਸ ਜਾਨੋ।
ਅਠ ਲਖ ਚਉਹਟਿ ਹਜਾਰ ਸਾਲ ਉਮਰਾ ਮਾਨੋ।੬੫੪।
ਧਾਮ ਵੈਸ ਜਨੁਮੁ ਦੁਆਪੁਰ ਧਾਰੇ।
ਦੁਗਨਦਾਸ ਸਉਦਾਗਰ ਦੇਸ ਮਾਰਵਾੜੇ।
ਮਾਤਾ ਨੰਦੋ ਜਨਰ ਧਾਰੇ ਅਵਤਾਰੇ।੬੫
ਸਰੀਰ ਹਥਿ ਸਤਿ ਦੁਇ ਅਵਤਾਰ ਆਏ ਭਗਵਾਨ।
ਇਕ ਕਿਸਨ ਜੀ ਦੂਜੇ ਬੋਧਾ ਅਵਤਾਰ ਪ੍ਰਵਾਨ।
ਜਨਮ ਕਲਿਜੁਗ ਸਾਹਿਬ ਸੂਦ੍ਰ ਕੇ ਧਾਰੇ।
ਭਾਦਰੋ ਵਦੀ ਤ੍ਰਉਦਸੀ ਉਮਰਾ ਚਾਰ ਲਖ ਬਤੀ ਹਜਾਰੇ ਸਾਲ ਬਿਚਾਰੇ ੬੫੬।
ਸਰੀਰ ਮਾਸ ਹਥਿ ਸਾਢੇ ਤਰੈ ਭਇਆ।

ਬੰਸ ਕਰਨ ਸੂਦ੍ਰ ਧਾਮ ਜਨਮੁ ਲਇਆ ।
ਮਾਤਾ ਧਰਮਿਤ੍ਰੀ ਦ੍ਰਿਸਟ ਬ੍ਰਹਮਨ ਕੀਤੇ ਭਏ ।
ਦਖਨ ਦੇਸ ਗੋਧਾਪੁਰ ਨਾਉ ਗਾਉ ਕਾ ਸਭ ਲਏ ।੬੫੭।
ਇਕ ਅਵਤਾਰੁ ਨਿਹਕਲੰਕ ਜੀ ਹੋਵੈ ਅੰਤੁ ।
ਕਾਰਨ ਵਿਸਨ ਨਾਥ ਜੋ ਹੋਸੀ ਸੰਤ ।
ਅਠ ਸੈ ਪੈਤ੍ਰੀ ਬਰਸ ਸੇਖ ਜਬ ਕਲਿਜੁਗ ਰਹੇ ।
ਨਰ ਆਉ ਸਉ ਬਰਸ ਦੀ ਨ ਭੋਗੇ ਤਜਿ ਧਰਮ ਮਿਥਿਆ ਸਭ ਕਹੇ ।੬੫੮।
ਪਾਪ ਨਾਸ ਕਰਨ ਦੇ ਕਾਰਨ ।
ਅਪਨੇ ਸੰਤ ਵਿਸਨ ਨਾਥ ਦਿਜ ਨੂੰ ਉਧਾਰਨ ।
ਆਵਹਿਗੇ ਨਿਹਕਲੰਕ ਸੰਭਲ ਨਗਰੀ ਹੈ ਤਿਸ ਦੇਸ ।
ਮਾਰਹਿਗੇ ਤਬ ਰਾਜਾ ਸੰਭਰੇਸ ।੬੫੯।"

(ਅੱਗੇ 'ਕਲਕੀ ਅਵਤਾਰ' ਵਿਚੋਂ ਟੂਕ ਹੈ : "ਭਲ ਭਾਗ ਭਯਾ ਇਹ ਸੰਭਲ ਕੇ ਹਰਿਜੂ ਹਰਿਮੰਦਰ ਆਵਹਗੇ ।" ਫਿਰ ਲਿਖਿਆ ਹੈ ।)

"ਚਾਰੇ ਜੁਗ ਬਾਬਾ ਨਾਨਕ ਦਸ ਜਾਮੇ ਧਰਿ ਆਇਆ ।
ਜੁਗ ਜੁਗ ਵਿਚ ਬਾਬਾ ਨਾਨਕ ਗੁਬਿੰਦ ਸਿੰਘ ਜੀ ਹੈ ਗਇਆ ।
ਸੋ ਗੁਰੂ ਗੋਬਿੰਦ ਸਿੰਘ ਜੀ ਮਨਸਾ ਇਹ ਧਾਰੀ ।
ਤਜੀਏ ਸਰੀਰੁ, ਬਿਧਾਤਾ ਦੀ ਲਿਖੀ ਨ ਟਾਰੀ ।੬੬੩।
ਪੈਂਦੇ ਖ਼ਾਂ ਦੇ ਪੁਤ੍ਰ ਪੋਤਰੇ ਨਾਲ ਚਾਕਰ ਆਹੇ ।
ਸੋ ਤਿਸ ਨੂੰ ਦੇਖ ਸਾਹਿਬ ਮਨ ਕੀਤੀ ਸਲਾਹੇ ।
ਤਿਨਾ ਨੂੰ ਸੁਣਾਏ ਲੱਗੇ ਬੋਲੀਆਂ ਮਾਰਨ ।
ਜਿਸਦਾ ਪਿਉ ਦਾਦਾ ਕੋਈ ਮਾਰੇ,
ਅਤੇ ਪੁਤ ਪੋਤੇ ਵੈਰ ਨਹੀਂ ਸੰਭਾਰਨ ।੬੬੪।"

ਇਹਨਾਂ ਬੋਲੀਆਂ ਕਾਰਨ ਪਠਾਣ ਨੇ ਗੁਰੂ ਜੀ ਨੂੰ ਕਟਾਰ ਮਾਰੀ । ਗੁਰੂ ਜੀ ਨੇ ਉਸਨੂੰ ਤਲਵਾਰ ਨਾਲ ਮਾਰ ਦਿਤਾ ।

ਗੁਰੂ ਜੀ ਦੇ ਜ਼ਖ਼ਮ ਸੀਤੇ ਗਏ । ਖ਼ਬਰ ਸੁਣ ਕੇ ਬਾਦਸ਼ਾਹ ਨੇ ਹਕੀਮ ਭੇਜੇ । ਕਮਾਨਾਂ ਖਿੱਚਣ ਨਾਲ ਜ਼ਖ਼ਮ ਖੁੱਲ੍ਹ ਗਏ ।

(ਕਵੀ ਦਾ ਭਾਵ ਹੈ, ਕਿ ਗੁਰੂ ਜੀ ਨੇ ਜਾਣ ਬੁਝ ਕੇ ਇਹ ਸਭ ਕਾਰਾ ਆਪਣੀ ਇੱਛਿਆ ਨਾਲ ਕਰਵਾਇਆ ਹੈ । ਇਹ ਤਾਂ ਫਿਰ "ਹੁਕਮਿ ਰਜਾਈ ਚਲਣਾ" ਦੇ ਉਲਟ ਹੋਇਆ ।)

ਸਿੱਖਾਂ ਨੇ ਅੰਤ ਸਮੇਂ ਪੁਛਿਆ,

"ਗਰੀਬ ਨਿਵਾਜ, ਸਿੱਖ ਸੰਗਤਿ ਹੈ ਤੇਰੀ, ਇਸਦਾ ਕੀ ਹਵਾਲੁ ।
ਬਚਨ ਕੀਤਾ, ਗ੍ਰੰਥ ਹੈ ਗੁਰੂ, ਲੜ ਪਕੜੋ ਅਕਾਲ ।੬੭੯।
ਗੁਰੂ ਹੈ ਖਾਲਸਾ, ਖਾਲਸਾ ਹੈ ਗੁਰੂ ।

ਗੋਦੀ ਸ੍ਰੀ ਸਾਹਿਬ ਦੇਵੀ ਮਾਤਾ ਦੀ ਪਾਏ, ਭਜਨ ਕੀਤਾ ਸ਼ੁਰੂ ।...੬੮੦।"
ਗੁਰੂ ਜੀ ਜੋਤੀ ਜੋਤ ਸਮਾਏ,
"ਸੰਮਤੁ ਸਤਾਰਾ ਸੈ ਛਿਆਹਟਿ, ਕਤਕ ਸੁਦੀ ਪੰਜ, ਰਵਿਵਾਰ ।
ਕਰਨ ਕਾਰਨ ਸਭ ਬਿਧ ਜਾਨਨਹਾਰ ।੬੮੩।"

(ਅੱਗੇ ਸਿੱਖ ਵਾਸਤੇ ਉਪਦੇਸ਼ ਹੈ। ਫਿਰ ਰਾਜਾ ਪ੍ਰੀਛਤ, ਸੁਆਮੀ ਸੁਕਦੇਵ ਤੇ ਕ੍ਰਿਸ਼ਨ ਕਥਾ ਵੱਲ ਇਸ਼ਾਰਾ ਹੈ।)

# ਯਾਰ੍ਹਵਾਂ ਚਰਣ

ਬ੍ਰਿਤਾਂਤ ਬੰਦਾ ਸਾਹਿਬ ਜੀ
"ਲਛਮਨ ਦਾਸ ਬੈਰਾਗੀ ਜਿਨ ਬੰਦਾ ਕਹਾਇਆ।
ਸੋ ਪੂਰਬ ਦੇਸ ਤੇ ਇਥੇ ਸੀ ਆਇਆ।
ਪਿਰੋਜਾ ਨਗਰੁ ਇਕੁ ਵਿਚਿ ਪੂਰਬ ਦੇਸ ਕਹੀਏ।
ਬਰਨ ਸੰਨਿਆਸ਼ੀ ਦੇ ਬਰਸ ਅਸੀ ਉਥੇ ਏਹ ਰਹ ਏ ।੧।
ਫੇਰ ਦਖਣ ਦੇਸ ਹਰੀਪੁਰ ਇਕ ਗਾਉ।
ਸਠਿ ਬਰਸ ਉਥੇ ਰਹਿਆ ਰਾਮਦਾਸ ਤਬ ਥਾ ਨਾਉ।
ਤਹਾਂ ਤੇ ਆਇਆ ਤੂੰਰਾਂ ਚਉਹਾਣਾ ਜਟਾਂ ਦੇ ਦੇਸ।
ਨਾਮ ਲਛਮਣ ਦਾਸੁ ਅਤੀਤੁ ਬੈਰਾਗੀ ਦੇ ਭੇਸ ।੨।"...
"ਸਾਹਿਬ ਇਸ ਦੇ ਗਲਿ ਮਾਮਲਾ ਸੀ ਪਾਇਆ।
ਏਹੁ ਨਹੀਂ ਸੀ ਚੁਕਦਾ, ਪਰ ਸਾਹਿਬ ਚੁਕਾਇਆ ।੪।"

(ਇਹ ਬਿਰਤਾਂਤ ਬਾਕੀ ਇਤਿਹਾਸਾਂ ਨਾਲ ਮੇਲ ਨਹੀਂ ਖਾਂਦਾ।)

ਬੰਦਾ ਸਿੰਘ ਦੇ ਡੇਰੇ ਕੋਲੋਂ ਲੁਬਾਣੇ ਸਿੱਖ ਲੰਘੇ। ਬੰਦਾ ਸਿੰਘ ਨੇ ਉਹਨਾਂ ਨੂੰ ਸਾਹਿਬਜ਼ਾਦਿਆਂ ਦਾ ਵੈਰ ਲੈਣ ਵਾਸਤੇ ਵੰਗਾਰਿਆ। ਉਹ ਸਾਮਾਨ ਵੇਚ ਕੇ ਤੇ ਹਥਿਆਰ ਖ਼ਰੀਦ ਕੇ ਆ ਗਏ। ਕਉਰ ਸਿੰਘ, ਬਾਜ ਸਿੰਘ, ਤੇ ਭਗਵੰਤ ਸਿੰਘ ਵੀ ਆ ਗਏ। ਉਹ ਬੰਦਾ ਸਿੰਘ ਦੀ ਫ਼ੌਜ ਦੇ ਸਰਦਾਰ ਬਣੇ।

ਬੰਦਾ ਸਿੰਘ ਨੇ ਦੋ-ਤਿੰਨ ਪਿੰਡ ਮਾਰ ਲਏ। ਅੰਤ ਉਹਨੇ ਸਢੌਰਾ ਮਾਰ ਲਿਆ। ਉਹਦੇ ਨਾਲ ਬਹੁਤ ਸਾਰੀ ਫ਼ੌਜ ਹੋ ਗਈ। ਫਿਰ ਸਰਹਿੰਦ ਉਤੇ ਪਿਆ।

"ਤਰਾ ਤੇ ਚੜੇ ਸਿਰਹੰਦ ਮਾਰੀ ਅਰੁ ਸਾੜੀ।
ਪਕੜੀਆਂ ਨੂਹਾਂ ਧੀਆ ਸੁਚੇ ਝੂਠੇ ਪੂਛੀ ਖਤ੍ਰੀ ਦੀਆਂ ਕਿਰਾੜੀ।
ਪਾਇ ਚੂਹੇ ਸੁਥਣਾ ਵਿਚਿ ਟੰਗਾਈਆਂ।
ਰੋਂਦੀਆਂ ਕੁਰਲਾਂਦੀਆਂ ਹਵਾਲੇ ਚੂਹੜਿਆਂ ਦੇ ਕਰਵਾਈਆਂ।੧ ।"

ਏਥੋਂ ਤਕ ਕਿ ਸੁੱਚਾ ਨੰਦ ਦੇ ਸਾਕਾਂ ਸੰਬੰਧੀਆਂ ਨੂੰ ਵੀ ਸਜ਼ਾਵਾਂ ਦਿਤੀਆਂ।
ਸਰਹਿੰਦ ਫ਼ਤਹਿ ਕੀਤੀ ੧੭੬੬ ਬਿ. ਵਿਚ।

ਬੰਦੇ ਨੇ ਹੁਕਮ ਦਿਤਾ,

"ਸਿੱਖ ਗੁਰੂ ਕਾ ਸੋਈ, ਜੋ ਮਲੇਛ ਨਾਲ ਹੇਤ ਨ ਕਰੇ।
ਪੰਥ ਦਾ ਵਾਧਾ ਚਾਹੇ, ਧਰਮ ਚਾਲ ਚਲੇ।
ਪਾਪੋਂ ਫਿਰੇ ਸਚ ਕਮਾਵੈ ਵਾਧਾ ਪਾਵੈ, ਮਾਸ ਮਛੀ ਨਹੀਂ ਖਾਵੈ।
ਮੈਨੂੰ ਉਸ ਪੁਰਖ ਦਾ ਹੈ ਬਚਨ, ਤੁਧ ਧਰਮ ਨੂੰ ਲਾਵੇ।੩੨।"

ਰਾਜ ਭਾਗ ਪਾ ਕੇ ਸਿੱਖ ਪਾਪ ਕਰਨ ਲੱਗ ਪਏ। ਇਕ ਸਿੱਖ ਨੂੰ ਬੰਦੇ ਨੇ ਚੌਂਤੀ ਪਿੰਡਾਂ ਦਾ ਸਰਦਾਰ ਬਣਾ ਕੇ ਭੇਜਿਆ। ਉਸ ਸਰਦਾਰ ਨੇ ਇਕ ਆਦਮੀ ਨੂੰ ਮਾਰ ਕੇ ਉਸ ਦੀ ਇਸਤਰੀ ਆਪਣੇ ਘਰ ਪਾ ਲਈ। ਉਸ ਇਸਤਰੀ ਨੇ ਆਪਣੇ ਪਤੀ ਦਾ ਸਿਰ ਲੁਕਾ ਰਖਿਆ। ਸਮਾਂ ਮਿਲਨ ਉਤੇ ਉਹ ਇਸਤਰੀ ਨੱਸ ਕੇ ਬੰਦੇ ਕੋਲ ਜਾ ਫ਼ਰਯਾਦੀ ਹੋਈ, ਤੇ ਪਤੀ ਦਾ ਸਿਰ ਸਾਮ੍ਹਣੇ ਜਾ ਧਰਿਆ। ਬੰਦਾ ਸਿੰਘ ਨੇ ਉਸ ਸਿੱਖ ਸਰਦਾਰ ਨੂੰ ਫੜ ਮੰਗਾਇਆ। ਉਹਨੇ ਕਉਰ ਸਿੰਘ, ਬਾਜ ਸਿੰਘ, ਭਗਵੰਤ ਸਿੰਘ ਨੂੰ ਹੁਕਮ ਦਿਤਾ, ਕਿ ਇਸ ਦੋਸ਼ੀ ਸਿੱਖ ਨੂੰ ਤੋਪ ਅੱਗੇ ਉਡਾ ਦਿਹੋ। ਉਹਨਾਂ ਸਰਦਾਰਾਂ ਨੇ ਸਿੱਖ ਦਾ ਲਿਹਾਜ਼ ਕੀਤਾ। ਉਹਦੇ ਥਾਂ ਲਕੜੀ ਦਾ ਬੁੱਤ ਉਡਾ ਦਿਤਾ।

ਉਸ ਇਸਤਰੀ ਨੇ ਫਿਰ ਆ ਫ਼ਰਯਾਦ ਕੀਤੀ। ਬੰਦਾ ਸਿੰਘ ਨੇ ਆਪ ਉਸ ਨੂੰ ਤੋਪ ਅੱਗੇ ਉਡਾਇਆ।

੧੭੭੫ ਬਿ. ਵਿਚ ਫ਼ਰਖ਼ਸੀਅਰ ਤਖ਼ਤ 'ਤੇ ਬੈਠਾ।

ਸ਼ੰਮਸ ਖ਼ਾਂ ਤੇ ਵਜ਼ੀਰ ਖ਼ਾਂ (ਬਾਇਜ਼ੀਦ ਖ਼ਾਂ) ਬੰਦਾ ਸਿੰਘ ਹੱਥੋਂ ਮਾਰੇ ਗਏ। ਫਿਰ ਹੋਰ ਫ਼ੌਜ ਆ ਗਈ, ਤਾਂ ਸਿੰਘ ਗੁਰਦਾਸਪੁਰ ਆ ਗਏ। (ਅਸਲ ਵਿਚ ਇਹ ਥਾਂ ਗੁਰਦਾਸਪੁਰ ਸ਼ਹਿਰ ਤੋਂ ਚਾਰ ਮੀਲ ਤੇ ਗੁਰਦਾਸ ਨੰਗਲ ਪਿੰਡ ਤੋਂ ਇਕ ਮੀਲ, ਜੂਹ ਵਿਚ ਪੁਰਾਣੇ ਥੇਹ ਉਤੇ ਕਿਸੇ ਜ਼ਿਮੀਦਾਰ ਦੀ ਹਵੇਲੀ ਸੀ। ਜਿਸ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਲਿਖਿਆ ਹੈ।) ਸਮੁੰਦ ਖ਼ਾਂ (ਅਬਦੁੱਸਮੱਦ ਖ਼ਾਂ) ਨੇ ਉਸ ਨੂੰ ਘੇਰਾ ਪਾ ਲਿਆ। ਅੰਤ ਬੰਦਾ ਸਿੰਘ ਤੇ ਸਿੱਖ ਪਕੜੇ ਗਏ।

ਲਾਹੌਰ ਤੋਂ ਦਿੱਲੀ ਜਾਂਦਿਆਂ ਬਹੁਤ ਸਾਰੇ ਸਿੱਖ ਪਕੜੇ ਤੇ ਮਾਰੇ।

"ਬਹੁਤ ਸਿੱਖ ਪਕੜੇ ਦਿਲੀ ਲੈ ਗਏ।
ਮਤਿ ਸੈ ਗਾਡਾ ਸਿਰਾ ਦਾ ਨਾਲਿ ਭਰ ਲੈ ਗਏ।
ਦਿਲੀ ਅਤੇ ਲਹੌਰ ਦੇ ਰਾਹਿ ਵਿਚਿ ਸਿੱਖਾਂ ਦੇ ਸਿਰਾਂ ਦੇ ਬਣੇ ਮੁਨਾਰੇ।
ਇਤਨੇ ਸਿੱਖ ਤੁਰਕਾ ਆਹੇ ਮਾਰੇ।੫੭।"

(ਕੁਛ ਇਤਿਹਾਸਕਾਰਾਂ ਦਾ ਖ਼ਿਆਲ ਹੈ, ਕਿ ਇਸ ਕਤਲਾਮ ਵਿਚ ਦੋ ਲੱਖ ਤੋਂ ਵੱਧ ਸਿੱਖ ਸ਼ਹੀਦ ਹੋਏ।)

"ਪੰਜ ਸਿੱਖ ਰੋਜ਼ ਤੁਰਕ ਚਾਂਦਨੀ ਚੌਕ ਵਿਚਿ ਮਰਵਾਏ।...੫੮।"

(ਪੰਜ ਨਹੀਂ, ਸੌ ਸਿੱਖ ਰੋਜ਼ ਸ਼ਹੀਦ ਕੀਤੇ ਗਏ।)

ਗੁਰਦਾਸ ਨੰਗਲ ਕਸਮਾਂ ਖਾ ਕੇ ਛੁਡਾਇਆ ਸੀ।

"ਕਸਮ ਸੌਗੰਧ ਕਹਿ ਕੇ ਗੁਰਦਾਸਪੁਰਉ ਕਢੇ ਅਤੇ ਛਡੇ ਮਾਰਿ।...੫੯।"

ਸ਼ਹੀਦ ਹੋਣ ਵਾਲਿਆਂ ਬਾਰੇ ਲਿਖਿਆ ਹੈ।

"ਲਾਖ ਸਿੱਖ ਤੁਰਕਾ ਹੈਨ ਮਾਰੇ।
ਸਿੱਖਾ ਗੁਰੂ ਕਿਆਂ ਸਿਰ ਦਿਤੇ, ਪਰ ਸਿਦਕ ਨਾ ਹਾਰੇ। ੧।"

ਬੰਦਾ ਸਿੰਘ ਬਾਰੇ ਲਿਖਿਆ ਹੈ,

"ਬੰਦੇ ਜੀ ਸੀਸੁ ਦਿਲੀ ਵਿਚ ਲਾਇਆ।
ਉਥੇ ਦਿਤਾ ਸੀਸੁ ਉਹਾ ਜੇਹੀ ਦੇਹੀ ਫੇਰ ਧਰਿ
ਕੁਲੂ ਦੇ ਰਾਜ ਵਿਚ ਫੇਰ ਆਇਆ।੬੩।
ਬਾਈ ਬਰਸੁ ਖੇਤ ਮੰਡੀ ਵਿਚਿ ਰਹਿਆ।
ਉਹੁ ਹੈਸੀ ਚਰੰਨਜੀਤ, ਕੋਈ ਮਰੁ ਨਹੀ ਗਇਆ।...੬੪।"

# ਬਾਰ੍ਹਵਾਂ ਚਰਣ

## ਬ੍ਰਿਤਾਂਤ ਜੀਤ ਸਿੰਘ ਜੀ

੧੭੬੪ ਬਿ. ਵਿਚ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵੀ ਜੀ ਦਿੱਲੀ ਆਏ। ਮਾਤਾ ਸੁੰਦਰੀ ਜੀ ਜੀਤ ਸਿੰਘ ਨੂੰ ਪੁੱਤਰ ਬਣਾ ਕੇ ਨਾਲ ਲੈ ਆਏ। ਜੀਤ ਸਿੰਘ ਨੂੰ ਸਾਹਿਬਜ਼ਾਦਾ ਕਹਿ ਕੇ ਸੰਗਤ ਬਹੁਤ ਮਾਣ ਕਰਦੀ। ਜੀਤ ਸਿੰਘ ਵੱਡਾ ਹੋ ਕੇ ਮਾਤਾ ਜੀ ਨਾਲ ਲੜਨ ਲੱਗ ਪਿਆ।

ਜੀਤ ਸਿੰਘ ਦਾ ਪੁੱਤਰ ਅੱਗੇ ਹਠੀ ਸਿੰਘ ਹੋਇਆ।

ਇਕ ਦਿਨ ਜੀਤ ਸਿੰਘ ਪਾਲਕੀ ਵਿਚ ਬੈਠਾ ਬਜ਼ਾਰ ਵਿਚ ਜਾ ਰਿਹਾ ਸੀ। ਇਕ ਮੁਸਲਮਾਨ ਫ਼ਕੀਰ ਉਸ ਨੂੰ ਮੰਦੇ ਸਬਦ ਬੋਲਿਆ। ਜੀਤ ਸਿੰਘ ਨੇ ਸਿੱਖਾਂ ਨੂੰ ਕਿਹਾ, ਇਸ ਦੇ ਪੈਰੀਂ ਰੱਸਾ ਪਾ ਕੇ ਖੂਹ ਵਿਚ ਲਟਕਾ ਦਿਹੋ। ਸਿੱਖਾਂ ਐਸਾ ਹੀ ਕੀਤਾ। ਗੋਤੇ ਖਾਂਦਾ ਫ਼ਕੀਰ ਮਰ ਗਿਆ। ਮੁਸਲਮਾਨ ਉਸ ਫ਼ਕੀਰ ਦੀ ਲੋਥ ਚੁਕ ਕੇ ਬਾਦਸ਼ਾਹ ਦੇ ਕੋਲ ਲੈ ਗਏ। ਬਾਦਸ਼ਾਹ ਨੇ ਜੀਤ ਸਿੰਘ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿਤਾ। ਬਹੁਤ ਸਾਰੇ ਮੁਸਲਮਾਨ ਜੀਤ ਸਿੰਘ ਨੂੰ ਫੜਨ ਵਾਸਤੇ ਮਾਤਾ ਸੁੰਦਰੀ ਦੇ ਡੇਰੇ 'ਤੇ ਜਾ ਪਏ।

"ਬਾਈ ਲਾਖ ਰੁਪਏ ਦੀ ਲੋਟੀ ਹੋਈ।
ਮਾਤਾ ਸਾਹਿਬ ਦੇਵੀ ਵੜਿ ਅੰਦਰ ਛਪੁ ਖਲੋਈ। ੪।"

ਜੀਤ ਸਿੰਘ ਇਕ ਕਲਾਲ ਦੇ ਘਰ ਤੂੜੀ ਵਿਚ ਜਾ ਲੁਕਿਆ। ਉਸ ਕਲਾਲ ਨੇ ਸਰਕਾਰੇ ਜਾ ਦਸਿਆ।

"ਗਏ ਲੋਕ ਧਾਇ ਸੋ ਪਕੜ ਨਿਕਾਰਿਆ।
ਮਾਰੇ ਖਉਫ ਦੇ ਪਇਆ ਡਿਗ, ਗਇਆ ਮਰ ਨ ਕਿਨੇ ਮਾਰਿਆ।
ਮੁੜਦਾ ਲੈ ਗਏ ਰੋਬਰੋ ਮਹੰਮਦ ਸ਼ਾਹ।
ਕਹਿਆ, ਰਸੀ ਪਾਇ ਟੰਗ ਫਰੌ ਨਗਰ ਮਾਹ।੯੮।"

ਬਾਕੀ ਪਰਵਾਰ ਨਾਲ ਹਠੀ ਸਿੰਘ ਨੱਸ ਕੇ ਮਥੁਰਾ ਚਲਾ ਗਿਆ।

ਜੀਤ ਸਿੰਘ ਨੇ ਸੋਲਾਂ ਬਰਸ ਗੁਰਿਆਈ ਕੀਤੀ। ਉਸਦੇ ਸਿੱਖ 'ਜੀਤ ਮੱਲੀਏ' ਅਖਵਾਉਂਦੇ। ਫਿਰ ਹਠੀ ਸਿੰਘ ਗੱਦੀ 'ਤੇ ਬੈਠਾ।

# ਤੇਰ੍ਹਵਾਂ ਚਰਨ

ਬ੍ਰਿਤਾਂਤ ਮਾਤਾ ਸਾਹਿਬ ਦੇਈ ਜੀ

ਮਾਤਾ ਸੁੰਦਰੀ ਜੀ ਗੁਜ਼ਰ ਗਏ। ਪਿਛੇ ਮਾਤਾ ਸਾਹਿਬ ਦੇਵੀ ਜੀ ਰਹੇ।

ਮਾਤਾ ਸਾਹਿਬ ਦੇਵੀ ਪਾਸ ਸੇਵਕ ਸਨ: ਮਾਮਾ ਕ੍ਰਿਪਾਲ ਸਿੰਘ, ਬੇਬੇ ਗੁਲਾਬੋ, ਲਛਮੀ, ਮਲੂਕ ਸਿੰਘ, ਮਿਹਰਦਾਸ, ਠਾਕਰ ਸਿੰਘ, ਸੁਖਸੈਨ ਸਿੰਘ ਆਦਿ। ਫ਼ੈਸਲਾ ਹੋਇਆ, ਕਿ ਅਗ੍ਹਾਂ ਵਿਸਾਖੀ ਦਾ ਮੇਲਾ ਅੰਮ੍ਰਿਤਸਰ ਲਗੇ।

੧੭੮੪ ਬਿ. ਵਿਚ ਮਾਮਾ ਕਿਰਪਾਲ ਅੰਮ੍ਰਿਤਸਰ ਆਏ। ਅੰਮ੍ਰਿਤਸਰ ਦੇ ਮੁਖੀ ਉਹਨਾਂ ਨੂੰ ਮਿਲੇ: ਮੋਹਣ ਮੱਲ, ਭਾਗ ਮੱਲ, ਕੇਸਰ, ਕਿਸਨ, ਜੀਤ ਮੱਲ, ਸਿਆਮ ਭਾਬੜਾ, ਸਿਆਮ ਜੁਲਕਾ, ਬਖਤ ਸਿੰਘ, ਸੁਖਦੇਵ, ਦਇਆ ਸਿੰਘ ਸੰਘਰ, ਆਦਿ। (ਕਈ ਨਾਮ ਹਨ।)

(ਲੇਖਕ ਲਿਖਦਾ ਹੈ, ਮੈਂ ਓਦੋਂ ਅਜੇ ਬਾਲਕ ਸਾਂ।)

ਮਾਮਾ ਕਿਰਪਾਲ ਨੇ ਚਾਰ ਮੁਖਤਾਰ ਥਾਪੇ: ਸਹਿਜ ਸਿੰਘ ਤ੍ਰਿਹਨ, ਦਿਆਨਤ ਰਾਏ ਬ੍ਰਹਿਮਣ, ਮਾਨ ਸਿੰਘ ਮੇਵੜਾ, ਧਰਮ ਚੰਦ ਦਾ ਪੁੱਤਰ ਗੁਰਬਖ਼ਸ਼ ਸਿੰਘ ਛਿੱਬਰ। ਆਏ ਗਏ ਮੁਸਾਫ਼ਰ ਵਾਸਤੇ ਲੰਗਰ ਸ਼ੁਰੂ ਕਰ ਦਿਤਾ। ਸੇਵਾਦਾਰਾਂ ਦੀ ਤਨਖ਼ਾਹ ਨੀਯਤ ਕਰ ਦਿਤੀ। ਜੋ ਬੱਚਤ ਹੋਵੇ, ਖ਼ਾਨ ਸਿੰਘ ਕਲਾਲ ਹੱਥ ਦਿੱਲੀ ਭੇਜ ਦਿਤੀ ਜਾਵੇ।

"ਤਬ ਭਾਈ ਮਨੀ ਸਿੰਘ ਜਾਤੀ ਕੰਬੋਹ ਕਹੀਐ।
ਸੋ ਆਇ ਮਿਲੇ, ਜਿਨ ਕੇ ਸਮੁ ਸਿੱਖੁ ਕੋਈ ਐਸਾ ਗੁਰੂ ਕਾ ਲਹੀਐ।੨੦।..."

ਉਸ ਸਮੇਂ ਸਿੱਖ ਚਾਰ ਸ਼੍ਰੇਣੀਆਂ ਵਿਚ ਵੰਡੇ ਗਏ।

"ਜਦਿ ਇਹ ਜੁਗਤਿ ਮਾਮਾ ਜੀ ਕਰਿ ਟੁਰ ਗਏ।
ਤਬ ਚਉਬੰਦਾ ਜੀ ਪ੍ਰਗਟਿ ਹੋਤ ਭਏ।
ਅਤੇ ਸਿੱਖ ਭੀ ਚਉ ਭਾਂਤੀ ਹੋਏ ਆਏ।
ਇਕ ਅਕਾਲਪੁਰਖੀਏ ਦੂਜੇ ਬੰਦਈਏ ਕਹਾਏ।੨੨।
ਤੀਜੇ ਜੀਤਮਲੀਏ ਚਉਥੇ ਚਉਬੰਦੀਏ ਹੋਏ।
ਲਗੇ ਆਪਸ ਵਿਚ ਖਹਿਨ ਬੁੰਗੇ ਬਣਾਇ ਖੜੋਏ।
ਤੀਰਥ ਹੈਸੀ ਜਾਗਾ ਪੂਜਾ ਕਰਨੇ ਦੀ।
ਇਥੇ ਬਣੇ ਬੁੰਗੇ ਕਲਾਹਿ ਠਹਰੀ ਲੜਨੇ ਮਰਨੇ ਦੀ।੨੩।"

ਬੰਦਾ ਸਿੰਘ ਕੁਛ ਚਿਰ ਏਥੇ ਰਿਹਾ, ਪਰ ਫੇਰ ਪਹਾੜਾਂ ਨੂੰ ਚਲਾ ਗਿਆ। (ਕਵੀ ਦੀ ਕਲਪਨਾ ਤੇ ਇਤਿਹਾਸਕ ਭੁਲਖਾ।)

ਬਾਬਾ ਬਿਨੋਦ ਸਿੰਘ ਤੇ ਕਾਹਨ ਸਿੰਘ ਤ੍ਰਿਹਣ ਸਨ।

"ਭਾਈ ਕਾਹਨ ਸਿੰਘ ਜੀ ਤ੍ਰਿਹਨ ਹੋਏ ।
ਓਹ ਭੀ ਸਿੱਖਾਂ ਨੂੰ ਉਪਦੇਸ ਕਰਿ ਕਰਿ ਹਟ ਖੜੋਏ ।੨੫।"

ਤਤ ਖ਼ਾਲਸੇ ਤੇ ਬੰਦਈ ਲੜਦੇ ਰਹਿੰਦੇ ।

"ਇਕ ਆਖਨ, ਵਾਹਿਗੁਰੂ ਜੀ ਕੀ ਫਤੇ, ਇਕ ਆਖਨ ਫਤੇ ਦਰਸ਼ਨ ।
ਏਹੁ ਬੋਲੀਆਂ ਕਰਿ ਕਰਿ ਆਪਸ ਵਿਚ ਲੜਸਨ ।...੨੬।"

ਤੁਰਕਾਂ ਦਾ ਸਿੱਖਾਂ ਨਾਲ ਲੜਾਈ ਝਗੜਾ ਹੁੰਦਾ ਰਹਿੰਦਾ ।
ਮਾਤਾ ਸਾਹਿਬ ਦੇਵੀ ਜੀ ੧੭੮੮ ਬਿ. ਨੂੰ ਦਿੱਲੀ ਵਿਚ ਸਮਾਏ ।
ਅਖ਼ੀਰ ਤਤ ਖ਼ਾਲਸੇ ਦੀ ਗਿਣਤੀ ਬਹੁਤ ਵਧ ਗਈ ।

# ਚਉਦਵਾਂ ਚਰਣ

ਗੁਰੂ ਅੰਸ ਬਾਬਾ ਕਾਹਨ ਸਿੰਘ ਤ੍ਰਿਹਨ ਸਿੱਖਾਂ ਦਾ ਜਥੇਦਾਰ ਅਕਾਲ ਬੁੰਗੇ ਆ ਬੈਠਾ ।

(ਕਵੀ ਏਥੇ ਇਕ ਅਨੋਖੀ ਸਾਖੀ ਦੇਂਦਾ ਹੈ ।)

ਇਕ ਸਿੱਖ ਅੰਮ੍ਰਿਤਸਰ ਪਰਹਖਣਾਂ ਵਿਚ ਕੁਛ ਸਿੱਖਾਂ ਨੂੰ ਬੜੇ ਪਿਆਰ ਨਾਲ ਮਿਲਿਆ । ਕਾਹਨ ਸਿੰਘ ਨੇ ਇਕ ਆਦਮੀ ਭੇਜ ਕੇ ਉਸ ਸਿੱਖ ਨੂੰ ਬੁਲਾ ਕੇ ਪੁਛਿਆ, ਤੂੰ ਕੌਣ ਹੈਂ । ਉਸ ਕਿਹਾ, ਮੈਂ ਮਜ਼ਹਬੀ ਸਿੱਖ ਹਾਂ । ਫਿਰ ਕਾਹਨ ਸਿੰਘ ਨੇ ਦੂਸਰੇ ਸਿੱਖਾਂ ਨੂੰ ਪੁਛਿਆ । ਉਹਨਾਂ ਕਿਹਾ, ਜੀ ਇਹ ਸੰਧੂ ਗੋਤ ਜਿਮੀਂਦਾਰ ਹੈ । ਸਾਨੂੰ ਇਹਨੇ ਘਰ ਪ੍ਰਸਾਦ ਛਕਾਇਆ ਹੈ । ਤਾਂ ਬਾਬਾ ਕਾਹਨ ਸਿੰਘ ਨੇ ਉਸ ਮਜਹਬੀ ਸਿਖ ਨੂੰ ਸਜ਼ਾ ਦਿਤੀ ।

"ਬੁਲਾਇ ਨਾਈ ਤਿਸ ਦੇ ਕੇਸ ਲਹਾਏ ।
ਚਾੜ੍ਹਿ ਖਰਿ ਦਿਤਾ ਨਗਰ ਫਿਰਾਏ ।੧੪।
ਸਰ ਟੁਡੇ ਦੇ ਸੋ ਫਾਸ਼ੀ ਲਾਇਆ ।
ਅਤੇ ਸਿਖਾਂ ਵਾਸੀ ਵਾਲਿਆ ਨੂੰ ਇਹ ਬਚਨ ਸੁਨਾਇਆ ।
ਤੁਸੀ ਕਰੋ ਜਗੁ ਗੁਰਪੁਰਬ ਪ੍ਰਸਾਦੁ ।
ਤੁਸੀਂ ਭੁਲੇ ਗੁਰੂ ਕੇ ਬਿਰਦ ਪਿਛੇ, ਤੁਸਾਂ ਨੂੰ ਕਛੁ ਨਹੀ ਇਸਦਾ ਦਾਗੁ ।੧੫।"
"ਸਭਨਾ ਸਿਖਾਂ ਕਹਿਆ ਜੀ ਬਹੁਤੁ ਹਛਾ ਕੀਤਾ ਇਸ ਨੂੰ ਦਿਤੀ ਸਜਾਇ ।
ਬਹੁੜ ਨ ਕੋਈ ਐਸਾ ਕਰਮੁ ਕਮਾਇ ।...੧੭।"

(ਇਹ ਹੈ ਪੰਡਤ ਕੇਸਰ ਸਿੰਘ ਛਿੱਬਰ ਦਾ ਸਿੱਖੀ ਪਰਚਾਰ । ਮਜ਼ਬੀ ਸਿੱਖ ਨੂੰ ਸਿੱਖਾਂ ਦੀ ਸੇਵਾ ਕਰਨ ਦਾ ਚੰਗਾ ਫਲ ਦਿਤਾ ਨੇ । ਛਿੱਬਰ ਸਾਹਿਬ ਦੇ ਸਾਮ੍ਹਣੇ 'ਮੰਨੂੰ ਸਿਮ੍ਰਿਤੀ' ਦੇ ਕਾਨੂੰਨ ਅਟੱਲ ਹਨ ।)

ਵਿਸਾਖੀ ਦਾ ਮੇਲਾ ਨੇੜੇ ਆਇਆ । ਅੰਮ੍ਰਿਤਸਰ ਦੇ ਚੂਹੜਮੱਲ ਦੇ ਦੋ ਪੁੱਤਰ ਸਨ : ਰਾਮ ਜੀ ਮੱਲ ਤੇ ਮੁਹਕਮ ਸਿੰਘ, ਰਾਮ ਜੀ ਮੱਲ ਨੇ ਬਾਗ ਵਿਚੋਂ ਤੂਤ ਤੁੜਵਾਏ ।

ਪੰਡਤਾਂ ਨੂੰ ਨਿਉਂਦਾ ਦੇਣ ਵਾਸਤੇ ਤੂਤ ਸਿੱਖਾਂ ਖੁਹ ਲਏ। ਰਾਮ ਜੀ ਮੱਲ ਲਾਹੌਰੋਂ ਫ਼ੌਜ ਚੜ੍ਹਾ ਲਿਆਇਆ। ਅਸਲਮ ਖ਼ਾਂ ਲਾਹੌਰੋਂ, ਪੱਟੀ ਦਾ ਚੌਧਰੀ ਤੇ ਦੀਵਾਨ ਹਰਿ ਸਹਾਇ ਚੜ੍ਹ ਆਏ। ਅਸਮਾਨੋਂ ਬਿਜਲੀ ਡਿੱਗੀ,ਜੋ ਹਰਿ ਸਹਾਇ ਨੂੰ ਸਾੜ ਗਈ। ਉੱਤੋਂ ਸਿੰਘਾਂ ਧਾਵਾ ਬੋਲ ਦਿਤਾ, ਤੇ ਤੁਰਕ ਫੌਜ ਨੱਸ ਗਈ।

ਪੱਟੀ ਦੇ ਚੌਧਰੀ ਦੀ ਮਾਂ ਦਾ ਨਾਮ ਜੋਧਾਂ ਸੀ। ਲੋਕਾ ਗੀਤ ਬਣਾ ਲਿਆ,

"ਨੀ ਕੀ ਕਰੀਏ ਜੋਧਾਂ ਮਾਏ।
ਤੇਰੇ ਸਿੰਘ ਜਵਾਈ ਆਏ।...੨੯।"

ਮੁਸਲਿਮ ਫੌਜ ਨੇ ਫਿਰ ਅੰਮ੍ਰਿਤਸਰ ਆ ਡੇਰਾ ਲਾਇਆ। ਸਿੱਖਾਂ ਨਾਲ ਲੜਾਈ ਸ਼ੁਰੂ ਹੋ ਗਈ।

ਤੁਰਕਾਂ ਦੇ ਅੱਤਿਆਚਾਰਾਂ ਦਾ ਜ਼ਿਕਰ ਹੈ। ਇਕ ਵਾਰ ਬਹੁਤ ਸਾਰੇ ਸਿੱਖ ਫੜ ਕੇ ਪਾਲ ਵਿਚ ਬਹਾਕੇ ਮਾਰ ਦਿਤੇ। (ਲੇਖਕ ਕਹਿੰਦਾ ਹੈ, ਮੈਂ ਅੱਖੀਂ ਵੇਖੇ।)

ਸਿੱਖਾਂ ਦੇ ਆਚਰਨ ਬਾਰੇ ਲਿਖਦਾ ਹੈ,

"ਪਰ ਤਿਸ ਸਮੇਂ ਸਿੱਖ ਆਹੇ ਜਤੀ ਸਤੀ ਰਹਿਤਵਾਨ।
ਪੰਜ ਪੰਜ ਸਤਿ ਸਤਿ ਦਿਨ ਸਿੱਖ ਭੁਖੇ ਰਹਿਨ,
ਪਰ ਐਲਾ ਮੈਲਾ ਧਾਨ ਨ ਖਾਨ।...੫੪।"

ਪੋਠੋਹਾਰ ਦੀ ਸੰਗਤ ਵਜ਼ੀਰਾਬਾਦ ਵਿਚ ਅਕਰਮ ਬੇਗ ਥਾਨੇਦਾਰ ਨੇ ਲੁੱਟ ਲਈ. ਕਈ ਸਿੱਖ ਮਾਰੇ ਗਏ, ਤੇ ਇਸਤਰੀਆਂ ਖੋਹ ਲਈਆਂ।

"ਇਕ ਸਿੱਖ ਤਾਰੂ ਸਿੰਘ ਮਾਝੇ ਦਾ ਪਕੜਿਆ ਆਇਆ ਲਹੌਰੁ।
ਸਿਰੋਂ ਉਤਾਰੀ ਖਲੜੀ ਸਮੇਤ ਕੇਸਾਂ ਅਖੋੜ।
ਸਿਖ ਹੇਨ ਬਧਾ ਬੈਠਾ ਜਪੁ ਪੜਦਾ ਰਹਿਆ।
ਸਿਰ ਉਪਰੋ ਖਲੜੀ ਸਮੇਤ ਕੇਸ ਲਹਾ ਲਇਆ।੫੮।
ਫਿਰਿ ਤਿਸਨੂੰ ਛਡਿਉ ਨੇ ਕੈਦ ਵਿਚਿ ਪਾਇ।
ਦਿਨ ਪੰਜਵੇਂ ਤੁਰਕ ਦਾ ਨਾਸ ਵਾਹਿਗੁਰੂ ਦਿਤਾ ਕਰਾਇ।
ਪਹਿਲੇ ਮੁਇਆ ਨਬਾਬੁ ਪਿਛੇ ਤਾਰੂ ਸਿੰਘ ਚਲਿਆ।
ਨਬਾਬੁ ਮਰਿ ਦੋਜਕ ਗਇਆ, ਸਿੱਖ ਮੰਗਤ ਗੁਰੂ ਖਾਲਸੇ ਵਿਚ ਰਲਿਆ।੫੯।

ਫਿਰ ਛੋਟੇ ਸਾਹਿਬਜ਼ਾਦਿਆਂ ਦਾ ਜ਼ਿਕਰ ਹੈ।

"ਫੁੱਲ ਖੋੜੇ, ਨੈਦਾਨ ਇਆਣੇ।
ਜੋਰਾਵਰ ਸਿੰਘ ਜੀ ਫਤੇ ਸਿੰਘ ਜੀ ਮਾਰ ਰੰਜਾਣੇ।੬੩।
ਅੱਧੀ ਘੜੀ ਫਤੇ ਸਿੰਘ ਜੀ ਸੀਸ ਕਟੈ, ਲੱਤਾਂ ਮਾਰਦੇ ਰਹਿਆ।
ਪ੍ਰਾਨ ਨਿਕਲੇ ਅਉਖੇ, ਫੇਰ ਦੇਹੀਆ ਛਡੀਆਂ।
ਦਬਾਇ ਛਪਾਇ, ਨਹੀ ਸਾੜੀਆਂ।...੬੪।"
"ਸੰਮਤ ਅਠਾਰਾਂ ਸੈ ਤੀਜੇ ਕਪੂਰ ਸਿੰਘ ਜੀ ਸਮਾਣੇ।...੬੭।

(ਇਹ ਤਾਰੀਖ਼ ਗ਼ਲਤ ਹੈ। ਚੌਦਾਂ ਜਨਵਰੀ, ੧੭੬੪ ਈ. [੧੮੨੦ ਬਿ.] ਨੂੰ ਸਿੱਖਾਂ ਨੇ ਜ਼ੈਨ ਖ਼ਾਂ ਨੂੰ ਮਾਰ ਕੇ ਸਰਹਿੰਦ ਉਤੇ ਕਬਜ਼ਾ ਕੀਤਾ ਸੀ। ਉਸ ਲੜਾਈ ਵਿਚ ਨਵਾਬ ਕਪੂਰ ਸਿੰਘ ਸ਼ਾਮਲ ਸੀ।)

(ਅੱਗੇ ਹੋਰ ਕਈ ਪੁਰਾਣੀਆਂ ਮਿਸਾਲਾਂ ਹਨ।)

"ਅੰਮ੍ਰਿਤਸਰ ਤੀਰਥ ਕਿਸੇ ਦਾ ਕੀ ਹੈਸੀ ਗਵਾਇਆ।
ਸੰਮਤੁ ਸਤਾਰਾ ਸੈ ਤ੍ਰਿਆਨਵੇ ਤੁਰਕੁ ਗੌ ਹਤਿਆ ਕਰਿ ਵਿਚਿ ਸਟਿ ਆਇਆ
ਸੋ ਦਿਲੀਉ ਪ੍ਰੋਹਤਿ ਗੁਰੂ ਕੇ ਆਏ, ਹੋਮ ਜਗੁ ਤਿਨਾ ਪਾਸੋ ਕਰਾਇਆ।
ਤਦੋ ਲੋਕ ਨਾਵਨ ਲਗੇ ਜਲ ਹੋਰ ਪਾਇਆ ਅਗਲਾ ਕਢੁਵਾਇਆ।੯੫।"

(ਏਥੇ ਵੀ ਪੰਡਤਾਂ ਦੀ ਵਡਿਆਈ।)
ਭਾਈ ਮਨੀ ਸਿੰਘ ਜੀ ਦੇ ਅੰਗ ਅੰਗ ਕੱਟੇ।
ਭਾਈ ਤਾਰਾ ਸਿੰਘ ਵਾਂ ਵਾਲਾ ਸ਼ਹੀਦ ਕੀਤਾ।
ਗੁਰੂ ਨਾਨਕ ਦੇਵ ਜੀ ਪਰਗਟੇ ੧੫੨੬ ਬਿ.।

"ਨਉ ਬਰਸ ਬੰਦੇ ਸਾਹਿਬ ਗੁਰਿਆਈ ਪਾਏ, ਵੈਰ ਗੁਰੂ ਕੇ ਲਏ।...੧੦੫।"

(ਇਹ ਕਵੀ ਦਾ ਭੁਲੇਖਾ ਹੈ, ਬੰਦਾ ਸਿੰਘ ਨੇ ਕਦੇ ਗੁਰੂ ਨਹੀਂ ਅਖਵਾਇਆ।)
ਜੀਤ ਸਿੰਘ ਨੇ ਪੰਜਾਹ ਸਾਲ ਉਮਰ ਭੋਗੀ।

"ਗ੍ਰੰਥ ਸਾਹਿਬ ਦੀ ਭੀ ਆਰਬਲਾ ਮੈ ਸਮਝ ਕੇ ਹੈ ਕਹੀ।
ਹੈ ਵੱਡੀ, ਪਰ ਭੋਗੇਗਾ ਨਹੀਂ।
ਬਵੰਜਾ ਸੈ ਉਪਰਿ ਅਠਾਨਵੇ ਬਰਸ ਕਹੇ।
ਪਰ ਇਤਨੇ ਭੋਗੇਗਾ ਨਹੀਂ, ਥੋੜੇ ਵਿਚ ਜਾਂਦਾ ਰਹੇ।੧੩੬।
ਅਦਬ ਜਾਸੀ ਘਟ, ਸ਼ਬਦ ਨੂੰ ਮੰਨਣਗੇ ਨਹੀਂ।
ਏ ਵਸਤੁ ਹੈ ਅਦਬ ਦੀ, ਉਠ ਜਾਸੀ ਤਹੀ।...੧੩੭।"

ਅੱਗੇ ਸ਼ੰਕਰ ਵਰਣ ਤੇ ਕਲਿਜੁਗ ਦਾ ਵਰਨਣ ਹੈ।
(ਕਵੀ ਕਲਿਜੁਗ ਨੂੰ ਨਮਸਕਾਰ ਪਿਆ ਕਰਦਾ ਹੈ।)

"ਮਹਾਬਲੀ ਜੋਧਾ ਕਲਿਜੁਗ ਅਉਤਾਰ।
ਤਿਸਕੋ ਮੇਰੀ ਬਾਰੰਬਾਰ ਹੈ ਨਿਮਸਕਾਰ।...੧੭੫।"

ਰਾਜਾ ਯੁਧਿਸ਼ਟਰ ਦੇ ਰਾਜ ਸਮੇਂ ਕੱਤਕ ਸੁਦੀ ਤਿੰਨ ਨੂੰ ਕਲਿਜੁਗ ਜਨਮਿਆਂ। ੧੮੨੬ ਬਿ. ਨੂੰ ਕਲਿਜੁਗ ਦੀ ਉਮਰ ੪੮੭੦ ਸਾਲ ਸੀ।

"ਸੋ, ਤਿਸ ਦਸਵੇਂ ਪਾਤਸ਼ਾਹ ਦੇ ਖ਼ਰਚ ਖ਼ਜ਼ਾਨੇ ਦੀ ਵਹੀ ਆਹੀ ਮੇਰੇ ਪਾਸ।
ਸੰਮਤੁ ਦਿਨ ਕੁਛੁ ਵਹੀ ਉਪਰੋ ਦੇਖ ਲਿਖੇ ਤਾਸ।੧੮੯।
ਸੋ ਵਹੀ ਬਸੰਤ੍ਰ ਦੇਵਤਾ ਭਖ ਲਈ।
ਜਮੂੰ ਨਗਰੀ ਐ ਅਗੁ ਲਾਗਤ ਭਈ।
ਸੰਗਿਤ ਕੀਤੀ ਵਡਿਆਈ ਮਾਮਾ ਕ੍ਰਿਪਾਲ ਸਿੰਘ ਸੁ ਭਿਖੀ।

ਸਾਹਿਬ ਦਸਵੇਂ ਪਾਤਸਾਹ ਕਾ ਮਾਮਾ ਦਾਸ ਡਿਠਾ ਅਖੀ।੧੯੦।
ਭਾਈ ਮਨੀ ਸਿੰਘ, ਤਾਰਾ ਸਿੰਘ ਜੀ ਕੀ ਸੰਗਤ।
ਕਉਰ ਸਿੰਘ ਚੇਦ੍ਹਾ ਡਿਠਾ ਵਿਚ ਪੰਗਤ।੧੯੧।"

(ਏਥੇ ਰਾਮ ਚੰਦਰ ਜੀ ਦੀ ਬੰਸਾਵਲੀ ਹੈ।)

ਰਾਜਾ ਰਘੁ ਦਾ ਪੁੱਤਰ ਦਸਰਥ। ਕੇਕੇਈ ਵੱਡੀ ਰਾਣੀ ਸੀ। ਦੂਸਰੀ ਸੁਮਿਤ੍ਰਾ। ਤੀਸਰੀ ਰਾਣੀ ਕੁਸ਼ੱਲਿਆ ਸੀ। ਕੁਸ਼ਲਿਆ ਦਾ ਪੁਤਰ ਰਾਮ ਚੰਦਰ। ਰਾਜਾ ਦਸਰਥ ਦੀ ਸੱਤ ਹਜ਼ਾਰ ਬਰਸ ਉਮਰ ਹੋ ਗਈ, ਫਿਰ ਪੁੱਤਰ ਹੋਏ। (ਅਨਹੋਣੀ ਗੱਲ।) ਰਾਜੇ ਨੇ ਵਸਿਸਟ ਰਿਸ਼ੀ ਪਾਸੋਂ ਜਗ ਕਰਵਾਇਆ। ਸੁਮਿਤ੍ਰਾਂ ਦੇ ਲਛਮਣ ਤੇ ਸਤਰੁਘਨ ਹੋਏ। ਕੇਕੇਈ ਦਾ ਭਰਥ ਹੋਇਆ। ਚਾਰੇ ਪੁੱਤਰ ਰਾਜੇ ਜਨਕ ਘਰ ਵਿਆਹੇ। ਸੀਤਾ ਤਪਸਵੀ ਦੇ ਲਹੂ ਵਿਚੋਂ ਜਨਮੀ ਸੀ, ਜੋ ਰਾਵਣ ਨੇ ਕਰ ਵਜੋਂ ਲਿਆ ਸੀ।

ਸਰਵਣ ਪੰਡਤ ਰਾਜੇ ਦਸਰਥ ਹੱਥੋਂ ਮਰਿਆ ਸੀ। ਉਹ ਹੱਤਿਆ ਲੱਗੀ। ਦਸਰਥ ਦੀ ਉਮਰ ਨੌਂ ਹਜ਼ਾਰ ਸਾਲ ਸੀ।

ਰਾਮ ਚੰਦਰ ਘਰ ਲਊ ਤੇ ਕੁਸੂ ਦੋ ਪੁੱਤਰ ਹੋਏ। ਲਛਮਣ ਘਰ ਚਾਰ, ਭਰਤ ਘਰ ਇਕ ਹੋਇਆ।

ਰਾਮ ਚੰਦਰ ਦੀ ਅੰਸ ਵਿਚੋਂ ਬੇਦੀ ਤੇ ਸੋਢੀ ਹੋਏ। ਲਛਮਣ ਦੀ ਅੰਸ ਵਿਚੋਂ ਤ੍ਰਿਹਣ ਤੇ ਭਰਥ ਦੀ ਅੰਸ ਵਿਚੋਂ ਭੱਲੇ ਹੋਏ। ਲਛਮਣ ਦੀ ਅੰਸ ਵਿਚੋਂ ਰਾਜਾ ਅਗਰਧੁਜ ਹੋਇਆ। ਉਹਨੇ ਜੰਗ ਵਿਚ ਤਿੰਨ ਰਾਜਿਆਂ ਦੇ ਸਿਰ ਕੱਟ ਲਏ, ਇਸ ਲਈ ਉਸਦਾ ਨਾਮ ਤ੍ਰਿਹਣ ਪੈ ਗਿਆ। ਭਰਥ ਦੀ ਅੰਸ ਵਿਚੋਂ ਰਾਜਾ 'ਕਲ ਸਰੂਪ' ਹੋਇਆ। ਉਹ ਬੜਾ ਨੇਕ ਸੀ। ਸੋ ਉਸਨੂੰ ਲੋਕ 'ਭੱਲਾ' ਕਹਿਣ ਲਗ ਪਏ।

"ਦਸਵਾਂ ਪਾਤਸ਼ਾਹ ਗੱਦੀ ਗੁਰਿਆਈ ਦੀ ਗ੍ਰੰਥ ਸਾਹਿਬ ਨੂੰ ਦੇ ਹੈ ਗਇਆ।
ਅਜੁ ਪ੍ਰਤਖ ਗੁਰੂ ਅਸਾਡਾ ਗ੍ਰੰਥ ਸਾਹਿਬ ਹੈ,
ਸੋਈ ਗਇਆ, ਜੋ ਗ੍ਰੰਥੋ ਗਇਆ।੨੬੫।"

(ਅਜੀਬ ਕਥਾ) ਦਸਰਥ ਤੀਸਰਾ ਵਿਆਹ ਕਰਾਉਣ ਗਿਆ, ਤਾਂ ਰਾਵਣ ਦੇ ਇਸ਼ਾਰੇ 'ਤੇ ਚੋਰਾਂ ਨੇ ਦਸਰਥ ਨੂੰ ਸੰਦੂਕ ਵਿਚ ਪਾ ਕੇ ਮੱਛ ਦੇ ਹਵਾਲੇ ਕਰ ਦਿਤਾ। ਵਸਿਸਟ ਨੇ ਦਸਰਥ ਨੂੰ ਸੰਦੂਕ ਵਿਚੋਂ ਕਢ ਕੇ ਕੁਸ਼ਲਿਆ ਨਾਲ ਵਿਆਹ ਕੀਤਾ।

ਇਕ ਸੂਦਰ ਨੇ ਵਸਿਸਟ (ਪੰਡਤ) ਨੂੰ ਨਿਉਂਦਾ ਵਰਜਿਆ। ਘਰ ਭੋਜਨ ਤਿਆਰ ਕਰਕੇ ਉਹ ਵਸਿਸਟ ਜੀ ਪਾਸ ਗਿਆ। ਵਸਿਸਟ ਜੀ ਇਸ਼ਨਾਨ ਦੇ ਬਹਾਨੇ ਪਾਣੀ ਵਿਚ ਵੜ ਗਏ। ਪਿਛੋਂ ਤਿਆਰ ਭੋਜਨ ਕੁੱਤਾ ਖਾ ਗਿਆ। ਵਸਿਸਟ ਇਸ਼ਨਾਨ ਕਰਕੇ ਬਾਹਰ ਆਏ ਤੇ ਕਿਹਾ, ਕਿ ਅਸੀਂ ਤੇਰੇ ਘਰ ਭੋਜਨ ਪਾ ਆਏ ਹਾਂ। ਸੂਦਰ ਨੇ ਘਰ ਜਾ ਕੇ ਪੁਛਿਆ, ਤਾਂ ਘਰ ਦੀ ਨੇ ਕਿਹਾ, ਕਿ ਸਾਰਾ ਭੋਜਨ ਕੁੱਤਾ ਖਾ ਗਿਆ ਹੈ। ਵਸਿਸਟ ਨੇ ਕਿਹਾ,

"ਬਚਨ ਕੀਤਾ, ਤੇਰੇ ਧਾਮ ਉਸੇ ਜਾਮੇ ਜਾਣਾ ਸੀ।

ਏਹ ਪਿੰਡ ਨਹੀਂ ਲੈ ਜਾਣਾ ਸੀ ।
ਅਸਥਾਨ ਭੇਦ ਬਰਨ ਆਸ੍ਰਮ ਭੇਦ ਭੀ ਰਖਿਆ ਚਾਹੀਐ ।
ਇਸਦੇ ਤਜੇ ਭ੍ਰਿਸਟ ਹੋ ਜਾਈਐ ।੩੭੭।"

(ਬਲਿਹਾਰ ਜਾਈਏ । ਇਨਸਾਨੀ ਜਾਮੇ ਵਿਚ ਸੂਦਰ ਭਗਤ ਦਾ ਭੋਜਨ ਖਾਣ ਨਾਲ ਧਰਮ ਭ੍ਰਿਸ਼ਟ ਹੋ ਜਾਣਾ ਸੀ, ਪਰ ਕੁੱਤਾ ਬਣ ਕੇ ਖਾਣ ਨਾਲ ਨਹੀਂ । ਵਾਹ !)

(ਸ਼ੇਖ਼ ਫ਼ਰੀਦ ਦੀ ਕਥਾ ਸੁਣੋ ।) ਫੇਰ ਖਤ੍ਰੀ ਦੀ ਪਤਨੀ ਲਛਮੀ ਇਕ ਮੁਸਲਮਾਨ ਪੀਰ ਕਰਮ ਬਖ਼ਸ਼ ਦੀ ਸੇਵਾ ਕਰਦੀ ਸੀ । ਉਸਨੇ ਪੀਰ ਕੋਲੋਂ ਪੁੱਤ ਮੰਗਿਆ । ਮੁਸਲਮਾਨ ਪੀਰ ਨੇ ਲਛਮੀ ਦੇ ਮੂੰਹ ਵਿਚ ਥੁੱਕ ਦਿਤਾ । ਫੇਰੂ ਨੂੰ ਪਤਾ ਲੱਗਾ, ਤਾਂ ਉਸਨੇ ਲਛਮੀ ਨੂੰ ਤਿਆਗ ਦਿਤਾ । ਉਸ ਲਛਮੀ ਵਿਚੋਂ ਸ਼ੇਖ਼ ਫ਼ਰੀਦ ਹੋਇਆ ।

ਰਵਦਾਸ ਭਗਤ ਪਿਛਲੇ ਜਨਮ ਪੰਡਤ ਸੀ । ਉਸਨੇ ਆਪਣੇ ਗੁਰੂ ਨੂੰ ਕੁਧਾਨ (ਮਲੇਛ ਦਾ ਧਾਨ) ਖੁਆਇਆ ਤੇ ਖਾਧਾ, ਤਾਂ ਚੰਮਾਰ ਦੇ ਘਰ ਜਨਮ ਲਿਆ ।

(ਅੱਗੇ ਉਗ੍ਰਦੰਤੀ ਦਾ ਪਰਮਾਣ ਦੇ ਕੇ ਕਵੀ ਲਿਖਦਾ ਹੈ ।)

"ਦੇਵੀ ਪਾਸੋਂ ਵਰ ਲੈ ਕੇ ਇਹ ਪੰਥ ਹੈ ਬਣਾਇਆ ।...੪੧੭।"
"ਏਡੀ ਸੇਵਾ ਅਤੇ ਜਾਚਨਾ ਸਤਿਗੁਰਾਂ ਜੋ ਕੀਤੀ ।
ਦੇਵੀ ਮਾਤਾ ਜੀ ਦੀ ਵਾਸਤੇ ਪੰਥ ਦੇ ਵਰ ਵਾਚਾ ਲੀਤੀ ।
ਮਾਤਾ ਕਾਲੀ ਦਾ ਬਾਨਾ ਸਿੰਘਾਂ ਨੂੰ ਦਿਵਾਇਆ ।
ਸਿੰਘ ਮਾਤਾ ਦਾ ਬਾਹਨ, ਸੋ ਪੰਥ ਨਾਮ ਹੈ ਠਹਿਰਾਇਆ ।੪੨੯।"

(ਸਿੰਘ-ਸ਼ੇਰ-ਭਵਾਨੀ ਦੀ ਅਸਵਾਰੀ ਹੈ । ਇਸ ਵਾਸਤੇ ਸਿੱਖ ਨੂੰ ਸਿੰਘ ਨਾਮ ਦਿਤਾ ਹੈ ।)

(ਅੱਗੇ ਸੁਕ੍ਰ ਜਤੀ ਦੀ ਇਕ ਅਪੱਛਰਾ 'ਤੇ ਭਰਮ ਜਾਣ ਦੀ ਸਾਖੀ ਹੈ ।)

(ਅੱਗੇ ਗੁਰੂ ਅਰਜਨ ਦੇਵ, ਪ੍ਰਿਥੀਆ ਤੇ ਮਹਾਦੇਵ ਦੀ ਗੰਗਾ ਜਾਣ ਦੀ ਸਾਖੀ ਹੈ ।) ਵਾਪਸੀ ਸਮੇਂ ਇਕ ਨਗਰ ਵਿਚ ਰਹੇ । ਉਸ ਰਾਜੇ ਦੀਆਂ ਸੱਤ ਰਾਣੀਆਂ ਸਨ, ਪਰ ਪੁੱਤਰ ਨਹੀਂ ਸੀ । ਉਹ ਇਕ ਜੋਗੀ ਦੇ ਚੇਲੇ ਸਨ । ਗੁਰੂ ਜੀ ਨੇ ਉਹਨਾਂ ਸੱਤਾਂ ਨੂੰ ਪੁੱਤਰ ਦਿਤੇ, ਤੇ ਓਥੋਂ ਓਦੋਂ ਤੁਰੇ, ਜਦੋਂ ਸੱਤਾਂ ਦੇ ਘਰ ਪੁੱਤਰ ਹੋ ਪਏ ।

(ਅਜੇਹੀਆਂ ਮਨ-ਘੜਤ ਕਹਾਣੀਆਂ ਤਾਂ ਇਕ ਨਵਾਂ ਇਤਿਹਾਸ ਬਣਾ ਦੇਣਗੀਆਂ ।)

ਪੰਜਵੇਂ ਪਾਤਸ਼ਾਹ ਦੇ ਦਰਬਾਰ ਵਿਚ ਡੂਮ ਆਏ, ਤੇ ਕੀਰਤਨ ਕਰਨ ਵਾਸਤੇ ਬੇਨਤੀ ਕੀਤੀ । ਪਰ ਗੁਰੂ ਜੀ ਨੇ ਆਗਿਆ ਨਾ ਦਿਤੀ । ਗੁਰੂ ਜੀ ਨੇ ਕਿਹਾ, ਜੋ ਡੂਮਾ ਦੀ ਸਿਫ਼ਾਰਸ਼ ਕਰੇਗਾ, ਉਹਨੂੰ ਗਧੇ 'ਤੇ ਚੜ੍ਹਾ ਕੇ ਫੇਰਾਂਗੇ ।

ਉਹ ਕਾਬਲ ਵਾਸੀ ਚੰਬਾ ਨਾਮ ਸਿੱਖ ਦੀ ਸ਼ਰਨ ਜਾ ਪਏ । ਉਹ ਗਧੇ 'ਤੇ ਚੜ੍ਹ ਕੇ ਆ ਗਿਆ । ਗੁਰੂ ਜੀ ਫੇਰ ਵੀ ਨਾ ਮੰਨੇ, ਤਾਂ ਮੀਣਿਆਂ (ਪ੍ਰਿਥੀਚੰਦ ਮੀਣਾ ਸੀ) ਨੇ ਆਪਣੇ ਦਰਬਾਰ ਮੀਰਾਸੀ ਰਖ ਲਏ । ਇਹ ਮੀਰਾਸੀ ਸੱਤਾ ਤੇ ਬਲਵੰਡ ਸਨ, ਜਿੰਨਾਂ ਵਾਰ ਲਿਖੀ ।

ਕਵੀ ਲਿਖਦਾ ਹੈ, ਕਿ ਮੈਂ ਸੰਮਤ, ਤਾਰੀਖ਼ਾਂ, ਬੜੀਆਂ ਸੋਧ ਕੇ ਲਿਖੀਆਂ ਹਨ। ਮੈਂ ਸੱਤਰ ਬਰਸ ਸੋਧ ਕੇ ਫਿਰ ਕਥਾ ਲਿਖੀ ਹੈ।

"ਅੱਸੂ ਸੁਦੀ ਇਕਾਦਸੀ, ਇਹ ਪੋਥੀ ਪੂਰੀ ਕੀਤੀ।
ਟੁੱਟੀ ਭੱਨੀ ਜੋੜ ਜਾੜ ਸਾਬਤ ਕਰ ਲੀਤੀ।
ਸੰਮਤ ਅਠਾਰਾਂ ਸੈ ਛੱਬੀ ਬੀਤੇ ਭੋਗ ਪੋਥੀ ਦਾ ਪਾਇਆ।
ਗੁਰੂ ਨਾਨਕ ਦੇ ਚਰਨੀ ਲਾਗ, ਜੋ ਦਸ ਜਾਮੇ ਧਰਿ ਆਇਆ।੬੨੬।"

ਕੇਸਰ ਸਿੰਘ ਮੰਨਦਾ ਹੈ, ਮੈਂ ਬਿਰਧ ਅਵਸਥਾ ਕੇਸਾਧਾਰੀ ਸਿੱਖ ਹਾਂ (ਪਰ ਕਵੀ ਨੂੰ ਪੰਡਤ ਹੋਣ ਉਤੇ ਬੜਾ ਮਾਣ ਹੈ। ਲਿਖਦਾ ਹੈ :)

"ਉਤਮ ਜਾਮਾ ਬ੍ਰਹਮਨ ਹੈ।...੬੩੦।"

# ਗੁਰ ਬਿਲਾਸ ਪਾਤਸ਼ਾਹੀ ਦਸਵੀਂ

## ਕਰਤਾ ਭਾਈ ਸੁੱਖਾ ਸਿੰਘ

(ਇਹ ਗ੍ਰੰਥ ੧੮੫੪ ਬਿ. ਵਿਚ ਲਿਖਿਆ ਗਿਆ ਹੈ। ਭਾਈ ਕਾਹਨ ਸਿੰਘ ਨਾਭਾ ਦੀ ਲਿਖਤ ਅਨੁਸਾਰ ਭਾਈ ਸੁੱਖਾ ਸਿੰਘ ਦਾ ਜਨਮ ਸੰਮਤ ੧੮੨੫ ਬਿ. ਵਿਚ ਤੇ ਦੇਹਾਂਤ ੧ ੮੫ ਬਿ. ਵਿਚ ਹੋਇਆ।

ਸੁੱਖਾ ਸਿੰਘ ਦੇ ਮਾਤਾ ਪਿਤਾ ਉਸ ਦੇ ਬਚਪਨ ਵਿਚ ਹੀ ਗੁਜ਼ਰ ਗਏ ਸਨ। ਉਸ ਦੀ ਪਾਲਣਾ ਵੱਡੇ ਭਰਾ ਨੇ ਕੀਤੀ। ਉਹ ਆਪਣੇ ਭਾਈ ਨਾਲ 'ਨਾਨਕ ਮੱਤੇ' ਦਰਸ਼ਨ ਹਿਤ ਗਿਆ। ਉਥੇ ਹੀ ਉਸਦਾ ਭਾਈ ਸੁਰਗਵਾਸ ਹੋ ਗਿਆ। ਇਸ ਮੌਤ ਦਾ ਸੁੱਖਾ ਸਿੰਘ ਦੇ ਮਨ 'ਤੇ ਬਹੁਤ ਅਸਰ ਪਿਆ। ਉਹ ਨਾਨਕ ਮੱਤੇ ਤੋਂ ਪਟਨਾ ਸਾਹਿਬ ਚਲਾ ਗਿਆ। ਓਥੇ ਉਸ ਨੇ ਗਿਆਰਾਂ ਮਹੀਨੇ ਗੁਜ਼ਾਰੇ। ਏਸੇ ਸਮੇਂ ਉਸਨੇ ਗੁਰਬਾਣੀ ਦਾ ਅਧਿਐਨ ਕੀਤਾ। ਫਿਰ ਉਹ ਅਨੰਦਪੁਰ ਸਾਹਿਬ ਆ ਟਿਕਿਆ। ਓਥੇ ਉਹ 'ਕੇਸ ਗੜ੍ਹ' ਸਾਹਿਬ ਦਾ ਗ੍ਰੰਥੀ ਰਿਹਾ। ਇਸ ਤੋਂ ਵਧੇਰੇ ਹਾਲਾਤ ਉਸ ਦੇ ਜੀਵਨ ਬਾਰੇ ਨਹੀਂ ਮਿਲਦੇ। ਉਸ ਦਾ ਦ੍ਰਿਸ਼ਟੀਕੋਣ ਉਸ ਦੀ ਲਿਖਤ ਤੋਂ ਨਾਲੋ ਨਾਲ ਪਰਗਟ ਹੁੰਦਾ ਜਾਏਗਾ।) ਕਵੀ ਸ਼ੁਰੂ ਕਰਦਾ ਹੈ :—

## ਅਧਿਆਇ ਪਹਿਲਾ

"ੴ ਵਾਹਿਗੁਰੂ ਜੀ ਕੀ ਫ਼ਤਹ।"
"ਅਬ ਗੁਰਬਿਲਾਸ ਲਿਖ੍ਯਤੇ।
ਪਾਤਸ਼ਾਹੀ ਦਸਵੀਂ ਕੇ ਚਰਿਤ੍ਰ।"
"ਸਕਲ ਬਿਘਨ ਅਘ ਹਰਨ ਕੋ, ਤਿਮਰ ਤਪਤ ਅਗਿਆਨ।
ਗੁਰ ਨਾਨਕ ਗੋਬਿੰਦ ਸਿੰਘ ਬਿਨ, ਅਵਰ ਨ ਜਗ ਮਹਿ ਆਨ।੧।
"ਤ੍ਵਪ੍ਰਸਾਦਿ। ਖਾਲਸਾਵਾਚ।"
"ਆਦਿ ਪੁਰਖ ਬਿਨਵੌ ਕਰਤਾਰਾ।
ਜਾਸ ਕੀਨ ਯਹਿ ਸਕਲ ਪਸਾਰਾ।
ਏਕ ਅਨੇਕ ਸਕਲ ਘਟ ਬਾਸੀ।

ਅਚੁੱਤ, ਅਲਖ, ਪੁਰਖ ਅਬਿਨਾਸੀ ।੨।"

ਇਸ ਤਰਾਂ ਅਕਾਲਪੁਰਖ ਦੀ ਅਰਾਧਨਾ ਕਰਕੇ ਕਵੀ ਫਿਰ ਗੁਰਦੇਵ ਦੀ ਸਿਫਤ ਸਾਲਾਹ ਕਰਦਾ ਹੈ ।

"ਧੰਨ ਧੰਨ ਸਤਿਗੁਰ ਕਰਤਾਰਾ ।
ਜਾਸੁ ਕੀਯੋ ਯਹ ਪੰਥ ਸੁਧਾਰਾ ।੭।"

(ਪਰ ਦਸਮ ਗ੍ਰੰਥ ਵਿਚ ਦਰਜ 'ਸ਼ਸਤਰ ਮਾਲਾ' ਤੋਂ ਕਵੀ ਕੁਛ ਟਪਲਾ ਖਾ ਗਿਆ ਹੈ । ਲਿਖਦਾ ਹੈ)

"ਮੈ ਯਹ ਪ੍ਰਗਟ ਕਾਲਕਾ ਜਾਨੀ ।
ਸਸਤ੍ਰ ਨਾਮ ਜੋ ਮਾਲ ਬਖਾਨੀ ।
ਯਾ ਕੀ ਉਪਮਾ ਅਧਿਕ ਭਣਿੱਜੈ ।
ਬਿਦਯਾ ਨਿਧ ਪਟ ਤਰ ਕੋ ਦਿੱਜੈ ।੨੦।

ਅੱਗੇ ਸ਼ਸਤਰਾਂ ਦੀ ਉਪਮਾ ਹੈ । ਫਿਰ ਅਪਨੀ ਕਹਾਣੀ ਹੈ ।

"ਤਾਤ ਮਾਤ ਪ੍ਰਭ ਪੁਰ ਗਏ, ਬਾਰਕ ਬੈਸ ਮੰਝਾਰ ।
ਬਡੇ ਭ੍ਰਾਤ ਪ੍ਰਤਿ ਪਾਰਿਯੋ, ਲਿਖਨ ਪੜ੍ਹਨ ਦੈ ਪਯਾਰ ।੨੭।"

ਭਾਈ ਨਾਲ ਪੂਰਬ ਨੂੰ ਗਏ । 'ਨਾਨਕ ਮੱਤੇ' ਪੁਜੇ, ਤਾਂ ਵੱਡਾ ਭਰਾ ਪਰਲੋਕ ਸਿਧਾਰ ਗਿਆ । ਮਰਨ ਸਮੇਂ ਉਸਨੇ ਸਿਖਿਆ ਦਿਤੀ, ਕਿ ਗੁਰੂ ਦਾ ਲੜ ਨਾ ਛੱਡੀਂ ।

ਫਿਰ ਸੁੱਖਾ ਸਿੰਘ ਪਟਨਾ ਸਾਹਿਬ ਗਿਆ ਯਾਤਰਾ ਹਿਤ । ਓਥੇ ਗਿਆਰਾਂ ਮਹੀਨੇ ਰਹਿ ਕੇ ਬਾਣੀ ਦਾ ਅਧਿਐਨ ਕੀਤਾ ।

"ਸੁਪਨੈ ਦਰਸਨ ਭਯੋ, ਕ੍ਰਿਪਾ ਸਿੰਧ ਕੋ ਆਨ ।
ਸ਼ਸਤ੍ਰ ਨਾਮ ਕੀ ਮਾਲ ਕੋ, ਮਾਂਗਿਓ ਪ੍ਰਭ ਪੈ ਗਿਆਨ ।੩੫।"

(ਕਵੀ ਕਈ ਥਾਂਈਂ ਇਸਤਰਾਂ ਸ਼ਬਦ ਤੋੜ ਕੇ ਤੇ ਵਿਗਾੜ ਕੇ ਲਿਖਦਾ ਹੈ, ਜਿਵੇਂ ਏਥੇ "ਸ਼ਸਤ੍ਰ ਮਾਲਾ" ਨੂੰ "ਸ਼ਸਤ੍ਰ ਨਾਮ ਕੀ ਮਾਲ ਕੋ" ਲਿਖਿਆ ਹੈ ।)

(ਉਪ੍ਰੋਕਤ ਸੁਪਨੇ ਤੋਂ ਕਵੀ ਨੂੰ ਇਹ ਗ੍ਰੰਥ ਲਿਖਣ ਦੀ ਲਗਨ ਲੱਗੀ ।)

ਅੱਗੇ ਅਨੰਦਪੁਰ ਦੀ ਸਿਫ਼ਤ ਹੈ । ਫਿਰ 'ਗੁਰ ਬਿਲਾਸ' ਲਿਖੇ ਜਾਣ ਦਾ ਸੰਮਤ ਹੈ

"ਸੰਮਤ ਸਹਸ ਪੁਰਾਨ ਕਹਤ ਤਬ ।
ਅਰਧ ਸਹਸ ਫੁਨ ਚਾਰ ਗਨਤ ਸਬ ।
ਕੁਆਰ ਵਦੀ ਪੰਚਮ ਰਵਿ ਵਾਰਾ ।
ਗੁਰ ਬਿਲਾਸ ਲੀਨੋ ਅਵਤਾਰਾ ।੪੭।"

(ਐਤਵਾਰ, ਅੱਸੂ ਵਦੀ ਪੰਜ, ਸੰਮਤ ੧੮੫੪ ਬਿ.)

ਕਵੀ ਨਿਰਮਾਣਤਾ ਪਰਗਟ ਕਰਦਾ ਹੈ ।

"ਕਬਿ ਕੋ ਬਿਦ ਗਯਾਨੀ ਨਹੀਂ, ਨਹਿ ਪੰਡਤ ਬਰ ਧੀਰ ।
ਪ੍ਰੇਮ ਕਥਾ ਕੇ ਕਾਰਨੇ, ਬਰਨਤ ਹੈ ਇਹ ਕੀਰ ।੫੦।"

(ਗੁਰੂ ਸਾਹਿਬਾਨ ਦੀ ਉਸਤਤ ਹੈ ।)

"ਅਚੁੱਤ, ਅਲਖ, ਅਭੇਵ, ਸ੍ਰੀ ਨਾਨਕ ਸਾਹਿਬ ਸਬਲ।
ਆਦਿ ਰੂਪ ਗੁਰਦੇਵ, ਪਾਰਬ੍ਰਹਮ ਪੂਰਨ ਬ੍ਰਹਮ।੫੯।"

(ਗੀਤਾ ਦੇ ਅਸਰ ਅਧੀਨ, ਗੁਰੂ ਨਾਨਕ ਦੇਵ ਜੀ ਨੂੰ ਪਾਰਬ੍ਰਹਮ ਮੰਨਦਾ ਹੈ।)

ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ, ਗੁਰੂ ਹਰਿਰਾਇ, ਤੇ ਅੱਗੇ ਅੱਠਵੇਂ ਗੁਰੂ ਹਰਿਕ੍ਰਿਸ਼ਨ ਬਾਰੇ ਕੁਛ ਵਿਸਥਾਰ ਹੈ। ਅੱਠਵੇਂ ਗੁਰੂ ਦਿੱਲੀ ਗਏ। ਰਾਜਾ (ਜੈ ਸਿੰਘ) ਦੀ ਰਾਣੀ ਨੇ ਪਰਖ ਕਰਨੀ ਚਾਹੀ ਤਾਂ ਅੱਠਵੇਂ ਗੁਰੂ ਬਾਕੀ ਦਾਸੀਆਂ ਨੂੰ ਛੱਡ ਕੇ ਰਾਣੀ ਦੀ ਗੋਦ ਵਿਚ ਜਾ ਬੈਠੇ।

ਸਿੱਖਾਂ ਨੇ ਕਿਹਾ, ਕਿ ਬਾਦਸ਼ਾਹ ਨੇ ਆਪ ਜੀ ਨੂੰ ਮਿਲਨ ਵਾਸਤੇ ਬੁਲਾਇਆ ਹੈ। ਗੁਰੂ ਜੀ ਨੇ ਕਿਹਾ,

"ਸ੍ਰੀ ਮੁਖ ਬਚਨ ਕਹੇ ਇਹ ਭਾਇ।
ਹਮ ਨਹੀਂ ਮਸਤਕ ਲਗਨਾ ਜਾਇ।
ਨਾ ਮਲੇਛ ਕੋ ਦਰਸਨ ਦੇਨਾ।
ਆਪ ਜਾਇ ਤਾ ਕੋ ਨਹੀ ਲੇਨਾ।੭੫।"

ਅੰਤ ਸਮੇਂ ਸੰਗਤ ਨੇ ਪੁਛਿਆ,

"ਸੰਗਤਿ ਕਹੀ, ਪ੍ਰਭੂ ਜਗਨਾਥਾ।
ਸੰਗਤਿ ਕਹਾਂ ਨਿਵਾਵੈ ਮਾਥਾ।
ਬਾਬਾ ਸਹੀ ਬਕਾਲੈ ਆਹਿ।
ਢੂੰਢ ਲੇਹੁ ਤਾਂ ਕੋ ਕਰ ਚਾਹਿ।੭੯।"

੧੭੨੧ ਬਿ. ਚੇਤ ਸੁਦੀ ਚੌਦਹ, ਬੁਧਵਾਰ ਨੂੰ ਅੱਠਵੇਂ ਗੁਰਦੇਵ ਜੋਤੀ ਜੋਤਿ ਸਮਾ ਜਏ।

ਸੁੰਦਰ ਨਗਰ ਬਕਾਲੇ ਵਿਚ ਗੁਰੂ ਤੇਗ਼ ਬਹਾਦਰ ਜੀ ਰਹਿੰਦੇ ਸਨ। ਅੱਠਵੇਂ ਗੁਰੂ ਦਾ ਵਰ ਸੁਣ ਕੇ ਬਾਈ ਸੋਢੀ ਹੋਰ ਆ ਕੇ ਗੁਰੂ ਬਣ ਬੈਠੇ।

"ਸਰਬ ਗੁਰੂ ਨਿਜ ਕੋ ਕਹਵਾਈ।
ਬਾਈ ਬੈਠ ਮੰਜੀਅਨ ਲਾਈ।...੮੮।"

(ਵੇਖੋ ਵੇਖੀ ਸਭ ਬਾਈ ਲਿਖੀ ਗਏ ਹਨ, ਪਰ ਕਿਸੇ ਇਹ ਪੜਤਾਲ ਨਹੀਂ ਕੀਤੀ ਕਿ ਉਸ ਸਮੇਂ ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ ਬਾਈ ਹੈ ਹੀ ਨਹੀਂ ਸਨ।)

ਮੱਖਣ ਸ਼ਾਹ ਦੱਖਣ ਦਾ ਬਿਉਪਾਰੀ ਸੀ, ਜਿਸਦਾ ਲੱਖ ਬੈਲ ਭਾਰ ਢੋਣ ਵਾਸਤੇ ਚਲਦਾ ਸੀ। ਉਹ ਬਕਾਲੇ ਆਇਆ, ਤਾਂ ਪਤਾ ਲੱਗਾ ਕਿ ਓਥੇ ਬਾਈ ਗੁਰੂ ਬਣੇ ਬੈਠੇ ਹਨ। ਮੱਖਣ ਸ਼ਾਹ ਹਰ ਇਕ ਅੱਗੇ ਪੰਜ ਪੰਜ ਮੋਹਰਾਂ ਮੱਥਾ ਟੇਕਦਾ ਗਿਆ। ਬਾਈਆਂ ਵਿਚੋਂ ਕਿਸੇ ਉਸਦੇ ਮਨ ਦਾ ਸ਼ੰਕਾ ਦੂਰ ਨਾ ਕੀਤਾ, ਤਾਂ ਉਹ ਬਾਲਕਾਂ ਦੇ ਦੱਸੇ ਅਨੁਸਾਰ (ਗੁਰੂ) ਤੇਗ਼ ਬਹਾਦਰ ਦੇ ਦੁਆਰ ਗਿਆ। ਮਾਤਾ ਨਾਨਕੀ ਜੀ (ਗੁਰੂ) ਤੇਗ ਬਹਾਦਰ ਬਾਰੇ ਦਸਦੇ ਹਨ,

"ਤਬ ਕਹੀ ਮਾਤ, ਤੁਮ ਸੁਨਹੁ ਬੀਰ।

ਵਹ ਧਰਤ ਨਾਹਿ ਨਿਜ ਸੁਧ ਸਰੀਰ ।
ਤਜ ਖਾਨ ਪਾਨ ਅਰ ਧਨ ਪਿਆਸ ।
ਨਿਜ ਰਹਤ ਬੈਠ ਉਚੇ ਅਵਾਸ ।੧੦੭।...
ਘੂਮੰਤ ਐਸ, ਜਨ ਅਮਲ ਪੀਤ ।
ਆਰਕਤ ਨੇਤ੍ਰ, ਡਗ ਮਗਤ ਰੀਤ ।
ਜਨ ਸਵਾਂਗ ਕਛੁ ਰਿਖ ਤਰ ਸਹਾਰ ।
ਅਲਮਸਤ ਡੋਲ ਬਾਵਲ ਬਿਹਾਰ ।੧੧੧।
ਮੈ ਬੈਦ ਲੋਗ ਆਛੈ ਬੁਲਾਇ ।
ਸਬ ਰਹੀ ਤਾਹਿ ਨਾਟਿਕ ਦਿਖਾਇ ।
ਸਭ ਕਹੈਂ ਬੈਦ ਇਹ ਬਿਧਿ ਉਚਾਰ ।
ਇਹ ਸਾਧ ਰੂਪ, ਨਹਿ ਕੋ ਅਜਾਰ ।੧੧੨।"

(ਮਹਾਰਾਜ ਤਪ ਕਰਦੇ ਸਨ। ਮਾਤਾ ਜੀ ਦੇ ਮੂੰਹੋਂ ਏਹ ਵਿਆਖਿਆ ਫੱਬੀ ਨਹੀਂ।) ਅੱਗੇ ਛੇਵੇਂ ਗੁਰੂ ਜੀ ਦਾ ਜ਼ਿਕਰ ਹੈ।)

ਛੇਵੇਂ ਪਾਤਸ਼ਾਹ ਨੇ ਕਿਹਾ ਸੀ,

"ਅਸ ਕ੍ਰਿਪਾ ਸਿੰਧ ਸਾਹਿਬ ਅਵਤਾਰੁ ।
ਇਮ ਕਹੇ ਬਚਨ ਮੁਝ ਕੋ ਉਚਾਰ ।
ਇਹ ਧਰਾ ਭਾਰ ਸਭ ਕਰਮ ਦੂਰ ।
ਬਹਾਦਰੁ ਸੁ ਤੇਗ ਗੁਰ ਬਰ ਹਜੂਰ ।੧੧੯।"

ਛੇਵੇਂ ਗੁਰੂ ਜੀ ਨੇ ਇਹ ਵੀ ਕਿਹਾ ਸੀ, ਕਿ ਇਸ ਦਾ ਪੁੱਤਰ ਆਪਣਾ ਪੰਥ ਚਲਾਇਗਾ। (ਮਾਤਾ ਜੀ ਕਹਿੰਦੇ ਹਨ) ਮੈਂ ਉਸ ਸਮੇਂ ਨੂੰ ਉਡੀਕ ਰਹੀ ਹਾਂ।

ਮਾਤਾ ਜੀ ਦੀ ਆਗਿਆ ਪਾ ਕੇ ਮੱਖਣ ਸ਼ਾਹ ਅੰਦਰ ਗਿਆ, ਤੇ ਦੂਸਰਿਆਂ ਵਾਂਗ ਪੰਜ ਮੋਹਰਾਂ ਧਰੀਆਂ। ਗੁਰੂ ਜੀ ਨੇ ਮੋਹਰਾਂ ਵੇਖ ਕੇ ਕਿਹਾ,

"ਕੈਸੇ ਹੈਂ ਯਹ ਮੁਹਰ ਸੁ ਪਾਂਚ ।
ਅਜਮਤ ਮਾਂਗਤ ਮੁਝ ਪੈ ਸਾਚੁ ।੧੨੮।
ਤਵਨ ਸਮੈ ਅਸ ਗਤ ਹੁਤੋ, ਤਨ ਮਨ ਅਰਪਤ ਪ੍ਰਾਨ ।
ਅਬ ਕਾਰਜ ਪੂਰਨ ਭਯੋ, ਅਜਮਤ ਮਾਂਗਤ ਆਨ ।੧੨੯।
ਮੁਹਰ ਪਾਂਚ ਸੌ ਪਾਂਚ ਜੋ ਮਨਤ ਹਮਾਰੀ ਦੇਹੁ ।
ਜੋ ਕੁਛ ਘਨੀ ਜੁ ਲੋਰ ਹੈ, ਹਮਰੀ ਕਰ ਫਿਰਿ ਲੇਹੁ ।੧੩੦।"

ਮੱਖਣ ਸ਼ਾਹ ਚਰਨਾਂ 'ਤੇ ਢਹਿ ਪਿਆ, ਤੇ ਪੰਜ ਸੌ ਮੋਹਰ ਭੇਟਾ ਧਰੀ। ਫਿਰ ਉਹਨੇ ਉੱਚੇ ਥਾਂ ਚੜ੍ਹ ਕੇ ਹੋਕਾ ਦਿਤਾ,

"ਚਢ ਊਚੇ ਨਿਜ ਮਹਲ ਨਿਧਾਨਾ ।
ਅਧਿਕ ਬੋਲ ਇਹ ਬਚਨ ਬਖਾਨਾ ।
ਲਾਧਾ ਗੁਰੂ ਸੰਗਤਿ ਜੀ ਟੋਰੀ ।

ਜਿਨ ਕੋਊ ਭਰਮੋ ਅਨ ਜਾ ਹੋਰੀ ।੧੩੬।"

ਢੰਡੋਰਾ ਸੁਣ ਕੇ ਸਾਰੀ ਸੰਗਤ ਉਸ ਪਾਸੇ ਆ ਗਈ, ਤੇ ਬੇਅੰਤ ਚੜ੍ਹਾਵਾ ਚੜ੍ਹਿਆ।

ਇਹ ਸਮਾਚਾਰ ਸੁਣ ਕੇ ਧੀਰ ਮੱਲ ਬੜਾ ਔਖਾ ਹੋਇਆ। ਉਹ ਆਪਣੇ ਆਦਮੀ ਲੈ ਕੇ ਜਾ ਪਿਆ, ਤੇ ਉਹਨੇ ਗੁਰੂ ਜੀ ਦਾ ਡੇਰਾ ਲੁੱਟ ਲਿਆ। ਸੰਗਤਾਂ ਨੂੰ ਪਤਾ ਲੱਗਾ, ਤਾਂ ਉਹਨਾਂ ਹੱਲਾ ਕਰ ਕੇ ਧੀਰ ਮੱਲ ਦਾ ਡੇਰਾ ਲੁੱਟ ਲਿਆ।

ਮਹਾਰਾਜ ਨੂੰ ਪਤਾ ਲੱਗਾ, ਤਾਂ ਉਹਨਾਂ ਸੰਗਤਾਂ ਨੂੰ ਕਿਹਾ, 'ਤੁਸਾਂ ਕਿਸ ਦੇ ਹੁਕਮ ਨਾਲ ਧੀਰ ਮੱਲ ਦਾ ਡੇਰਾ ਲੁਟਿਆ ਹੈ।' ਸੰਗਤਾਂ ਕਿਹਾ, 'ਜੀ ਉਸ ਦੀ ਵਧੀਕੀ ਵੇਖ ਕੇ ਸਾਥੋਂ ਜਰਿਆ ਨਹੀਂ ਗਿਆ।'

ਗੁਰੂ ਜੀ ਨੇ ਧੀਰ ਮੱਲ ਦਾ ਸਾਰਾ ਸਾਮਾਨ ਲੁੱਟਿਆ ਵਾਪਸ ਕਰ ਦਿਤਾ। ਆਪ ਹਜ਼ੂਰ ਬਕਾਲਾ ਛਡ ਕੇ ਤੁਰ ਪਏ। ਦਰਿਆ ਬਿਆਸ ਕਨਾਰੇ ਹਜ਼ੂਰ ਪੁੱਜੇ, ਤਾਂ ਇਕ ਸਿੱਖ ਨੇ ਕਿਹਾ, "ਜੀ, ਆਦਿ ਗੁਰੂ ਗ੍ਰੰਥ ਸਾਹਿਬ ਅਸਾਂ ਨਹੀਂ ਦਿਤਾ।" ਗੁਰੂ ਜੀ ਨੇ ਕਿਹਾ, 'ਇਹ ਵੀ ਵਾਪਸ ਕਰਨਾ ਹੋਵੇਗਾ।'

ਸੰਗਤਾਂ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਗੁਰੂ ਗ੍ਰੰਥ ਸਾਹਿਬ ਨਦੀ ਵਿਚ ਅਮਾਨਤ ਰੱਖ ਦਿਤਾ। ਇਸ ਦੀ ਖ਼ਬਰ ਧੀਰ ਮੱਲ ਨੂੰ ਭੇਜ ਦਿਤੀ।

ਧੀਰ ਮੱਲ ਨੇ ਪੰਧਰਵੇਂ ਦਿਨ ਆ ਕੇ ਗੁਰੂ ਗ੍ਰੰਥ ਸਾਹਿਬ ਪਾਣੀ ਵਿਚੋਂ ਕਢਿਆ, ਜੋ ਬਿਲਕੁਲ ਸੁੱਕਾ ਸੀ।

ਨੌਂਵੇਂ ਗੁਰੂ ਕੀਰਤਪੁਰ ਜਾ ਪੁੱਜੇ।

ਛੇਵੇਂ ਗੁਰੂ ਨੇ ਮਾਤਾ ਨਾਨਕੀ ਜੀ ਨੂੰ ਵਰ ਦਿਤਾ ਸੀ।

"ਉਨ ਸਭ ਹੂ ਤੇ ਅਧਿਕ ਬਡ, ਤੁਮਰੋ ਹੋਗ ਪ੍ਰਤਾਪ।
ਸੰਗਤ ਕੀ ਸੇਵਾ ਕਰੋ, ਨਗਰ ਬਸਾਵਹੁ ਆਪ ।੧੫੮।
ਰਿੱਧ ਸਿੱਧ ਬਡ ਲਛਮੀ ਬਡ ਜੋਧਾ ਅਵਤਾਰ।
ਤੁਮਰੇ ਗ੍ਰਿਹ ਮਹਿ ਹੋਹਿੰਗੇ, ਜਗਤ ਪੂਜ ਕਰਤਾਰ ।੧੫੯।"

(ਦਸਵੇਂ ਪਾਤਸ਼ਾਹ ਨੂੰ 'ਕਰਤਾਰ' ਕਹਿਣਾ, ਹਜ਼ੂਰ ਦੇ ਆਪਣੇ ਆਸ਼ੇ ਦੇ ਉਲਟ ਹੈ। ਪਰ ਕਵੀ ਕਈ ਵਾਰ ਸ਼ਰਧਾ ਨਾਲ ਐਸਾ ਕਹਿ ਹੀ ਜਾਂਦੇ ਹਨ।)

ਉਹਨਾਂ ਬਚਨਾਂ ਨੂੰ ਯਾਦ ਕਰ ਕੇ ਮਾਤਾ ਜੀ ਨੇ 'ਚੱਕ ਨਾਨਕੀ' ਵਸਾਇਆ। (ਜਿਸ ਦਾ ਨਾਮ ਪਿਛੋਂ ਅਨੰਦਪੁਰ ਪ੍ਰਸਿੱਧ ਹੋਇਆ।)

ਇਹ ਨਗਰ ਜਗ੍ਹਾ ਮੁੱਲ ਖ਼ਰੀਦ ਕੇ ਵਸਾਇਆ।

ਇਕ ਰਾਤ ਸੁੱਤੇ ਪਏ ਗੁਰਦੇਵ ਜਾਗੇ, ਤਾਂ ਇਕ ਬਹੁਤ ਵੱਡਾ ਦੈਂਤ ਵੇਖਿਆ। ਉਹਦੇ ਸਿਰ 'ਤੇ ਸਿੰਗ ਤੇ ਬਹੁਤ ਵੱਡਾ ਆਕਾਰ ਸੀ। ਉਹ ਕਿਲਕਾਰੀ ਮਾਰਦਾ ਆਇਆ। ਉਹਨੇ ਆਪਣਾ ਨਾਮ 'ਮਾਖੋ' ਦੱਸਿਆ। ਉਸ ਨੇ ਕਿਹਾ, 'ਇਕ ਮੈਨੂੰ ਦੇਵੀ ਦਾ ਡਰ ਹੈ, ਤੇ ਇਕ ਤੁਹਾਡਾ। ਮੈਂ ਇਸ ਪਿੱਪਲ ਉੱਤੇ ਰਹਿੰਦਾ ਹਾਂ।"

ਫਿਰ ਦੈਂਤ ਦੀ ਇਸਤਰੀ—ਸਣੇ ਪੁੱਤਰ ਦੇ—ਆ ਗਈ। ਉਹ ਵੀ ਡਰਾਉਣ

ਲੱਗੀ। ਅੱਗੋਂ ਗੁਰੂ ਜੀ ਨੇ ਤੀਰ ਕਮਾਨ ਸੰਭਾਲ ਕੇ ਕਿਹਾ,

"ਯੌਂ ਲਖ ਕਰ ਮਹਾਰਾਜ ਜੂ ਧਨੁਖ ਬਾਨ ਕਰ ਧਾਰ।
'ਕੈ ਮਾਰਤ ਹੋ ਭਾਲ ਤੁਹਿ, ਕੈ ਇਹ ਰਪੂ ਨਿਵਾਰ'।੧੭੦।"

ਦੈਂਤ ਨੇ ਭੈਭੀਤ ਹੋ ਕੇ ਬੇਨਤੀ ਕੀਤੀ, 'ਮੈਂ ਆਪ ਜੀ ਦੀ ਸ਼ਰਨ ਹਾਂ। ਮੈਨੂੰ ਮਾਰੋ ਨਾ। ਮੈਂ ਏਥੇ ਸੱਤ ਸੌ ਬਰਸ ਤੋਂ ਰਹਿ ਰਿਹਾ ਹਾਂ।"

ਗੁਰਦੇਵ ਨੇ ਫ਼ਰਮਾਇਆ, "ਤੂੰ ਸਰਹਿੰਦ ਜਾ ਵੱਸ।"

ਦੈਂਤ ਦੇ ਫਿਰ ਬੇਨਤੀ ਕਰਨ ਉਤੇ ਗੁਰੂ ਜੀ ਨੇ ਕਿਹਾ, 'ਤੇਰਾ ਨਾਮ ਰਹੇਗਾ। ਪਹਾੜੀਏ ਹਿੰਦੂ ਇਸ ਥਾਂ ਨੂੰ ਮਾਖੋਵਾਲ ਕਿਹਾ ਕਰਨਗੇ।"

ਫਿਰ ਦੈਂਤ ਸਰਹਿੰਦ ਜਾ ਵੱਸਿਆ।

# ਅਧਿਆਇ ਦੂਜਾ

"ਰਵੀ ਨਾਨਕੀ ਨਿਜ ਮਾਤ ਕਉ, ਇਹ ਠੌਰ ਡੇਰ ਲਵਾਇ।
ਦੀਨ ਬੰਧ ਦਯਾਲ ਸਾਹਿਬ, ਖਗ ਬਹਾਦਰ ਰਾਇ।...੧।"

(ਉਸ ਸਮੇਂ ਦਾ ਲਿਖਣ ਢੰਗ। ਤੇਗ ਬਹਾਦਰ' ਦੀ ਥਾਂ 'ਖਗ ਬਹਾਦਰ' ਲਿਖਿਆ ਹੈ।)

ਮਾਤਾ ਨਾਨਕੀ ਜੀ ਨੂੰ ਮਾਖੋਵਾਲ ਛੱਡ ਕੇ ਗੁਰੂ ਜੀ ਤੀਰਥਾਂ ਨੂੰ ਤੁਰ ਪਏ। ਪਹਿਲਾਂ ਕੁਰਖੇਤਰ ਪੁੱਜੇ। ਓਥੋਂ ਚੱਲ ਕੇ ਹਰਦੁਆਰ ਪੁੱਜੇ।

(ਏਥੇ ਕੁਛ 'ਨਾਨਕ ਮਤੇ' ਦਾ ਜ਼ਿਕਰ ਹੈ।)

ਫਿਰ ਗੁਰਦੇਵ ਪਰਿਯਾਗ (ਅਲਾਹਾਬਾਦ) ਤ੍ਰਿਬੇਣੀ ਪੁੱਜੇ।

(ਤ੍ਰਿਬੇਣੀ ਦੀ ਸਿਫ਼ਤ ਹੈ।)

ਕੁਛ ਦਿਨ ਪਰਿਯਾਗ ਗੁਜ਼ਾਰ ਕੇ ਹਜ਼ੂਰ ਕਾਸ਼ੀ ਪਹੁੰਚੇ।

ਫਿਰ ਮਹਾਰਾਜ ਸੰਗਤਾਂ ਨੂੰ ਤਾਰਦੇ ਪਟਨੇ ਜਾ ਟਿਕੇ।

(ਕਈ ਥਾਂਵਾਂ 'ਤੇ ਬੜੇ ਸੁੰਦਰ ਵਿਚਾਰ ਦਿਤੇ ਹਨ। ਵੇਖੋ, ਸ਼ਰਧਾ ਹੈ)

"ਐਸੋ ਸੁਖ ਜਗਤ ਨਹ ਕੋਈ।
ਜੋ ਗੁਰ ਮਿਲੈ ਸਿੱਖ ਮਨ ਹੋਈ।੩੩।"

ਇਕ ਸਿੱਖ ਦੇ ਪੁਛਣ 'ਤੇ ਗੁਰੂ ਜੀ ਨੇ ਪਟਨੇ ਦੀ ਸਾਖੀ ਸੁਣਾਈ। ਇਹ ਨਗਰ ਪਹਿਲਾਂ ਰਾਜਾ ਹਰੀ ਚੰਦ ਨੇ ਵਸਾਇਆ ਸੀ। ਹਰੀ ਚੰਦ ਨੇ ਬਹੁਤ ਜੱਗ ਕੀਤੇ। ਰਾਜਾ ਇੰਦਰ ਨੂੰ ਡਰ ਪੈਦਾ ਹੋ ਗਿਆ, ਕਿ ਹਰੀ ਚੰਦ ਮੇਰਾ ਸਿੰਘਾਸਣ ਨਾ ਖੋਹ ਲਵੇ। ਇੰਦਰ ਨੇ ਮੁਨੀ ਵਿਸਵਾ ਮਿੱਤਰ ਨੂੰ ਭੇਜਿਆ, ਕਿ ਹਰੀ ਚੰਦ ਹੋਰ ਜੱਗ ਨਾ ਕਰ ਸੱਕੇ।

ਵਿਸਵਾ ਮਿੱਤਰ ਸੂਰ (ਮਿਰਗ ?) ਦੀ ਸ਼ਕਲ ਵਟਾ ਕੇ ਰਾਜੇ ਦੇ ਬਾਗ਼ ਵਿਚ ਆ ਵੜਿਆ। ਰਾਜਾ ਘੋੜੇ ਤੇ ਚੜ੍ਹ ਕੇ ਉਸ ਦੇ ਮਗਰ ਲਗ ਪਿਆ। ਜੰਗਲ ਵਿਚ ਜਾ ਕੇ ਵਿਸਵਾ ਮਿੱਤਰ ਨੇ ਫਿਰ ਮੁਨੀ ਵਾਲੀ ਸ਼ਕਲ ਵਟਾ ਲਈ ਤੇ ਇਕ ਤਾਲ 'ਤੇ ਬੈਠ

ਗਿਆ। ਰਾਜੇ ਨੇ ਉਸ ਤੋਂ ਆਪਣੇ ਸ਼ਕਾਰ ਬਾਰੇ ਪੁੱਛਿਆ, ਤਾਂ ਅੱਗੋਂ ਪੰਡਤ (ਮੁਨੀ) ਆਪਣਾ ਰੋਣਾ ਲੈ ਬੈਠਾ। ਰਾਜੇ ਨੇ ਕਾਰਨ ਪੁੱਛਿਆ, ਤਾਂ ਪੰਡਤ ਨੇ ਕਿਹਾ, ਕਿ ਮੇਰਾ ਦੁੱਖ ਕੇਵਲ ਰਾਜਾ ਹਰੀ ਚੰਦ ਹੀ ਦੂਰ ਕਰ ਸਕਦਾ ਹੈ। ਰਾਜੇ ਨੇ ਕਿਹਾ, ਮੈਂ ਹੀ ਹਰੀ ਚੰਦ ਹਾਂ। ਤਾਂ ਪੰਡਤ ਨੇ ਸੱਠ ਭਾਰ ਸੋਨਾ ਮੰਗਿਆ। ਰਾਜੇ ਨੇ ਕਿਹਾ, ਕਿ ਪਟਨੇ ਚੱਲ ਕੇ ਦੇ ਦਿਆਂਗਾ। ਤਾਂ ਬਿਸਵਾ ਮਿੱਤਰ ਨੇ ਰਾਜੇ ਤੋਂ ਉਥੋਂ ਹੀ ਚੁਲੀ ਛੁਡਾ ਲਈ।

ਨੱਗਰ ਪਹੁੰਚੇ, ਤਾਂ ਰਿਖੀ ਨੇ ਛਲ ਕਰ ਕੇ ਰਾਜੇ ਦੇ ਸਾਰੇ ਖ਼ਜ਼ਾਨੇ ਛਾਰ ਕਰ ਦਿਤੇ। ਰਿਖੀ ਸੋਨਾ ਮੰਗੇ। ਰਾਜੇ ਨੇ ਢੰਡੋਰਾ ਦਿਤਾ, ਕਿ ਕੋਈ ਮੈਨੂੰ ਮੁੱਲ ਲੈ ਲਵੇ, ਤੇ ਪੰਡਤ ਨੂੰ ਸੋਨਾ ਦੇ ਦੇਵੇ। ਪਰ ਪਟਨੇ ਵਿਚ ਕੋਈ ਖ਼ਰੀਦਣਾ ਨਾ ਮੰਨਿਆਂ।

ਅੰਤ ਰਾਜਾ ਰਾਣੀ ਤੇ ਲੜਕਾ ਕਾਸ਼ੀ (ਬਨਾਰਸ) ਪੁਜੇ।

ਰਾਣੀ ਤੇ ਲੜਕਾ ਇਕ ਪੰਡਤ ਨੇ ਚਾਲੀ ਭਾਰ ਸੋਨੇ* ਬਦਲੇ ਖ਼ਰੀਦ ਲਏ। ਵੀਹ ਭਾਰ ਸੋਨੇ ਬਦਲੇ ਰਾਜੇ ਨੂੰ ਇਕ ਚੰਡਾਲ ਨੇ ਖ਼ਰੀਦ ਲਿਆ, ਤੇ ਮੁਰਦਾ ਘਾਟ ਉਤੇ ਨੌਕਰੀ ਦਿਤੀ।

ਇਕ ਰਾਤ ਰਾਜੇ ਨੇ ਆਪਣੇ ਆਪ ਨੂੰ ਚੰਡਾਲ ਦੇ ਰੂਪ ਵਿਚ ਵੇਖਿਆ।

ਮੁਨੀ ਨੇ ਰਾਜੇ ਦਾ ਪੁੱਤਰ ਮਾਰ ਦਿਤਾ। ਰਾਣੀ ਪੁੱਤਰ ਦੀ ਲੋਥ ਲੈ ਕੇ ਸ਼ਮਸ਼ਾਨ ਘਾਟ ਪੁੱਜੀ। ਮੁਰਦੇ ਦੀ ਫ਼ੀਸ ਵਜੋਂ ਰਾਣੀ ਨੇ ਸਿਰ ਦਾ ਕੀਮਤੀ ਦੁਪੱਟਾ ਦਿਤਾ, ਤੇ ਬੱਚੇ ਨੂੰ ਗੰਗਾ ਕਨਾਰੇ ਲੈ ਗਈ, ਤੇ ਬਹਿ ਕੇ ਵਿਰਲਾਪ ਕਰਨ ਲੱਗੀ। ਰਾਣੀ ਵੱਲ ਵੇਖ ਕੇ ਇਕ ਚੋਰ ਦੇ ਮਨ ਦਯਾ ਜਾਗੀ। ਉਹਨੇ ਰਾਜੇ ਦਾ ਘਰ ਲੁਟਿਆ, ਤੇ ਜਾਂਦਾ ਹੋਇਆ ਇਕ ਹਾਰ ਰਾਣੀ ਦੇ ਗਲ ਪਾ ਗਿਆ। ਰਾਣੀ ਆਪਣੇ ਗ਼ਮ ਵਿਚ ਬੇਸੁਧ ਸੀ। ਉਹਨੂੰ ਕੋਈ ਗਿਆਨ ਨਹੀਂ ਸੀ। ਰਾਜੇ ਦੇ ਨੌਕਰਾਂ ਨੇ ਰਾਣੀ ਨੂੰ ਫੜ ਲਿਆ। ਰਾਣੀ ਨੂੰ ਮੌਤ ਦੀ ਸਜ਼ਾ ਹੋਈ। ਹਰੀ ਚੰਦ ਨੂੰ ਹੁਕਮ ਹੋਇਆ, ਕਿ ਇਸ ਨੂੰ ਕਤਲ ਕਰੋ। ਹਰੀ ਚੰਦ ਨੇ ਹੁਕਮ ਮੰਨਿਆ। ਜਦ ਉਹ ਰਾਣੀ ਨੂੰ ਕਤਲ ਕਰਨ ਲੱਗਾ, ਤਾਂ ਈਸ਼ਵਰ ਨੇ ਹਰੀ ਚੰਦ ਦਾ ਪੁੱਤਰ ਵੀ ਜ਼ਿੰਦਾ ਕਰ ਦਿਤਾ, ਤੇ ਉਸ ਨੂੰ ਫਿਰ ਰਾਜ ਭਾਗ ਸੌਂਪ ਦਿਤਾ। ਕਵੀ ਲਿਖਦਾ ਹੈ, ਇਹ ਕਥਾ ਮਾਰਕੰਡੇ ਪੁਰਾਣ ਵਿਚ ਹੈ।

(ਪਰ ਮਹਾਤਮਾ ਗਾਂਧੀ ਜੀ ਤਾਂ ਕਹਿੰਦੇ ਹਨ, ਰਾਜਾ ਹਰੀ ਚੰਦ ਹੋਇਆ ਹੀ ਨਹੀਂ। ਇਹ ਕਲਪਤ ਕਹਾਣੀ ਹੈ। ਪੁਰਾਣੇ ਲਿਖਾਰੀ ਪੁਰਾਣਕ ਕਥਾਵਾਂ ਦਾ ਆਮ ਜ਼ਿਕਰ ਕਰਿਆ ਕਰਦੇ ਸਨ।)

ਗੁਰੂ ਜੀ ਅੱਗੇ ਪੂਰਬ ਦੇ ਤੀਰਥਾਂ 'ਤੇ ਵੀ ਗਏ। ਜੈ ਪੁਰ ਦਾ ਰਾਜਾ ਮਾਨ ਸਿੰਘ ਗੁਰੂ ਜੀ ਨੂੰ ਨਾਲ ਲੈ ਗਿਆ।

(ਰਾਜਾ ਮਾਨ ਸਿੰਘ ਨਹੀਂ, ਇਹ ਰਾਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਸੀ।)

ਬਾਦਸ਼ਾਹ ਰਾਜੇ ਨਾਲ ਨਾਰਾਜ਼ ਸੀ। ਇਸ ਲਈ ਰਾਜੇ ਨੂੰ ਪੂਰਬ ਦੀ ਮੁਹਿੰਮ ਉਤੇ

---

* ਇਕ ਭਾਰ ਸੋਨਾ ਬਰਾਬਰ ਅੱਠ ਹਜ਼ਾਰ ਤੋਲਾ ਜਾਂ ਇਕ ਸੌ ਸੇਰ ਦੇ। ਮਹਾਨ ਕੋਸ਼, ਪੰਨਾ ੬੯੪

ਭੇਜ ਦਿਤਾ। ਰਾਜੇ ਨੇ ਕਾਮ ਰੂਪ ਦੇਸ ਤੇ ਬੰਗਾਲ ਜਿੱਤ ਲਏ।

(ਕਵੀ ਏਥੇ ਮਰਦਾਨੇ ਨੂੰ ਛੱਤਰਾ ਬਨਾਉਣ ਬਾਰੇ ਵੀ ਲਿਖਦਾ ਹੈ।)

"ਮਰਦਾਨਾ ਕੀਨੋ ਜਿਹ ਮੇਢਾ।
ਵਹੈ ਦੇਸ ਜੀਤਯੋ ਤਿਨ ਟੇਢਾ।੧੪੪।"

ਗੁਰੂ ਜੀ ਦਾ ਪਰਵਾਰ ਪਿਛੇ ਪਟਣੇ ਹੀ ਰਿਹਾ।

# ਅਧਿਆਇ ਤੀਜਾ

ਧਰਤੀ ਦੀ ਪੁਕਾਰ ਸੁਣ ਕੇ ਈਸ਼ਵਰ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਭੇਜਿਆ।

ਪਿਛਲੇ ਜਨਮ ਮਹਾਰਾਜ ਹੇਮ ਕੁੰਟ ਉਤੇ ਤਪ ਕਰਦੇ ਸਨ।

ਈਸ਼ਵਰ ਨੇ ਪ੍ਰਸੰਨ ਹੋ ਕੇ ਕਿਹਾ, "ਮੇਰਾ ਪੁੱਤਰ ਬਣ ਕੇ ਮਾਤ ਲੋਕ ਵਿਚ ਜਾਓ। (ਬਚਿਤ੍ਰ ਨਾਟਕ ਦੀ ਹੀ ਕਥਾ ਹੈ।)

ਦਸਮੇਸ਼ ਜੀ ਪਰਗਟ ਹੋਏ,

"ਸੰਮਤ ਸਤਰਹ ਸਰਸ ਭਣਿਜੈ।
ਬੀਸ ਤੀਨ ਸੰਗ ਬਰਖ ਗਣਿਜੈ।
ਮਹਿ ਪੰਖ ਪੁਨ ਅਧਿਕ ਸੁ ਚੀਨੈ।
ਜਗਤ ਪ੍ਰਵੇਸ਼ ਕ੍ਰਿਪਾ ਨਿਧਿ ਕੀਨੈ।"

(ਮਹੀਨਾ ਪੋਹ, ਸੰਮਤ ੧੭੨੩ ਬਿ.)

ਪਟਣੇ ਤੋਂ ਓਸੇ ਸਮੇਂ ਨੌਵੇਂ ਗੁਰੂ ਜੀ ਨੂੰ ਵਧਾਈ ਭੇਜੀ ਗਈ।

ਬਾਲ ਚੋਜ ਤੇ ਗੁਰੂ ਜੀ ਦੀ ਸਿਫ਼ਤ ਹੈ।

ਬਾਲਕ ਗੁਰੂ ਕਦੇ ਸ਼ਸਤਰਾਂ ਦੀ ਪੂਜਾ ਕਰਦੇ ਹਨ। ਤੇ ਕਦੇ ਆਈਆਂ ਇਸਤ੍ਰੀਆਂ ਨੂੰ ਪੁੱਤਰਾਂ ਦਾ ਵਰ ਦੇਂਦੇ ਹਨ।

ਘਰ ਵਿਚ ਖੂਹ ਹੈ। ਓਥੋਂ ਇਸਤਰੀਆਂ ਪਾਣੀ ਭਰਨ ਆਉਂਦੀਆਂ ਹਨ। ਇਕ ਦਿਨ ਇਕ ਮੁਸਲਮਾਨ ਇਸਤਰੀ ਪਾਣੀ ਭਰਨ ਆਈ। ਗੁਰੂ ਜੀ ਨੇ ਉਸ ਦੇ ਮੱਥੇ ਵਿਚ ਗੁਲੇਲਾ ਮਾਰਿਆ। ਉਹਦੇ ਮੱਥੇ ਵਿਚੋਂ ਲਹੂ ਨਿਕਲ ਆਇਆ। ਉਹਨੇ ਮਾਤਾ ਜੀ ਕੋਲ ਸ਼ਕਾਇਤ ਕੀਤੀ। ਮਾਤਾ ਜੀ ਨੇ ਉਸ ਨੂੰ ਕੁਛ ਮਾਇਆ ਦੇ ਕੇ ਸ਼ਾਂਤ ਕੀਤਾ। ਤੇ ਖੂਹ ਨੂੰ ਸਰਾਪ ਦੇ ਦਿਤਾ, ਇਹ ਖਾਰਾ ਹੋ ਜਾਵੇ। ਤਾਂ ਖੂਹ ਖਾਰਾ ਹੋ ਗਿਆ।

ਨੌਂਵੇਂ ਪਾਤਸ਼ਾਹ ਦੀ ਚਿੱਠੀ ਆਈ, ਕਿ ਸਾਨੂੰ ਰਾਜਾ ਆਪਣੇ ਨਾਲ ਹੀ ਪੱਛਮ ਨੂੰ ਲੈ ਚਲਿਆ ਹੈ, ਸੋ ਤੁਸੀਂ ਵੀ ਪੰਜਾਬ ਨੂੰ ਆ ਜਾਵੋ।

(ਕਵੀ ਦਾ ਮਤਲਬ ਹੈ, ਕਿ ਆਸਾਮ ਤੋਂ ਵਾਪਸੀ ਸਮੇਂ ਨੌਂਵੇਂ ਪਾਤਸ਼ਾਹ ਪਟਨੇ ਨਹੀਂ ਆਏ। ਪਰ ਕੁਛ ਇਤਿਹਾਸਕਾਰਾਂ ਦੀ ਰਾਏ ਹੈ, ਕਿ ਵਾਪਸੀ ਸਮੇਂ ਮਹਾਰਾਜ ਪਟਨੇ ਵੀ ਕੁਛ ਸਮਾਂ ਰਹਿ ਕੇ ਆਏ ਹਨ।)

ਦਸਵੇਂ ਪਾਤਸ਼ਾਹ ਨੇ ਵੀ ਪਟਨੇ ਤੋਂ ਤਿਆਰੀ ਕਰ ਲਈ। ਸੰਗਤ ਦੀ ਬੇਨਤੀ

ਸੁਣ ਕੇ ਪੰਘੂੜਾ ਸੰਗਤ ਨੂੰ ਦੇ ਦਿਤਾ।

ਗੁਰੂ ਗੋਬਿੰਦ ਰਾਏ ਜੀ ਤੁਰੇ, ਤਾਂ ਸੰਗਤ ਦੂਰ ਤਕ ਤੋਰਨ ਆਈ।

ਸਾਹਿਬਜ਼ਾਦਾ ਜੀ ਕਾਸ਼ੀ (ਬਨਾਰਸ) ਆ ਠਹਿਰੇ। ਬਨਾਰਸ ਦੀ ਸਿਫ਼ਤ ਹੈ।

ਗੁਰੂ ਤੇਗ ਬਹਾਦਰ ਜੀ ਜਦ ਪਰਿਯਾਗ (ਅਲਾਹਾਬਾਦ) ਗਏ ਸਨ, ਤਾਂ ਪੰਡਤਾਂ ਦਾਨ ਮੰਗਿਆ ਸੀ।

"ਹੁਕਮ ਹੋਆ, ਮਾਂਗਹੁ ਦਿਜ ਅਬੈ।
ਜੋ ਤੁਮਰੇ ਚਿਤ ਬਾਂਛਤ ਸਬੈ।
ਤਿਨ ਇਮ ਕਹੀ, ਜਗਤ ਅਵਤੰਸੁ।
ਦੀਜੈ ਦਾਨ ਹਮੈਂ ਸਰਬੰਸੁ।੧੮੦।"

(ਭਾਵ, ਪੰਡਤਾਂ ਨੇ ਓਦੋਂ ਹੀ ਗੁਰੂ ਜੀ ਪਾਸੋਂ 'ਸਰਬੰਸ ਦਾਨ' ਮੰਗ ਲਿਆ ਸੀ। ਓਦੋਂ ਲਿਖਣ ਦਾ ਕੁਛ ਐਸਾ ਹੀ ਰਿਵਾਜ ਸੀ, ਕਿ ਜਿਹੜੀ ਘਟਨਾ ਅਜੇ ਆਉਣ ਵਾਲੇ ਸਮੇਂ ਵਿਚ ਵਾਪਰਨੀ ਹੋਵੇ, ਉਸ ਬਾਰੇ ਪਹਿਲਾਂ ਹੀ ਭਵਿੱਖ ਬਾਣੀ ਹੋਈ ਸਾਬਤ ਕਰਨ ਦਾ ਯਤਨ ਕਰਨਾ।)

ਪੰਡਤ ਨੇ ਸਾਹਿਬ ਗੋਬਿੰਦ ਰਾਏ ਜੀ 'ਤੇ ਸਵਾਲ ਕੀਤਾ, ਕਿ ਆਪ ਛੱਤਰੀ ਹੋ ਕੇ ਦਾਨ ਕਿਉਂ ਲੈਂਦੇ ਹੋ।

ਹਜ਼ੂਰ ਨੇ ਕਿਹਾ, "ਅਸੀਂ ਕਿਸੇ ਕੋਲੋਂ ਮੰਗਦੇ ਨਹੀਂ। ਸ਼ਰਧਾਵਾਨ ਦੇਂਦੇ ਹਨ।

ਫਿਰ ਪੰਡਤਾਂ ਦੇ ਕਹਿਣ ਉਤੇ ਹਜ਼ੂਰ ਨੇ ਉਹਨਾਂ ਨੂੰ ਚਰਨ ਪਾਹੁਲ ਦਿਤੀ।

# ਅਧਿਆਇ ਚੌਥਾ

ਫਿਰ ਹਜ਼ੂਰ 'ਨਾਨਕ ਮਤੇ' ਗਏ। ਓਥੇ ਕੁਛ ਦਿਨ ਗੁਜ਼ਾਰ ਕੇ ਹਜ਼ੂਰ ਹਰਿਦੁਆਰ ਆ ਗਏ, ਤੇ ਹਰਿਦੁਆਰ ਤੋਂ ਲਖਨੌਰ ਆ ਪਹੁੰਚੇ।

ਮਹਾਰਾਜ ਲਖਨੌਰ ਵਿਚ ਬਾਲਕਾਂ ਨਾਲ ਖੇਡਿਆ ਕਰਦੇ। ਏਥੇ ਪੀਰ ਆਰਿਫ ਦੀਨ ਨਾਲ ਮੇਲ ਹੋਇਆ, ਜੋ ਮੁਲਤਾਨ ਤੋਂ ਆ ਰਿਹਾ ਸੀ। ਪੀਰ ਨੇ ਪਾਲਕੀ ਤੋਂ ਉਤਰ ਕੇ ਮਹਾਰਾਜ ਨੂੰ ਸਿਜਦਾ ਕੀਤਾ।

ਪੀਰ ਦੇ ਮੁਰੀਦਾਂ ਨੇ ਇਤਰਾਜ਼ ਕੀਤਾ, ਤਾਂ ਪੀਰ ਨੇ ਕਿਹਾ, ਇਹ ਅੱਲਾਹ ਦੇ ਖ਼ਾਸ ਨੂਰ ਹਨ।

ਏਥੇ ਨੌਂਵੇਂ ਗੁਰੂ ਜੀ ਦਾ ਹੁਕਮ ਪੁੱਜਾ, ਕਿ ਸਾਹਿਬਜ਼ਾਦਾ ਛੇਤੀ ਆ ਜਾਵੇ।

ਸਾਹਿਬਜ਼ਾਦਾ ਜੀ ਅਨੰਦਪੁਰ ਬਾਰੇ ਪੁਛਦੇ ਹਨ ਤੇ ਚਿੱਠੀ ਲਿਆਉਣ ਵਾਲਾ ਸਿੱਖ ਸਿਫ਼ਤ ਕਰਦਾ ਹੈ।

ਫਿਰ ਸਤਲੁਜ ਬਾਰੇ ਇਕ ਪੁਰਾਣਕ ਕਥਾ ਹੈ।

(ਏਥੇ ਫਿਰ ਥੋੜੀ ਜੇਹੀ ਵਿਸਵਾਮਿੱਤਰ ਤੇ ਵਸਿਸਟ ਦੀ ਕਥਾ ਹੈ।)

ਸਾਹਿਬ ਗੋਬਿੰਦਰਾਏ ਜੀ ਕੀਰਤਪੁਰ ਪੁੱਜੇ, ਤੇ ਸਭ ਗੁਰਧਾਮਾਂ ਦੇ ਦਰਸ਼ਨ ਕੀਤੇ।

ਏਥੋਂ ਚਲ ਕੇ ਹਜ਼ੂਰ ਅਨੰਦਪੁਰ ਜਾ ਪੁਜੇ।

# ਅਧਿਆਇ ਪੰਜਵਾਂ

ਵੱਡੀ ਮਾਤਾ ਨਾਨਕੀ ਜੀ ਪੋਤਰੇ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ।

ਕਸ਼ਮੀਰ ਦੇ ਪੰਡਤ ਨੌਂਵੇਂ ਗੁਰੂ ਦੀ ਸ਼ਰਨ ਆਏ, ਤੇ ਫ਼ਰਯਾਦ ਕੀਤੀ, ਕਿ ਹਾਕਮ ਸਭ ਨੂੰ ਮੁਸਲਮਾਨ ਬਣਾ ਰਹੇ ਹਨ। ਸਾਡੀ ਸਹਾਇਤਾ ਕਰੋ।

ਨੌਂਵੇ ਗੁਰੂ ਜੀ ਸੋਚ ਵਿਚ ਮਗਨ ਬੈਠੇ ਸਨ ਜਾਂ ਗੋਬਿੰਦ ਰਾਏ ਜੀ ਆਏ। ਉਹਨਾਂ ਦੇ ਪੁਛਣ 'ਤੇ ਨੌਂਵੇਂ ਗੁਰੂ ਨੇ ਫੁਰਮਾਇਆ।

"ਤੁਰਕਨ ਭਾਰ ਦੁਖਤ ਭਈ ਲੋਈ।
ਛੱਤ੍ਰੀ ਜਗਤ ਨ ਦਿਖੀਅਤ ਕੋਈ।
ਜੋ ਨਿਜ ਅਪਨੋ ਸੀਸ ਚੜ੍ਹਾਵੈ।
ਨਿਘਰਤ ਧਰਨ ਭਾਰ ਠਹਰਾਵੈ।੧੫।
ਯੋਂ ਸੁਨ ਕਰ ਪਿਤ ਕੀ ਸੁਤ ਬਾਨੀ।
ਬੀਚ ਸਭਾ ਕਹਿ ਪ੍ਰਗਟ ਬਖਾਨੀ।
ਤੁਮ ਤੇ ਔਰ ਅਧਿਕ ਕੋ ਆਹੀ।
ਦੇਗ ਤੇਗ ਜਾ ਕੇ ਗ੍ਰਿਹ ਮਾਹੀ।੧੬।"

ਇਹ ਉਤਰ ਸੁਣ ਕੇ ਨੌਂਵੇਂ ਗੁਰੂ ਜੀ ਦਿੱਲੀ ਨੂੰ ਚਲੇ ਗਏ।

(ਕਵੀ ਕਹਿੰਦਾ ਹੈ) ਪਹਿਲਾਂ ਵਿਆਹ ਦੀ ਕਥਾ ਸੁਣੋ, ਫਿਰ ਇਹ ਕਹਾਂਗੇ।

ਲਾਹੌਰ ਤੋਂ ਜੀਤ ਕੁਆਰਿ ਦੇ ਮਾਤਾ ਪਿਤਾ ਆਏ। ਰਿਸ਼ਤਾ ਹੋ ਗਿਆ। ਉਹਨਾਂ ਕਿਹਾ, ਲਾਹੌਰ ਜੰਞ ਚੱਲੋ। ਹਜ਼ੂਰ ਨੇ ਕਿਹਾ, ਏਥੇ ਲਾਹੌਰ ਵਸਾ ਦਿਆਂਗੇ।

ਓਥੇ ਗੁਰੂ ਕਾ ਲਾਹੌਰ ਵਸਾ ਦਿਤਾ। ਉਸ ਪਹਾੜ ਉਤੇ ਵੱਸੇ ਲਾਹੌਰ ਵਿਚ ਰੌਣਕਾਂ।

(ਕਰਾਮਾਤੀ ਜ਼ਿਕਰ)। ਗੁਰੂ ਜੀ ਨੇ ਧੋਬੀ ਨੂੰ ਕੱਪੜੇ ਧੋਣ ਵਾਸਤੇ ਕਿਹਾ। ਧੋਬੀ ਨੇ ਕਿਹਾ, ਏਥੇ ਪਾਣੀ ਹੈ ਨਹੀਂ। ਗੁਰੂ ਜੀ ਨੇ ਪਹਾੜ ਵਿਚ ਤੀਰ ਮਾਰਿਆ, ਤਾਂ ਓਥੇ ਪਾਣੀ ਦਾ ਸੋਮਾ ਫੁੱਟ ਪਿਆ। ਕਵੀ ਕਹਿੰਦਾ ਹੈ, ਅਜੇ ਤਕ ਓਥੇ ਸੋਮਾ ਚੱਲ ਰਿਹਾ ਹੈ।

ਇਕ ਦੁਕਾਨਦਾਰ ਨੇ ਫ਼ਰਯਾਦ ਕੀਤੀ, ਕਿ ਚੋਰ ਮੇਰੇ ਸੱਤ ਸੌ ਰੁਪੈ ਲੈ ਗਿਆ ਹੈ ਗੁਰੂ ਕੇ ਸੇਵਕ ਗਏ, ਤੇ ਚੋਰ ਨੂੰ ਭਾਲ ਲਿਆਏ। ਹਜ਼ੂਰ ਨੇ ਦੁਕਾਨਦਾਰ ਦਾ ਮਾਲ ਉਸਨੂੰ ਦੁਆ ਦਿਤਾ, ਤੇ ਚੋਰ ਨੂੰ ਸ਼ਹਿਰੋਂ ਕੱਢ ਦਿਤਾ।

ਵਿਆਹ ਕਰਕੇ ਵਾਪਸ ਅਨੰਦਪੁਰ ਆ ਗਏ।

ਦਸਮੇਸ਼ ਜੀ ਬੈਠੇ ਸਨ, ਜਾਂ ਇਕ ਸਿੱਖ ਨੇ ਆ ਕੇ ਪੱਤਰ ਦਿਤਾ। ਉਸ ਵਿਚ ਦੋਹਰਾ ਲਿਖਿਆ ਸੀ, (ਇਸ ਦੋਹਰੇ ਦਾ ਅਰਥ ਦਿਤਾ ਹੈ, ਬਲੁ ਛੁਟਕਿਓ ਬੰਧਨ ਪਰੇ......।)

ਦਸਮੇਸ਼ ਜੀ ਨੇ ਉਤਰ ਵਿਚ ਲਿਖ ਭੇਜਿਆ, (ਏਥੇ ਵੀ ਸਿਰਫ਼ ਅਰਥ ਹੈ ਬਲੂ ਹੋਆ ਬੰਧਨ ਛੁਟੇ...।)

ਤਾਂ ਦਸਵੇਂ ਪਾਤਸ਼ਾਹ ਨੇ ਕਿਹਾ, ਕਿ ਨੌਂਵੇ ਗੁਰੂ ਜੀ ਦਿੱਲੀ ਗਏ ਹਨ।

(ਉਪਰਲੀ ਲਿਖਤ ਤੋਂ ਸਿੱਧ ਹੁੰਦਾ ਹੈ, ਕਿ ਨੌਂਵੇਂ ਗੁਰੂ ਜੀ ਪਰਵਾਰ ਨੂੰ ਦੱਸੇ ਬਿਨਾਂ ਹੀ ਆਗਿਆਤਵਾਸ ਹੋ ਗਏ ਸਨ, ਤੇ ਮਾਤਾ ਜੀਤੋ ਜੀ ਦਾ ਵਿਆਹ ਨੌਂਵੇਂ ਗੁਰਦੇਵ ਦੀ ਗ਼ੈਰ ਹਾਜ਼ਰੀ ਵਿਚ ਹੋਇਆ।)

ਇਕ ਸਿੱਖ ਨੇ ਆ ਕੇ ਹਾਲ ਦੱਸਿਆ। ਗੁਰੂ ਜੀ ਦਿੱਲੀ ਇਕ ਬਾਗ ਵਿਚ ਜਾ ਬੈਠੇ। ਗੁਰੂ ਜੀ ਨੇ ਕਿਸੇ ਨੂੰ ਬੁਲਾ ਕੇ ਮਿਠਿਆਈ ਲਿਆਉਣ ਵਾਸਤੇ ਮੋਹਰ ਦਿਤੀ। ਹਲਵਾਈ ਨੇ ਮੋਹਰ ਵੇਖ ਕੇ ਪੁਛਿਆ, ਕਿੱਥੋਂ ਲਿਆਂਦੀ ਹੈ। ਇਸ ਤਰ੍ਹਾਂ ਭੇਤ ਖੁਲ੍ਹ ਗਿਆ। ਦਰੋਗੇ ਨੇ ਆ ਕੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਿਆ।

ਬਾਦਸ਼ਾਹ ਸੁਣ ਕੇ ਬੜਾ ਖੁਸ਼ ਹੋਇਆ। ਗੁਰੂ ਜੀ ਨੂੰ ਕੈਦ ਕਰਨ ਦਾ ਹੁਕਮ ਦਿਤਾ। ਗੁਰੂ ਜੀ ਸਿੱਖਾਂ ਸਮੇਤ ਕੈਦ ਕਰ ਦਿਤੇ ਗਏ। ਸਿੱਖਾਂ ਨੇ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਕਿਹਾ, ਤੁਸੀਂ ਜਾਣਾ ਚਾਹੋ, ਤਾਂ ਜਾ ਸਕਦੇ ਹੋ।

ਸਾਰਿਆਂ ਦੇ ਸੰਗਲ ਟੁੱਟ ਗਏ। ਬਾਕੀ ਸਿੱਖ ਚਲੇ ਗਏ, ਪਰ ਇਕ ਨਾ ਗਿਆ।

ਇਕ ਦੋ ਦਿਨ ਪਿਛੋਂ ਤੁਰਕ ਆਏ, ਤੇ ਦੀਨ ਮੰਨਣ ਵਾਸਤੇ ਕਿਹਾ।

(ਕਵੀ ਗੁਰੂ ਜੀ ਵੱਲੋਂ ਬੜਾ ਸਖ਼ਤ ਉਤਰ ਦੇਂਦਾ ਹੈ।)

"ਤੁਰ ਦੀਨ ਸੀਸ। ਪਨਹੀ ਸੁ ਬੀਸ।
ਤੁਰ ਜੋਰ ਜੋਇ। ਲੇ ਲਾਇ ਸੋਇ।੧੦੨।"

ਗੁਰੂ ਜੀ ਦੀ ਕੈਦ ਸਖ਼ਤ ਹੋ ਗਈ।

(ਸ਼ਹੀਦੀ ਦੀ ਕਹਾਣੀ ਇਹ ਵੀ ਅਨੋਖੀ ਹੀ ਦਸਦਾ ਹੈ।)

"ਇਕ ਦਿਨਾਂ ਨਾਥ। ਕਹੀ ਸਿੱਖ ਗਾਥ।
ਜਪੁ ਪੜ੍ਹ ਪ੍ਰਬੀਨ। ਭਏ ਧਿਆਨ ਲੀਨ।੧੦੯।
ਸਿੱਖ ਖੜਗ ਕਾਢ। ਕਰ ਚਰਿਤ੍ਰ ਗਾਢ।
ਤਬ ਉਡਾ ਸੀਸ। ਭਯੋ ਲੋਪ ਈਸ।੧੧੦।
ਤੁਰਕਨ ਨਿਹਾਰ। ਲੀਓ ਸਿੱਖ ਮਾਰ।
ਬਪ ਗਿਰਦ ਜਾਨ। ਚੌਕੀ ਬਿਠਾਨ।੧੧੧।

ਗੁਰੂ ਜੀ ਦਾ ਸੀਸ ਉੜ ਕੇ ਇਕ ਸ਼ਰਧਾਲੂ ਸਿੱਖ ਦੀ ਗੋਦ ਵਿਚ ਜਾ ਪਿਆ। ਨਾਲ ਹੀ ਗੁਰੂ ਜੀ ਦੀ ਵਾਜ ਆਈ, ਕਿਸੇ ਸਿੱਖ ਹੱਥ ਇਹ ਸੀਸ ਭੇਜ ਦਿਹੋ।

ਉਸ ਸਿੱਖ ਨੇ ਇਕ ਰੰਘਰੇਟੇ ਸਿੱਖ ਹੱਥ ਸੀਸ ਕੀਰਤਪੁਰ ਭੇਜ ਦਿਤਾ।

ਦਸਵੇਂ ਪਾਤਸ਼ਾਹ ਕੀਰਤਪੁਰ ਤੋਂ ਸੀਸ ਪਾਲਕੀ ਵਿਚ ਪਾ ਕੇ ਅਨੰਦਪੁਰ ਲੈ ਗਏ। ਦਸਵੇਂ ਪਾਤਸਾਹ ਨੇ ਓਥੇ ਹਜ਼ੂਰ ਦੇ ਸੀਸ ਦਾ ਹੱਥੀਂ ਸਸਕਾਰ ਕੀਤਾ।

ਫਿਰ ਦਸਵੇਂ ਗੁਰੂ ਗੁਰ-ਗੱਦੀ ਉਤੇ ਬੈਠੇ।

(ਏਥੇ ਬਾਬੇ ਬੁੱਢੇ ਦੀ ਬੰਸ ਵਿਚੋਂ ਭਾਈ ਰਾਮ ਕੁਇਰ ਦਾ ਜ਼ਿਕਰ ਹੈ, ਪਰ ਤਿਲਕ

ਦੇਂਦੇ ਨਹੀਂ ਲਿਖਿਆ। ਫਿਰ ਜੰਞੂ ਦਾ ਜ਼ਿਕਰ ਹੈ।)

ਓਸੇ ਸਮੇਂ ਕੁਲ-ਪ੍ਰੋਹਤ ਜਨੇਊ ਲੈ ਆਇਆ। ਮਹਾਰਾਜ ਨੇ ਜਨੇਊ ਪਹਿਨਣ ਤੋਂ ਇਨਕਾਰ ਕਰ ਦਿਤਾ। ਪ੍ਰੋਹਤ ਨੇ ਮਾਤਾ ਜੀ ਪਾਸ ਬੇਨਤੀ ਕੀਤੀ।

"ਮਾਤਾ ਓਰ ਨਿਰਖ ਦਿਜ ਰਾਈ।
ਭਾਖਤ ਭਲੀ ਅਨੀਤ ਚਲਾਈ।
ਮਾਤਾ ਤਾਂ ਕਹੁ ਦੁਖਤ ਨਿਹਾਰੀ।
ਹਾਥ ਜੋਰ ਇਹ ਬਾਤ ਉਚਾਰੀ।੧੯੧।"

(ਮਾਤਾ ਜੀ ਨੇ ਪੰਡਤ ਨੂੰ ਦੁਖੀ ਵੇਖਕੇ, ਗੁਰੂ ਜੀ ਅੱਗੇ ਬੇਨਤੀ ਕੀਤੀ।)

"ਜਬ ਤੁਮ ਪੰਥ ਖ਼ਾਲਸਾ ਕੀਜੈ।
ਸਭ ਕੇ ਤੋਰ ਜਨੇਉ ਦੀਜੈ।
ਅੰਮ੍ਰਿਤ ਜਬ ਲਗ ਛਕੋ ਨ ਦਯਾਲਾ।
ਤਬ ਲਗ ਮਾਨ ਲੇਹੁ ਦਰ ਹਾਲਾ।੧੯੨।
ਹਾਥ ਜੋਰ ਜਬ ਸਬਨ ਸੁਨਾਯੋ।
ਪਾਹੁਲ ਲਗ ਤਬ ਕੰਠ ਪਵਾਯੋ।
ਤੌ ਦਿਜ ਮਨ ਮੈਂ ਭਯੋ ਪ੍ਰਸੰਨਯ।
ਭਾਖਤ ਭਯੋ ਬਚਨ ਧੰਨ ਧੰਨ।੧੯੩।"

(ਮਾਲੂਮ ਹੁੰਦਾ ਹੈ, ਕਵੀ ਨੇ ਕੇਸਰ ਸਿੰਘ ਛਿੱਬਰ ਦਾ 'ਬੰਸਾਵਲੀ ਨਾਮਾ' ਪੜ੍ਹਿਆ ਹੋਇਆ ਹੈ। ਓਸੇ ਦੇ ਅਸਰ ਅਧੀਨ ਜੰਞੂ ਪੁਆ ਦਿਤਾ ਹੈ। ਦੂਸਰੀ ਭੁੱਲ, ਕੀ ਅੰਮ੍ਰਿਤ ਛਕਾਉਣ ਦੀ ਯੋਜਨਾ ਪਹਲਾਂ ਤੋਂ ਹੀ ਨੀਯਤ ਸੀ ? ਇਸਦਾ ਅਰਥ ਹੈ, ਕਿ ਅੰਮ੍ਰਿਤ ਵਿਧੀ ਗੁਰੂ ਗੋਬਿੰਦ ਸਿੰਘ ਜੀ ਦੀ ਕਾਢ ਨਹੀਂ।)

ਅੱਗੇ ਗੁਰੂ ਜੀ ਦੀ ਉਸਤਤ ਹੈ।

(ਗੁਰੂ ਰਾਮਦਾਸ ਜੀ ਦਾ ਨਾਮ ਹਰਿਦਾਸ ਵੀ ਲਿਖਿਆ ਹੈ।੨੦੬।

ਦਸਵੇਂ ਪਾਤਸ਼ਾਹ ੧੭੩੩ ਬਿ. ਵਿਚ ਗੁਰ ਗਦੀ 'ਤੇ ਬੈਠੇ।

"ਸਤ੍ਰਹ ਸੈ ਤ੍ਰਿਯਤੀਸ ਮੈਂ ਭਾਂਖਤ ਸੁਮਤ ਸਮਾਨ।
ਰਾਜ ਸਾਜ ਪ੍ਰਭ ਧਾਰਿਯੋ, ਇਹ ਪੁਰ ਅਧਿਕ ਪ੍ਰਮਾਨ।੨੨੦।"

ਗੁਰੂ ਜੀ ਨੇ ਨਗਾਰੇ ਵਜਾਉਣੇ ਸ਼ੁਰੂ ਕਰ ਦਿਤੇ। ਮਸੰਦਾਂ ਮਾਤਾ ਜੀ ਨੂੰ ਕਿਹਾ, ਕਿ ਗੁਰੂ ਜੀ ਨੂੰ ਇਹਨਾਂ ਕੰਮਾਂ ਤੋਂ ਵਰਜੋ। ਇਹ ਰਾਜਿਆਂ ਨਾਲ ਝਗੜਾ ਖੜਾ ਨਾ ਕਰਨ।

ਮਾਤਾ ਜੀ ਨੇ ਸਮਝਾਇਆ, ਪਰ ਗੁਰੂ ਜੀ ਨੇ ਕਿਹਾ, ਕਿ ਇਹ ਅਕਾਲ ਪੁਰਖ ਦਾ ਹੁਕਮ ਹੈ।

ਰਣਜੀਤ ਨਗਾਰੇ ਦੀ ਗੂੰਜ ਰਾਜਿਆਂ ਤਕ ਜਾ ਪੁੱਜੀ।

ਰਾਜੇ ਦੇ ਪੁਛਣ 'ਤੇ ਵਜ਼ੀਰ ਦੇ ਦਸਿਆ, ਕਿ ਇਹ ਨਗਾਰਾ ਗੁਰੂ ਗੋਬਿੰਦ ਸਿੰਘ ਦਾ ਹੈ। ਵਜ਼ੀਰ ਨੇ ਗੁਰੂ ਜੀ ਦੇ ਦਰਸ਼ਨ ਕਰਨ ਦੀ ਸਲਾਹ ਦਿਤੀ।

ਰਾਜਾ ਭੀਮ ਚੰਦ ਦਰਸ਼ਨ ਹਿਤ ਆਇਆ। ਉਸਦੇ ਮਨ ਵਿੱਚ ਸਿਖ ਬਣਨ ਦੀ ਚਾਹ ਪੈਦਾ ਹੋਈ। ਪਰ ਗੁਰੂ ਜੀ ਨੇ ਉਸਦਾ ਮਨ ਫੇਰ ਦਿਤਾ। (ਕਿਉਂ ?)

"ਇਹ ਤੋ ਭੀਮ ਚੰਦ ਗਿਰ ਰਾਜਾ।
ਸਰਬ ਚੰਦੇਰਨ ਕੇ ਸਿਰਤਾਜਾ।
ਜੋ ਇਹ ਸਿੱਖ ਭਯੋ ਨਿਜ ਆਈ।
ਤੌ ਕਰ ਹੈ ਕਾ ਸੰਗ ਲਗਾਈ।੨੭੦।
ਤਾਂ ਤੇ ਕਛੂ ਜਤਨ ਅਬ ਕੀਜੈ।
ਨਿਸਚਾ ਯਾਹਿ ਫੇਰ ਕਰ ਦੀਜੈ।...੨੭੧।"

(ਭਾਵ, ਗੁਰੂ ਜੀ ਨੇ ਆਪ ਉਸਦਾ ਮਨ ਬਦਲ ਦਿਤਾ।)

ਏਨੇ ਚਿਰ ਨੂੰ (ਪ੍ਰਸਾਦੀ) ਹਾਥੀ ਆ ਗਿਆ। ਗੁਰਦੇਵ ਨੂੰ ਨਮਸਕਾਰ ਕਰਕੇ ਉਹ ਹਜ਼ੂਰ ਉਤੇ ਚੌਰ ਕਰਨ ਲਗ ਪਿਆ।

ਫਿਰ ਗੁਰੂ ਜੀ ਨੇ ਪੰਜ ਤੀਰ ਚਲਾਏ, ਜੋ ਹਾਥੀ ਚੁਣ ਕੇ ਲੈ ਆਇਆ।

ਹਾਥੀ ਨੇ ਗੰਗਾ ਸਾਗਰ ਪਕੜ ਕੇ ਹਜ਼ੂਰ ਦੇ ਚਰਨ ਧੁਆਏ।

ਰਾਜੇ ਦੇ ਪੁੱਛਣ 'ਤੇ ਹਜ਼ੂਰ ਨੇ ਦੱਸਿਆ, ਕਿ ਇਹ ਹਾਥੀ ਅਸਾਮ ਦੇ ਰਾਜੇ ਨੇ ਭੇਟਾ ਕੀਤਾ ਸੀ।

ਭੀਮ ਚੰਦ ਦੇ ਮਨ ਵਿਚ ਆਈ, ਕਿ ਕਿਵੇਂ ਨਾ ਕਿਵੇਂ ਇਹ ਹਾਥੀ ਲੈ ਲਿਆ ਜਾਵੇ

ਗੁਰੂ ਜੀ ਨਿਤ ਸ਼ਿਕਾਰ ਖੇਡਣ ਜਾਂਦੇ ਸਨ।

ਰਾਜੇ ਨੇ ਜਾ ਕੇ ਵਜ਼ੀਰਾਂ ਨਾਲ ਸਲਾਹ ਕੀਤੀ, ਤਾਂ ਉਹਨਾਂ ਰਾਏ ਦਿਤੀ ਕਿ ਰਾਜਕੁਮਾਰ ਦੇ ਸਗਨ ਸਮੇਂ ਹਾਥੀ ਮੰਗਵਾਂ ਲੈ ਲਵੋ, ਫਿਰ ਵਾਪਸ ਨਾ ਕਰਨਾ।

ਰਾਜੇ ਦੇ ਭੇਜੇ ਮੰਤਰੀ ਨੇ ਪਹਿਲਾਂ ਗੁਰੂ ਜੀ ਦੀ ਉਸਤਤ ਕੀਤੀ ਤੇ ਫਿਰ ਪ੍ਰਸਾਦੀ ਹਾਥੀ ਮੰਗਿਆ। ਗੁਰੂ ਜੀ ਨੇ ਫਰਮਾਇਆ, 'ਪ੍ਰਸਾਦੀ ਹਾਥੀ ਨਹੀਂ ਦੇ ਸਕਦੇ, ਹੋਰ ਜਿਹੜਾ ਚਾਹਵੇ ਲੈ ਜਾਵੇ।'

ਇਹ ਉੱਤਰ ਸੁਣ ਕੇ ਰਾਜਾ ਭੀਮ ਚੰਦ ਬਹੁਤ ਨਾਰਾਜ਼ ਹੋਇਆ।

ਮੰਤਰੀ ਨੇ ਸਮਝਾਇਆ, ਕਿ ਗੁਰੂ ਨਾਲ ਲੜਾਈ ਕਰਨੀ ਠੀਕ ਨਹੀਂ, ਸਗੋਂ ਮੇਲ-ਮਿਲਾਪ ਚਾਹੀਏ।

ਰਾਜੇ ਨੇ ਦੂਸਰੀ ਵਾਰ ਹਾਥੀ ਮੰਗ ਘਲਿਆ, ਪਰ ਹਜ਼ੂਰ ਨੇ ਜਵਾਬ ਦੇ ਦਿਤਾ, ਕਿ ਭੇਟਾ ਕਰਨ ਵਾਲੇ ਦੀ ਇੱਛਿਆ ਸੀ, ਕਿ ਇਹ ਹਾਥੀ ਅਗਾਂਹ ਕਿਸੇ ਨੂੰ ਨਹੀਂ ਦੇਣਾ।

ਭੀਮ ਚੰਦ ਇਸ ਉੱਤਰ ਤੋਂ ਵਧੇਰੇ ਗੁੱਸੇ ਹੋ ਗਿਆ। ਉਸਨੇ ਰਾਜਾ ਹਰੀ ਚੰਦ (ਹੰਡੂਰ), ਮੰਡੀ, ਸੁਕੇਤ, ਜਸਵਾਲ, ਕਟੋਚ ਦੇ ਰਾਜੇ ਮੰਗਵਾ ਲਏ, ਤੇ ਸਭ ਦੀ ਸਲਾਹ ਨਾਲ ਮਹਾਰਾਜ ਵੱਲ ਚਿੱਠੀ ਲਿਖੀ, 'ਜਾਂ ਹਾਥੀ ਦੇ ਦਿਹੋ, ਜਾਂ ਸਾਡਾ ਇਲਾਕਾ ਛੱਡ ਜਾਓ, ਤੇ ਜਾਂ ਲੜਾਈ ਵਾਸਤੇ ਤਿਆਰ ਹੋ ਜਾਓ।'

ਰਾਜੇ ਦੀ ਚਿੱਠੀ ਮਾਮਾ ਕ੍ਰਿਪਾਲ ਨੇ ਪੜ੍ਹ ਸੁਣਾਈ। ਗੁਰੂ ਜੀ ਨੇ ਉਤਰ ਦਿਤਾ, ਕਿ ਅਸੀਂ ਜੰਗ ਵਾਸਤੇ ਤਿਆਰ ਹਾਂ।

ਗੁਰੂ ਜੀ ਜੰਗ ਦੀ ਤਿਆਰੀ ਕਰਨ ਲੱਗੇ। ਮਸੰਦ ਮਾਤਾ ਜੀ ਨੂੰ ਜਾ ਜਾ ਕਹਿਣ, ਕਿ ਗੁਰੂ ਜੀ ਨੂੰ ਲੜਾਈ ਤੋਂ ਹਟਾਵੇ।

ਏਸੇ ਸਮੇਂ ਨਾਹਨ ਦੇ ਰਾਜਾ ਮਹੀ ਪ੍ਰਕਾਸ਼ (ਮੇਦਨੀ ਪ੍ਰਕਾਸ਼) ਦੀ ਚਿੱਠੀ ਆ ਗਈ, ਕਿ ਸਾਡੇ ਦੇਸ ਵਿਚ ਚਰਨ ਪਾਉ। ਮਸੰਦ ਵੀ ਮਾਤਾ ਜੀ ਨੂੰ ਨਾਹਨ ਜਾਣ ਦੀ ਪ੍ਰੇਰਨਾ ਕਰਨ ਲੱਗੇ।

ਮਸੰਦਾਂ ਦੇ ਕਹੇ ਮਾਤਾ ਜੀ ਗਏ।

"ਤਬ ਮਾਤਾ ਚਲਿ ਕੈ ਜੂ ਆਈ।
ਪਕਰੇ ਚਰਨ ਪ੍ਰਭੂ ਕੇ ਜਾਈ।...੪੨੯।"

(ਇਹ ਕਵੀ ਦੀ ਕਲਪਨਾ ਹੈ, ਗੁਰਦੇਵ ਮਾਤਾ ਜੀ ਤੋਂ ਚਰਨੀ ਹੱਥ ਨਹੀਂ ਸਨ ਲੁਆਉਂਦੇ, ਸਗੋਂ ਆਪ ਮਾਤਾ ਜੀ ਦੇ ਚਰਨੀ ਹੱਥ ਲਾਇਆ ਕਰਦੇ ਸਨ।)

ਮਾਤਾ ਜੀ ਨੇ ਵੀ ਨਾਹਨ ਜਾਣ ਵਾਸਤੇ ਕਿਹਾ। ਗੁਰੂ ਜੀ ਨੇ ਕਿਹਾ, "ਮਾਤਾ ਜੀ ਹੁਣ ਅਸੀਂ ਤੁਹਾਡਾ ਹੁਕਮ ਮੰਨ ਲੈਂਦੇ ਹਾਂ, ਪਰ ਮੁੜਕੇ ਸਾਨੂੰ ਐਸਾ ਨਾ ਕਹਿਣਾ।"

ਫਿਰ ਗੁਰੂ ਜੀ ਨੇ ਤਿਆਰੀ ਦਾ ਹੁਕਮ ਦੇ ਦਿਤਾ।

---

# ਅਧਿਆਇ ਛੇਵਾਂ

ਗੁਰੂ ਜੀ ਅਨੰਦਪੁਰ ਤੋਂ ਕੂਚ ਕਰਕੇ ਨਾਹਨ ਜਾ ਪੁੱਜੇ। ਰਾਜਾ ਮੇਦਨੀ ਪ੍ਰਕਾਸ਼ ਅੱਗੋਂ ਲੈਣ ਆਇਆ। ਕੁਛ ਦਿਨ ਗੁਰੂ ਜੀ ਉਸਦੇ ਘਰ ਰਹੇ।

ਫਿਰ 'ਪਾਂਵਟਾ' ਕਿਲ੍ਹਾ ਬਣਾਇਆ ਤੇ ਗੁਰੂ ਜੀ ਨੇ ਉਸ ਵਿਚ ਟਿਕਾਣਾ ਕੀਤਾ। ਏਥੇ ਗੁਰੂ ਜੀ ਨੇ ਭੀਖਨ ਖ਼ਾਂ, ਨਜਾਬਤ ਖ਼ਾਂ ਆਦਿ ਪੰਜ ਸੌ ਪਠਾਣ ਵੀ ਨੌਕਰ ਰੱਖੇ।

ਰਾਜਾ ਫ਼ਤਹਿ ਸ਼ਾਹ ਵੀ ਆ ਕੇ ਗੁਰੂ ਜੀ ਨੂੰ ਮਿਲਿਆ। ਫ਼ਤਹਿ ਸ਼ਾਹ ਤੇ ਮੇਦਨੀ ਪ੍ਰਕਾਸ਼ ਦੀ ਗੁਰੂ ਜੀ ਨੇ ਸੁਲ੍ਹਾ ਕਰਾ ਦਿਤੀ।

"ਆਦਿ ਬਿਰੋਧ ਹੁਤੇ ਇਨ ਕੋ, ਅਬ ਏਕ ਕਰੈ ਤਜ ਦੀਨ ਲਰਾਈ।੩੩।"

ਏਥੇ ਸਵਾ ਪਹਿਰ ਦਿਨ ਚੜ੍ਹੇ ਤੋਂ ਪਹਿਲਾਂ ਕਿਸੇ ਨੂੰ ਵੀ ਗੁਰੂ ਜੀ ਦਾ ਦੀਦਾਰ ਨਾ ਹੁੰਦਾ। ਹਜ਼ੂਰ ਸਵੇਰੇ ਪੂਜਾ ਪਾਠ ਕਰਕੇ, ਫਿਰ 'ਕ੍ਰਿਸ਼ਨ ਅਵਤਾਰ' ਦੀ ਰਚਨਾ (ਅਨੁਵਾਦ) ਕਰਦੇ। ਦੁਪਹਿਰੇ ਭੋਜਨ ਉਪਰੰਤ ਕੁਛ ਸਮਾਂ ਆਰਾਮ ਕਰਕੇ, ਪਿਛਲੇ ਪਹਿਰ ਹਜ਼ੂਰ ਸ਼ਕਾਰ ਖੇਡਣ ਜਾਂਦੇ। ਜੋਧੇ ਜੰਗਲੀ ਜਾਨਵਰਾਂ ਨੂੰ ਮਾਰਦੇ ਤੇ ਲੜਾਈ ਦਾ ਅਭਿਆਸ ਕਰਦੇ।

ਇਕ ਬਲਵਾਨ ਸ਼ੇਰ ਦਾ ਸ਼ਕਾਰ ਗੁਰੂ ਜੀ ਨੇ ਆਪ ਤਲਵਾਰ ਨਾਲ ਕੀਤਾ।

ਗੁਰੂ ਜੀ ਨੇ ਕਿਹਾ, 'ਪਾਂਡਵਾਂ ਦੇ ਸਮੇਂ ਇਹ ਬੜਾ ਸੂਰਮਾ ਸੀ, ਹੁਣ ਸ਼ੇਰ ਦੀ ਜੂਨ ਆਇਆ ਹੈ। ਅਸਾਂ ਇਸ ਦੀ ਇਹ ਜੂਨ ਕੱਟ ਦਿਤੀ ਹੈ।'

ਸੋਨੇ ਦਾ ਕੀਮਤੀ ਕੜਾ ਗੁਰੂ ਜੀ ਨੇ ਇਕ ਦਿਨ ਨਦੀ ਵਿਚ ਸੁਟ ਦਿਤਾ। ਮਾਤਾ ਜੀ ਨੇ ਪੁਛਿਆ, ਕਿ ਕਿੱਥੇ ਸੁਟਿਆ ਹੈ। ਤਾਂ ਗੁਰੂ ਜੀ ਨੇ ਨਦੀ ਕਨਾਰੇ ਖਲੋ ਕੇ ਦੂਸਰਾ

ਕੜਾ ਨਦੀ ਵਿਚ ਸੁਟਦਿਆਂ ਕਿਹਾ, 'ਪਹਿਲਾ ਐਥੇ ਡਿਗਾ ਸੀ।'

(ਕੁਛ ਇਤਿਹਾਸਾਂ ਵਿਚ ਇਹ ਕੌਤਕ ਪਟਨੇ ਵਿਚ ਹੋਇਆ ਲਿਖਿਆ ਹੈ। ਉਹ ਬੁੱਧੀ ਨੂੰ ਵਧੇਰੇ ਜਚਦਾ ਹੈ।)

ਜਮਨਾ ਕੰਢੇ 'ਕ੍ਰਿਪਾਲ ਮੋਚਨ' (ਗੋਪਾਲ ਮੋਚਨ) ਹਜ਼ੂਰ ਗਏ। ਕੁਛ ਸਿੱਖ ਆਏ। ਉਹਨਾਂ ਵਾਸਤੇ ਪਗੜੀਆਂ ਚਾਹੀਦੀਆਂ ਸਨ। ਗੁਰੂ ਜੀ ਨੇ ਹੁਕਮ ਦਿਤਾ, ਜੋ ਤੀਰਥ ਦੇ ਨੇੜੇ ਪੇਸ਼ਾਬ ਕਰਦਾ ਵੇਖੋ, ਉਸਦੀ ਪਗੜੀ ਉਤਾਰ ਲਿਆਉ। ਸਿੱਖ ਸੈਂਕੜੇ ਪੱਗਾਂ ਲਾਹ ਲਿਆਏ। ਉਹ ਪੱਗਾਂ ਗੁਰਦੇਵ ਨੇ ਹੋਰ ਸਿੱਖਾਂ ਨੂੰ ਬੰਨ੍ਹਾ ਦਿਤੀਆਂ।

ਰਾਜਾ ਫ਼ਤਹਿ ਸ਼ਾਹ ਨੇ ਆਪਣੀ ਕੰਨਿਆ ਦੇ ਵਿਆਹ ਉਤੇ ਗੁਰੂ ਜੀ ਨੂੰ ਬੁਲਾਇਆ। ਹਜ਼ੂਰ ਨੇ ਨੰਦ ਚੰਦ ਤੇ ਦਯਾ ਰਾਮ ਨੂੰ ਭੇਜਿਆ।

ਭੀਮ ਚੰਦ ਕਈ ਰਾਜਿਆਂ ਸਮੇਤ ਜੰਞ ਲੈ ਕੇ ਤੇ ਨਾਲ ਬਹੁਤ ਸਾਰੀ ਫ਼ੌਜ ਲੈ ਕੇ ਰਾਜਘਾਟ ਉਤੇ ਆ ਪੁੱਜਾ। ਅੱਗੇ ਸਿੱਖ ਵੀ ਤਿਆਰ ਸਨ।

ਭੀਮ ਚੰਦ ਨੇ ਗੁਰੂ ਜੀ ਪਾਸ ਦੂਤ ਭੇਜੇ, ਤੇ ਨਾਲ ਹੀ ਧਮਕੀ ਦਿਤੀ,

"ਆਗੈ ਹਮਨੇ ਸੁਨੋ ਬਿਚਾਰਾ।
ਰਾਜ ਘਾਟ ਪਰ ਡੇਰਾ ਥਾਰਾ।
ਤਾਤੇ ਫਟਕ ਰਹੇ ਮਹਾਰਾਜਾ।
ਜਿਨ ਕਿਛੁ ਤੁਮਰੋ ਹੋਇ ਅਕਾਜਾ।੧੦੭।
ਰਾਜਨ ਕੀ ਇਹ ਸੈਨ ਅਪਾਰਾ।
ਜਿਨ ਤੁਮਰੋ ਕਛੁ ਕਰੈ ਬਿਗਾਰਾ
ਅਪਨੋ ਡੇਰਾ ਸਾਂਭ ਸੁ ਲੀਜੈ।
ਹਮ ਕੋ ਇਹ ਮਾਰਗ ਕਰ ਦੀਜੈ।੧੦੮।"

ਵਜ਼ੀਰ ਨੇ ਗੁਰੂ ਜੀ ਪਾਸ ਜਾ ਕੇ ਬੇਨਤੀ ਕੀਤੀ। ਪਹਿਲਾਂ ਤਾਂ ਗੁਰੂ ਜੀ ਦੀ ਬੜੀ ਉਸਤਤ ਕੀਤੀ, ਫਿਰ ਭੀਮ ਚੰਦ ਦੀ ਕਹੀ ਦੁਹਰਾਈ।

"ਅਪਨੋ ਡੇਰ ਸਕੇਲ ਸਭ ਕਰ ਲੀਜੇ ਇਕ ਥਾਨ।
ਰਾਜਨ ਸੈਨਾ ਪ੍ਰਬਲ ਹੈ, ਹੋਇ ਨ ਕਛੁ ਨੁਕਸਾਨ।੧੨੩।"

ਅੱਗੋਂ ਗੁਰੂ ਜੀ ਨੇ ਉਤਰ ਦਿਤਾ, "ਰਾਜਿਆਂ ਨੂੰ ਕਹੋ, ਉਹ ਆ ਜਾਣ। ਅਸੀਂ ਹਰ ਤਰਾਂ ਤਿਆਰ ਹਾਂ।"

ਵਜ਼ੀਰ ਨੇ ਰਾਜਿਆਂ ਨੂੰ ਏਸੇ ਤਰਾਂ ਜਾ ਕਿਹਾ।

ਵਜ਼ੀਰ ਤੇ ਰਾਜ ਕੁਮਾਰ ਗੁਰੂ ਜੀ ਨੂੰ ਨਮਸਕਾਰ ਕਰਕੇ ਗਏ। ਗੁਰੂ ਜੀ ਨੇ ਰਾਜ ਕੁਮਾਰ ਨੂੰ ਅਮਨ ਨਾਲ ਲੰਘ ਜਾਣ ਦਿਤਾ।

ਸਮੇਂ ਸਿਰ ਵਿਆਹ ਹੋ ਗਿਆ।

ਪਾਵੰਟਾ ਸਾਹਿਬ ਦਾ ਕਿਲਾ ਘਾਟ ਦੇ ਐਨ ਉਪਰ ਹੈ।

ਸਾਰੇ ਰਾਜਿਆਂ ਇਕੱਠੇ ਹੋ ਕੇ ਫ਼ਤਹਿ ਸ਼ਾਹ ਨੂੰ ਧਮਕੀ ਦਿਤੀ,

ਫਤੇ ਸ਼ਾਹ ਕੋ ਲੈ ਸਭੇ ਯੌਂ ਸੁਨਾਯੋ।

ਗੁਰੂ ਸਾਥ ਜੁੱਧ ਕਬੁੱਬੰ ਠਹਰਾਯੋ ।
ਨਹੀਂ ਤੋਰ ਕੰਨਯਾ ਤੁਝੈ ਧਾਮ ਰਾਈ ।
ਗੁਰੂ ਕੈ ਕਿਧੌ ਸਾਥ ਕੀਜੈ ਲਰਾਈ ।੧੫੭।"

ਰਾਜਿਆਂ ਨੇ ਸਲਾਹ ਕੀਤੀ, ਕਿ ਨੰਦ ਚੰਦ ਨੂੰ ਲੁੱਟ ਲਈਏ, ਪਰ ਉਹ ਸੂੰਹ ਪਾ ਕੇ ਪਹਿਲਾਂ ਹੀ ਓਥੋਂ ਤੁਰ ਆਏ ।

ਭੀਮ ਚੰਦ, ਫਤੇ ਸ਼ਾਹ, ਹੰਡੂਰੀਆ, ਗੁਲੇਰੀਆ, ਕਟੋਚ ਆਦਿ ਸਾਰੇ ਰਾਜੇ ਜੰਗ ਵਾਸਤੇ ਚੜ੍ਹੇ ।

ਗੁਰੂ ਜੀ ਨੇ ਵੀ ਤਿਆਰੀ ਕਰ ਲਈ । ਭੰਗਾਣੀ ਯੁੱਧ ।

ਲੜਾਈ ਨੇੜੇ ਵੇਖਕੇ ਪੰਜ ਸੌ ਪਠਾਣ—ਵਿਆਹ ਆਦਿ ਦਾ ਬਹਾਨਾ ਲਾ ਕੇ—ਛੁੱਟੀ ਮੰਗਣ ਲੱਗੇ । ਗੁਰੂ ਜੀ ਨੇ ਬਥੇਰਾ ਸਮਝਾਇਆ । ਪਰ ਉਹ ਗੁਰੂ ਜੀ ਨੂੰ ਛੱਡ ਕੇ ਚਲੇ ਗਏ ।

ਪਠਾਣ ਰਾਜਿਆਂ ਨਾਲ ਜਾ ਰਲੇ ਤੇ ਲੁੱਟ ਮਾਫ਼ ਕਰਾ ਲਈ ।

ਗੁਰੂ ਜੀ ਦੇ ਡੇਰੇ ਨਾਲ ਪੰਜ ਸੌ ਉਦਾਸੀ ਸਾਧੂ ਸਨ, ਜੋ ਨੱਸ ਗਏ ।

"ਪਾਂਚੋ ਸਹਸ ਉਦਾਸੀ ਸਾਰੇ ।
ਗਏ ਭਾਜ ਰਾਤੀ ਨਿਸ ਭਾਰੇ ।...੨੧੬।"

ਪਰ ਉਹਨਾਂ ਦਾ ਮਹੰਤ ਕਿਰਪਾਲ ਨਹੀਂ ਗਿਆ ।

"ਸੁਨੈ ਜਬੈ ਸਤਿਗੁਰ ਬਰ ਨਾਮ ।
ਉਠਯੋ ਸੰਤ ਅਤਿ ਬਲ ਅਭਿਰਾਮ ।
ਕਰ ਮੈ ਲਯੋ ਸੁ ਕੁਤਕ ਉਠਾਈ ।
ਖਾਨ ਹਯਾਤ ਜਾਸ ਤਨ ਲਾਈ ।੨੨੪।"

ਗੁਰੂ ਜੀ ਦੇ ਯੋਧੇ—

"ਸੰਗੋ ਸਿੰਘ ਪ੍ਰਿਥਮ ਧਰ ਨਾਮੁ ।
ਬਲਕਰ ਭਯੋ ਸ਼ਾਹ ਸੰਗ੍ਰਾਮ ।
ਅਸ ਪੌਰਖ ਪੂਰਨ ਜਬ ਕਰਾ ।
ਤਬ ਪ੍ਰਭ ਜੂ ਇਹ ਨਾਮ ਸੁਧਰਾ ।੨੪੭।"

ਹੋਰ ਯੋਧੇ :—ਜੀਤ ਮੱਲ ਸਿੰਘ, ਗੁਲਾਬ, ਲਾਲ (ਚੰਦ), ਗੰਗਾ ਰਾਮ, ਮਾਹਰੀ ਚੰਦ । ਜੰਗ ਭੰਗਾਣੀ, ਪਾਵੰਟੇ ਤੋਂ ਚਾਰ ਕੋਹ ਦੂਰ ।

ਪਹਿਲਾਂ ਲਾਲ ਚੰਦ ਨੇ ਹਮਲਾ ਕੀਤਾ । ਫਿਰ ਕਿਰਪਾਲ ਉਦਾਸੀ ਨੇ ਹੱਯਾਤ ਖ਼ਾਨ ਨੂੰ ਮਾਰ ਲਿਆ । ਸਾਹਿਬ ਚੰਦ ਨੇ ਇਕ ਹੋਰ ਪਠਾਣ ਨੂੰ ਮਾਰ ਲਿਆ । ਫਿਰ ਨੰਦ ਚੰਦ ਮਸੰਦ ਨੇ ਹਮਲਾ ਕੀਤਾ । ਦੂਸਰੇ ਪਾਸਿਓਂ ਮਾਮੇ ਕਿਰਪਾਲ ਨੇ ਧਾਵਾ ਬੋਲ ਦਿਤਾ । ਲਾਲ ਚੰਦ ਅਰੋੜਾ ਹਲਵਾਈ ਵੀ ਖ਼ੂਬ ਲੜਿਆ ।

(ਲਿਖਣ ਦਾ ਢੰਗ ਵੇਖੋ । 'ਹਲੰ ਏਕ ਵਾਈ ।' ਅਰਥ ਹੈ, ਇਕ ਹਲਵਾਈ ।)

ਲਾਲ ਚੰਦ ਹਲਵਾਈ ਨੇ ਇਕ ਪਠਾਣ ਨੂੰ ਮਾਰ ਲਿਆ ।

ਸੰਗੋ ਸਿੰਘ (ਸੰਗੋ ਸ਼ਾਹ) ਤੇ ਨਿਜਾਬਤ ਖ਼ਾਨ ਸਾਂਝੇ ਵਾਰ ਨਾਲ ਮਾਰੇ ਗਏ।

ਰਾਮ ਸਿੰਘ ਨੇ ਇਕ ਤੋਪ ਪੇਸ਼ ਕੀਤੀ, ਜੋ ਬੜੀ ਵਧੀਆ ਚੱਲੀ।

ਰਾਜਾ ਫ਼ਤਹਿ ਸ਼ਾਹ ਪਿੜ ਵਿਚੋਂ ਨੱਸ ਉਠਿਆ।

ਹਰੀ ਚੰਦ ਹੰਡੂਰੀਏ ਦਾ ਟਾਕਰਾ ਜੀਤ ਮੱਲ ਨਾਲ ਹੋਇਆ। ਰਾਜਾ ਹਰੀ ਚੰਦ ਦੇ ਤੀਰ ਨਾਲ ਜੀਤ ਮੱਲ ਮਾਰਿਆ ਗਿਆ।

ਸੰਗੋ ਸ਼ਾਹ ਮੈਦਾਨ ਵਿਚ ਸ਼ਹੀਦ ਹੋ ਗਿਆ, ਤਾਂ ਗੁਰੂ ਜੀ ਆਪ ਮੈਦਾਨ ਵਿਚ ਆ ਗਏ। ਗੁਰੂ ਜੀ ਦੇ ਹੱਥੋਂ ਭੀਖਨ ਖ਼ਾਨ ਮਾਰਿਆ ਗਿਆ।

ਜੀਤ ਮਲ ਨਾਲ ਲੜਦਿਆਂ ਹਰੀ ਚੰਦ ਮੂਰਛਾ ਹੋ ਗਿਆ ਸੀ। ਹੋਸ਼ ਆਈ, ਤਾਂ ਉਹ ਗੁਰੂ ਜੀ ਦੇ ਸਾਮ੍ਹਣੇ ਆ ਗਿਆ। ਹਰੀ ਚੰਦ ਨੇ ਤਿੰਨ ਵਾਰ ਕੀਤੇ। ਤੀਸਰਾ ਬਾਣ ਗੁਰੂ ਜੀ ਦੀ ਛਾਤੀ ਵਿਚ ਆ ਚੁਭਿਆ।

"ਤ੍ਰਿਤੈ ਜੁ ਬਾਨ ਮਾਰਿਆ।
ਪਿਟੀ ਚਲਿੱਤਿ ਪਾਰਿਯਾ।੩੦੧।
ਨਿਖੰਗ ਦਵਾਲ ਪਾਰਿ ਕੈ।
ਚੁਭੀ ਸੁ ਚੁੰਚ ਦਯਾਰ ਕੈ।
ਨਹੀ ਸੁ ਘਾਉ ਆਇਯੋ।
ਅਸੰਧੁਜੰ ਬਚਾਇਯੋ ।੩੦੨।"

(ਪੇਟੀ ਚੀਰ ਕੇ ਗੁਰਦੇਵ ਨੂੰ ਤੀਰ ਦੀ ਚੁੰਝ ਜਾ ਚੁਭੀ।

ਫਿਰ ਗੁਰੂ ਜੀ ਦਾ ਤੀਰ ਰਾਜੇ ਦੇ ਮੱਥੇ ਵਿੱਚ ਵੱਜਾ, ਜਿਸ ਨਾਲ ਰਾਜਾ ਮਰ ਗਿਆ। ਹਰੀ ਚੰਦ ਦੇ ਮਰਨ ਨਾਲ ਸਭ ਰਾਜੇ ਹਾਰ ਖਾ ਕੇ ਨੱਸ ਗਏ।

ਸਿੱਖਾਂ ਦੇ ਹੌਸਲੇ ਏਨੇ ਵਧ ਗਏ, ਕਿ ਉਹ ਗੁਰੂ ਜੀ ਪਾਸ ਬੇਨਤੀ ਕਰਨ ਲੱਗੇ,

"ਮਿਲ ਮਿਲ ਬੀਰ ਅਧਿਕ ਅਵਤਾਰੀ।
ਆਨ ਹਜ਼ੂਰ ਕਹੈ ਬਿਸਥਾਰੀ।
ਅਬ ਹਮ ਕੋ ਆਇਸ ਕਰ ਦੀਜੈ।
ਜੀਤ ਧਰਨ ਸਗਰੀ ਕਰ ਲੀਜੈ ।੩੨੧।
ਸਿਰੀ ਨਗਰ ਪਰ ਕੋ ਚੜ ਜਾਵੈ।
ਦਿੱਲੀ ਕਹੋ ਲੂਟ ਲੈ ਆਵੈ।
ਜੋ ਹਮ ਸੇ ਆਵਧ ਰਨ ਧਰੈ।
ਤਾਂ ਕੋ ਕਤਲ ਖ਼ਾਲਸਾ ਕਰੈ ।੩੨੨।"

ਗੁਰੂ ਜੀ ਨੇ ਸਿੱਖਾਂ ਨੂੰ ਸ਼ਾਂਤ ਰਹਿਣ ਤੇ ਪ੍ਰਭੂ ਦੇ ਹੁਕਮ ਦੀ ਉਡੀਕ ਕਰਨ ਦਾ ਉਪਦੇਸ਼ ਦਿਤਾ।

ਇਹ ਜੁੱਧ ਹੋਇਆ—

"ਸਤ੍ਰਹ ਸਹਸ ਛਿਤਾਲਸ ਮਧਿ।
ਭਯੋ ਪਾਵਟੇ ਪ੍ਰਿਥਮ ਸੁ ਜੁੱਧ।...੩੩੩।"

ਫਿਰ ਗੁਰੂ ਜੀ ਅਨੰਦ ਪੁਰ ਆ ਗਏ।

---

# ਅਧਿਆਇ ਸੱਤਵਾਂ

ਭੰਗਾਣੀ ਯੁੱਧ ਤੋਂ ਪਿਛੋਂ ਗੁਰੂ ਜੀ ਅਨੰਦਪੁਰ ਆ ਗਏ। ਹਜ਼ੂਰ ਨੇ ਅਨੰਦਪੁਰ ਨੂੰ ਚੰਗੀ ਤਰਾਂ ਵਧਾਇਆ ਤੇ ਵਸਾਇਆ। ਆਮ ਸੰਗਤਾਂ ਆਉਣ ਲਗ ਪਈਆਂ।

"ਜਹਾਂ ਤਹਾਂ ਗੁਰ ਕੇ ਦਲ ਧਾਵੈ।
ਲੂਟ ਮਾਰ ਸਤ੍ਰਨ ਕਰ ਲਿਆਵੈ।
ਜਤ੍ਰ ਤਤ੍ਰ ਦੂਤਨ ਤਿਹ ਮਾਹੀ।
ਬਿਚਰਤ ਫਿਰਹਿ ਪ੍ਰਭੂ ਦਲ ਆਹੀ।੯।"

ਗੁਰੂ ਜੀ ਦੇ ਦਰਸ਼ਨ ਨੂੰ ਬਹੁਤ ਸੰਗਤ ਆਉਂਦੀ ਸੀ।

ਰਾਜੇ ਗੁਰੂ ਜੀ ਦੀ ਸ਼ਰਣ ਆਏ ਤੇ ਮਾਫ਼ੀ ਮੰਗੀ। ਉਹ ਗੁਰੂ ਜੀ ਦੀ ਤਾਰੀਫ਼ ਕਰਦੇ ਰਾਮ ਕ੍ਰਿਸ਼ਨ ਕਹਿ ਕੇ। ਗੁਰੂ ਜੀ ਨੇ ਕਿਹਾ, "ਪਹਿਲਾਂ ਤੁਸਾਂ ਹੀ ਝਗੜਾ ਖੜਾ ਕੀਤਾ ਸੀ। ਹੁਣ ਵੀ ਅਸੀਂ ਪਹਿਲ ਨਹੀਂ ਕਰਾਂਗੇ।"

ਮੀਆਂ ਖ਼ਾਨ ਪਠਾਣ ਜੰਮੂੰ ਨੂੰ ਜਾ ਰਿਹਾ ਸੀ। ਉਹਨੇ ਅਲਫ਼ ਖ਼ਾਂ ਨੂੰ ਰਾਜਿਆਂ ਉਤੇ ਚੜ੍ਹਾ ਭੇਜਿਆ।

ਕਟੋਚ ਦਾ ਰਾਜਾ ਅਲਫ਼ ਖ਼ਾਂ ਨੂੰ ਜਾ ਮਿਲਿਆ ਤੇ ਕਿਹਾ ਪਹਿਲਾਂ ਕਹਿਲੂਰ ਦੇ ਰਾਜੇ ਤੋਂ ਮਾਮਲਾ ਲਵੋ। ਬਾਕੀ ਸਾਰੇ ਅਸੀਂ ਹਾਜ਼ਰ ਹਾਂ।

ਭੀਮ ਚੰਦ ਨੇ ਗੁਰੂ ਜੀ ਦੀ ਮਦਦ ਹਾਸਲ ਕਰ ਲਈ। ਗੁਰੂ ਜੀ ਆਪ ਫ਼ੌਜ ਲੈ ਕੇ ਗਏ।

ਲੜਾਈ ਵਿਚ ਰਾਜਾ ਦਿਆਲ ਚੰਦ ਬਿਝੜਵਾਲ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਿਆ। ਰਾਤ ਨੂੰ ਅਲਫ਼ ਖ਼ਾਂ ਸਣੇ ਸਾਥੀਆਂ ਨਸ ਗਿਆ।

ਗੁਰੂ ਜੀ ਇਸ ਜਿੱਤ ਪਿਛੋਂ ਅੱਠ ਦਿਨ ਓਥੇ ਰਹੇ।

ਪਿਛੋਂ ਭੀਮ ਚੰਦ ਨੇ ਗੁਰੂ ਜੀ ਦੀ ਸਲਾਹ ਤੋਂ ਬਿਨਾਂ ਹੀ ਵਿਰੋਧੀਆਂ ਨਾਲ ਸੁਲ੍ਹਾ ਕਰ ਲਈ। ਤਾਂ ਗੁਰੂ ਜੀ ਨਾਰਾਜ਼ ਹੋ ਕੇ ਭੀਮ ਚੰਦ ਦਾ ਸਾਥ ਛੱਡ ਤੁਰੇ। ਰਸਤੇ ਵਿਚ ਪਿੰਡ ਅਲਸੂਨ ਲੁੱਟ ਕੇ ਸਿੱਖ ਅਨੰਦਪੁਰ ਆ ਗਏ।

ਫਿਰ ਦਿਲਾਵਰ ਖ਼ਾਨ ਚੜ੍ਹ ਆਇਆ। ਉਸਨੇ ਆਪਣੇ ਪੁੱਤਰ ਨੂੰ ਅਗੂਾਂ ਅਨੰਦ-ਪੁਰ ਉਤੇ ਚੜ੍ਹਾ ਭੇਜਿਆ। ਗੁਰੂ ਜੀ ਦਾ ਹੁਕਮ ਪਾ ਕੇ ਭਾਈ ਆਲਮ ਨੇ ਫ਼ੌਜ ਲੈ ਕੇ ਰਾਤ ਹੀ ਦਰਿਆ ਕੰਢੇ ਜਾ ਰੋਕਿਆ। ਸਿੰਘਾਂ ਦੇ ਜੈਕਾਰੇ ਸੁਣ ਕੇ ਵੈਰੀ ਬਿਨਾਂ ਲੜੇ ਹੀ ਨੱਸ ਗਿਆ। ਖ਼ਾਨਜ਼ਾਦਾ ਵਾਪਸ ਮੁੜਦਾ ਪਿੰਡ ਬਰੂਆ ਲੁੱਟ ਕੇ ਭੰਲਾਣ ਜਾ ਰੁਕਿਆ।

ਫਿਰ ਉਹਨਾਂ ਦਾ ਗ਼ੁਲਾਮ ਹੁਸੈਨੀ ਖ਼ਾਂ ਚੜ੍ਹਿਆ। ਉਹਨੇ ਦੂਣ ਦਾ ਸਾਰਾ ਇਲਾਕਾ ਲੁੱਟ ਲਿਆ। ਕਟੋਚ ਤੇ ਕਲੂਰ ਦੇ ਰਾਜੇ ਇਕ ਪਾਸੇ ਹੋ ਗਏ। ਗੁਲੇਰੀ ਤੇ ਜਸਵਾਰੀਆ ਇਕ ਪਾਸੇ। ਪਹਿਲਿਆਂ ਨਾਲ ਹੁਸੈਨੀ ਰਲ ਗਿਆ। ਲੜਾਈ ਵਿਚ

ਕ੍ਰਿਪਾਲ, ਹੁਸੈਨੀ ਤੇ ਹਿੰਮਤ ਮਾਰੇ ਗਏ।

---

# ਅਧਿਆਇ ਅੱਠਵਾਂ

ਗੁਰੂ ਜੀ ਨੇ ਜੱਗ ਕੀਤਾ। ਸਾਰੇ ਦੇਸ ਦੇ ਪੰਡਤ ਇਕੱਠੇ ਆ ਹੋਏ।

ਗੁਰੂ ਜੀ ਨੇ ਫਰਮਾਇਆ, "ਖੀਰ ਪੂਰੀ ਖਾਣ ਵਾਲੇ ਨੂੰ ਇਕ ਟਕਾ ਦਛਨਾ ਮਿਲੇਗੀ, ਪਰ ਮਾਸ ਸ਼ਰਾਬ ਵਾਲੇ ਨੂੰ ਪੰਜ ਮੋਹਰਾਂ।"

"ਨਿਜ ਮਾਸ ਸ਼ਰਾਬ ਜੁ ਖਾਵਹਿੰਗੇ।
ਸਰਫੀ ਵਹੁ ਪਾਂਚ ਸੁ ਪਾਵਹਿੰਗੇ।...੧੩।"

ਬਹੁਤੇ ਪੰਡਤ ਮਾਸ ਵਾਲੇ ਪਾਸੇ ਚਲੇ ਗਏ। ਵੈਸ਼ਨੋ ਭੋਜਨੀਏ ਥੋੜ੍ਹੇ ਹੀ ਰਹੇ। ਦੂਸਰੀ ਵਾਰ ਫਿਰ ਲਾਲਚ ਦਿਤਾ, ਤਾਂ ਅਖ਼ੀਰ ਪੰਦਰਾਂ ਹੀ ਵੈਸ਼ਨੋ ਭੋਜਨੀਏ ਰਹਿ ਗਏ। ਗੁਰੂ ਜੀ ਨੇ ਉਹਨਾਂ ਨੂੰ ਪੰਜ ਪੰਜ ਮੋਹਰਾਂ ਦਿਤੀਆਂ ਤੇ ਬਾਕੀ ਸਭ ਨੂੰ ਨਿਰਾਦਰ ਕਰਕੇ ਕਢ ਦਿਤਾ।

ਫਿਰ ਉਹਨਾਂ ਚੰਗੇ ਬ੍ਰਾਹਮਣਾਂ ਨੂੰ ਦੇਵੀ ਪੂਜਣ ਬਾਰੇ ਪੁਛਿਆ, ਕਿ ਕਾਲੀ ਦੇਵੀ ਕਿਵੇਂ ਪਰਗਟ ਹੋ ਸਕਦੀ ਹੈ।

ਇਕ ਪੰਡਤ ਨੇ ਕਿਹਾ, "ਮਹਾਰਾਜ, ਉਜੈਨ ਦਾ ਦੱਤਾ ਨੰਦ ਹੀ ਦੇਵੀ ਪਰਗਟ ਕਰ ਸਕਦਾ ਹੈ।"

ਏਸੇ ਸਮੇਂ ਹੋਲੇ ਦਾ ਤਿਉਹਾਰ ਆ ਗਿਆ। (ਕਵੀ ਹੋਲੀ ਖੇਡਣ ਦਾ ਜ਼ਿਕਰ ਕਰਦਾ ਹੈ।)

"ਮੂਲ ਅਪਾਰ ਭਯੋ ਦਰਬਾਰ ਸ਼ੁਮਾਰ ਕਰੈ ਕਿਹ ਕੀਮਤ ਭਾਰੀ।
ਲਾਲ ਗੁਲਾਲ ਉਡੈ ਅਲਤਾ ਸੁ ਅੰਬੀਰਹ ਛੂਟਤ ਹੈ ਪਿਚਕਾਰੀ।
ਰੰਗ ਭਰੇ ਸਭ ਕੇ ਪਟਵਾ ਭਟ ਹੋਇ ਰਹੇ ਸਭ ਹੀ ਮਤਵਾਰੀ।
ਤੀਨ ਦਿਨਾ ਭਰਪੂਰ ਇਸੀ ਬਿਧ ਆਨੰਦ ਪੁਰ ਪ੍ਰਤੱਛ ਬਿਹਾਰੀ।੫੩।"

ਅਗਲੇ ਦਿਨ ਖੇਡਾਂ ਹੋਈਆਂ ਤੇ ਗੁਰੂ ਜੀ ਨੇ ਸਿੱਖਾਂ ਨੂੰ ਸਿਰੋਪਾਉ ਦਿਤੇ।

(ਕਵੀ ਲਿਖਦਾ ਹੈ।) ਗੁਰੂ ਜੀ ਦੇ ਦਿਲ ਵਿਚ ਦੇਵੀ ਪਰਗਟ ਕਰਨ ਦੀ ਚਾਹ ਸੀ।

"ਇਹ ਬਡੀ ਚਾਹ ਮਨ ਮਧਿ ਧਾਰ।
ਕਰ ਦੇਵ ਪੂਜ ਕੋ ਸਰਬ ਸਾਰ।੬੦।
ਪੁਨ ਕਰੋ ਖਾਲਸਾ ਖਗ ਨਿਧਾਨ।
ਜੋ ਕਰੇ ਦੁਸਟ ਤੁਰਕਾਨ ਹਾਨ।
ਲੇਉ ਆਦਿ ਸ਼ਕਤ ਮਾਤਾ ਮਨਾਇ।
ਜਿਮ ਅਧਿਕ ਪੰਥ ਮਹਿ ਹਵੈ ਸਹਾਇ।੬੧।"

ਏਸੇ ਸਮੇਂ ਇਕ ਸਿੱਖ ਨੇ ਖ਼ਬਰ ਦਿਤੀ, ਕਿ ਉਹ ਉਜੈਨ ਵਾਲਾ ਪੰਡਤ ਬਾਗ

ਵਿਚ ਉਤਰਿਆ ਹੋਇਆ ਹੈ। ਉਹ ਜਵਾਲਾ ਜੀ ਦੇ ਦਰਸ਼ਨ ਨੂੰ ਜਾ ਰਿਹਾ ਹੈ।

(ਕਵੀ ਗੁਰੂ ਜੀ ਨੂੰ ਭੰਗ ਪੀਂਦੇ ਤੇ ਅਫ਼ੀਮ ਖਾਂਦੇ ਦੱਸਦਾ ਹੈ।)

"ਬਿਜੈ ਫੀਮ ਖਾਈ ਸੁਚੇਤਾ ਕਰਾਈ।੭੫।"

ਗੁਰੂ ਜੀ ਆਪ ਬਾਗ ਵਿਚ ਜਾ ਕੇ ਉਸ ਪੰਡਤ ਨੂੰ ਮਿਲੇ। ਬਾਕੀ ਪੰਡਤਾਂ ਨੇ ਉਸ ਪੰਡਤ ਦੀ ਸੋਭਾ ਕੀਤੀ, ਕਿ ਏਹਾ ਹੀ ਕਾਲਕਾ ਨੂੰ ਪਰਗਟ ਕਰ ਸਕਦਾ ਹੈ।

ਗੁਰੂ ਜੀ ਉਸ ਤੋਂ ਪੂਜਾ ਦੀ ਵਿਧੀ ਪੁੱਛੀ। ਪੰਡਤ ਨੇ ਕਿਹਾ, ਕਿ ਬਹੁਤ ਸਾਰਾ ਧਨ ਤੇ ਸਾਧਨਾ ਦੀ ਲੋੜ ਹੈ।

ਅਗਲੇ ਦਿਨ ਲੱਖਾਂ ਰੁਪੈ ਚੜ੍ਹਾਵਾ ਆਇਆ। ਗੁਰੂ ਜੀ ਨੇ ਹੁਕਮ ਦਿਤਾ, ਇਹ ਜਮ੍ਹਾਂ ਰਖੋ। ਫਿਰ ਪੰਡਤਾਂ ਨੂੰ ਬੁਲਾ ਕੇ ਬੜਾ ਆਦਰ ਕੀਤਾ। ਫਿਰ ਹਜ਼ੂਰ ਨੇ ਪੁਛਿਆ, ਤੁਸੀਂ ਪੂਜਾ ਦੀ ਸਾਰੀ ਵਿਧੀ ਦੱਸੋ।

ਪੰਡਤਾਂ ਨੇ ਸਮਗਰੀ ਲਿਖ ਦਿਤੀ, ਸੋ ਗੁਰੂ ਜੀ ਨੇ ਮੰਗਵਾ ਦਿਤੀ।

ਬਿਆਸ ਦੇ ਕੰਢੇ ਪੂਜਾ ਦਾ ਅਸਥਾਨ ਤਿਆਰ ਹੋ ਗਿਆ।

---

# ਅਧਿਆਇ ਨੌਂਵਾਂ

ਗੁਰਦੇਵ ਨੂੰ ਨਮਸਕਾਰ ਕਰਕੇ ਕਵੀ ਲਿਖਦਾ ਹੈ,

"ਪ੍ਰਗਟ ਭਈ ਜਿਮ ਕਾਲਕਾ ਕ੍ਰਿਪਾ ਸਿੰਧ ਬਰ ਲੀਨ।
ਤਵ ਪ੍ਰਸਾਦਿ ਬਰਨਨ ਕਰੋ ਅਦਭੁਤ ਕਥਾ ਨਵੀਨ।੨।"

ਹੋਮ ਸ਼ੁਰੂ ਹੋ ਗਿਆ,

"ਘ੍ਰਿਤ ਧੂਪ ਅਜਾ ਮਹਿਖੇ ਸੁਜਾਨ।
ਬਲ ਦੇਤ ਚੰਡਕਾ ਲੈ ਮਹਾਨ।...੫।"

(ਅਰਥ-ਘਿਉ, ਧੂਪ, ਬੱਕਰਾ ਤੇ ਝੋਟੇ ਦੀ ਬਲੀ ਦਿਤੀ ਗਈ ਚੰਡਕਾ ਨੂੰ।)

ਅੱਗੇ ਚੰਡਕਾ ਦੀ ਉਸਤਤ ਹੈ।

ਹੋਮ ਸ਼ੁਰੂ ਹੋਇਆਂ ਦੋ ਸਾਲ ਬੀਤ ਗਏ।

ਗੁਰੂ ਜੀ ਇਕ ਦਿਨ ਸ਼ਕਾਰ ਖੇਡ ਕੇ ਆਏ, ਤਾਂ ਪੰਡਤਾਂ ਨੇ ਕਿਹਾ ਕਿ ਇਹ ਜੀਵ ਹਤਿਆ ਠੀਕ ਨਹੀਂ। ਗੁਰੂ ਜੀ ਨੇ ਸਾਰੇ ਪਕੜੇ ਜਾਨਵਰ ਛੱਡ ਦਿਤੇ।

ਇਕ ਦਿਨ ਗੁਰੂ ਜੀ ਨੇ ਪੰਡਤਾਂ ਨੂੰ ਪੁਛਿਆ, ਕਿ ਢਾਈ ਸਾਲ ਹੋ ਗਏ ਹਨ, ਪਰ ਅਜੇ ਕਾਲਕਾ ਪਰਗਟ ਕਿਉਂ ਨਹੀਂ ਹੋਈ।

ਪੰਡਤਾਂ ਨੇ ਕਿਹਾ, ਕਿ ਇਕ ਤਾਂ ਇਕਾਂਤ ਹੋਵੇ, ਆਮ ਲੋਕ ਨਾ ਆਉਣ, ਤੇ ਦੂਸਰੇ ਆਪ ਬੈਠ ਕੇ ਪੂਜਾ ਕਰੋ।

ਗੁਰੂ ਜੀ ਆਪ ਨੈਣਾ ਦੇਵੀ 'ਤੇ ਹੋਮ ਵਿਚ ਜਾ ਬੈਠੇ। ਦਿਨੇ ਪੂਜਾ ਕਰਦੇ, ਤੇ ਰਾਤ ਹਜ਼ੂਰ ਅਨੰਦਪੁਰ ਆ ਜਾਂਦੇ।

ਇਕ ਦਿਨ ਇਕ ਸਿੱਖ ਨੇ ਸ਼ੇਰ ਮਾਰਿਆ। ਗੁਰਦੇਵ ਨੇ ਉਸਦੀ ਖੱਲ ਉਤਰਵਾ

ਲਈ। ਗੁਰੂ ਜੀ ਨੇ ਇਹ ਖੱਲ ਗਧੇ ਉਤੇ ਮੜ੍ਹਕੇ ਉਸਨੂੰ ਛਡ ਦਿਤਾ। ਸਾਰੇ ਉਸ ਤੋਂ ਡਰ ਕੇ ਨੱਸਣ ਲੱਗੇ। ਲੋਕਾਂ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਇਸ ਸ਼ੇਰ ਦਾ ਸ਼ਕਾਰ ਕੀਤਾ ਜਾਵੇ।

(ਏਥੇ ਫਿਰ ਕਵੀ ਅਫ਼ੀਮ ਦਾ ਜ਼ਿਕਰ ਕਰਦਾ ਹੈ। ਗੁਰੂ ਜੀ ਅਫ਼ੀਮ ਖਾ ਕੇ ਚੜ੍ਹੇ)

"ਸੁਨੀਵਾਰ ਪਾਈ ਅਫ਼ੀਮੰ ਮੰਗਾਈ।੧੦੪।"

ਬਹੁਤ ਸਾਰੇ ਲੋਕ ਨੇੜੇ ਪੁੱਜੇ, ਤਾਂ ਗਧਾ ਡਰ ਕੇ ਕੰਮਿਹਾਰ ਦੇ ਘਰ ਜਾ ਵੜਿਆ। ਲੋਕ ਸਮਝ ਗਏ, ਕਿ ਇਹ ਸ਼ੇਰ ਦੀ ਖੱਲ ਵਿਚ ਗਧਾ ਸੀ।

ਗੁਰੂ ਜੀ ਇਸ ਚਰਿਤ੍ਰ ਰਾਹੀਂ ਸਿੱਖਾਂ ਨੂੰ ਸਮਝਾਉਂਦੇ ਹਨ।

---

# ਅਧਿਆਇ ਦਸਵਾਂ

"ਕਿਤੇ ਮਾਹ ਬੀਤੇ ਰਹੇ ਜੋ ਸੁ ਜਾਨੋ।
ਕ੍ਰਿਪਾ ਸਿੰਧ ਦੇਵੰ ਅਭੇਵੰ ਨਿਧਾਨੋ।
ਮਹਾਂ ਲਾਇ ਧਯਾਨੰ ਜਪੈ ਮਾਤ ਆਈ
ਤਿਸ ਦੇਵ ਦ੍ਵਾਲੰ ਅਵੈ ਜਾਇ ਨਾਹੀ।੨।"

ਦੇਵੀ ਦੀ ਉਸਤਤ ਕਰਦਾ ਹੈ, ਤੇ ਉਸਨੂੰ ਚਾਰ ਅੱਖਾਂ ਵਾਲੀ ਕਹਿੰਦਾ ਹੈ,

"ਨਮੋ ਚਾਰ ਨੈਨੰ ਦਿਪੈ ਰੂਪ ਅੱਛੰ।...੬।"

(ਕਵੀ ਸੁੱਖੇ ਤੇ ਅਫ਼ੀਮ ਦਾ ਚੇਤਾ ਨਹੀਂ ਭੁਲਾਉਂਦਾ। ਆਪ ਛਕਦਾ ਹੋਵੇਗਾ।)

"ਕਛੂ ਕਾਲ ਨਿਜ ਕਰੈ ਅਰਾਮਾ।
ਫਿਰ ਸੁਚੇਤ ਹੋਵੈ ਬਲ ਧਾਮਾ।
ਬਿਜਯਾ ਧਰਛਤ ਅਮਲ ਮੰਗਾਵੇ।
ਆਪ ਅਚੈ, ਪੁਨ ਅਵਰ ਦਿਆਵੈ।੧੦।"

ਗੁਰੂ ਜਾਂ ਨੇ ਦੇਵੀ ਦੀ ਏਨੀ ਅਰਾਧਨਾ ਕੀਤੀ, ਕਿ ਦੇਵਤੇ ਕੰਬ ਉਠੇ।

"ਸੁਰੇਸੰ ਬਿਚਾਰੀ ਗੁਰੂ ਜੀ ਵਤਾਰੀ।
ਸੁ ਮਾਤੰ ਰਿਝਾਈ। ਮੁਝੇ ਨ ਗਿਰਾਈ।੩੪।"

(ਰਾਜਾ ਇੰਦਰ ਡਰ ਗਿਆ, ਕਿ ਕਿਤੇ ਮੇਰਾ ਸਿੰਘਾਸਣ ਨਾ ਖੋਹ ਲੈਣ।)

ਏਸੇ ਸਮੇਂ ਪਟਨੇ ਦੀ ਸੰਗਤ ਆਈ ਨਾਲ ਇਕ ਮਾਲੀ ਸੀ, ਜੋ ਅੰਬ ਦਾ ਬੂਟਾ ਲਿਆਇਆ। ਗੁਰੂ ਜੀ ਨੇ ਤੀਰ ਚਲਾਇਆ, ਤੇ ਕਿਹਾ, ਜਿਥੇ ਤੀਰ ਡਿੱਗੇ, ਓਥੇ ਅੰਬ ਲਗਾ ਦੇਵੋ।

ਗੁਰੂ ਜੀ ਸ਼ਸਤਰਾਂ ਤੇ ਦੇਵੀ ਦੀ ਪੂਜਾ ਕਰਦੇ ਸਨ।

"ਧੂਪ ਦੀਪ ਕਰਕੈ ਵਿਥਾਰ।
ਫਿਰ ਸਸਤ੍ਰ ਪੂਜ ਬੈਠਹੁ ਮਝਾਰ।
ਕੁਰਸੀਨ ਮੱਧਿ ਪਾਂਚੋ ਹਥਯਾਰ।

ਧਰ ਜਪੈ ਨਾਮ ਕਾਲੀ ਦਿਆਰ ।੬੩।"

ਕਾਲੀ ਦੇ ਪਰਗਟ ਹੋਣ ਦਾ ਸਮਾਂ ਨੇੜੇ ਆਇਆ, ਤਾਂ ਹਜ਼ੂਰ ਨੇ ਕਈ ਕੌਤਕ ਵੇਖੇ।

"ਜਿਮ ਨਿਕਟ ਦਿਵਸ ਵਹ ਚਲ ਸੁ ਆਇ।
ਤਬ ਅਨਿਕ ਚਰਿਤ ਪ੍ਰਭ ਜੂ ਲਖਾਇ।
ਸੁਰ ਰਿੱਧ ਸਿੱਧ ਪੁਨ ਸਕਤਿ ਜੋਇ।
ਨਿਜ ਦਰਸ ਦੇਤ ਵਿਦ ਵੱਤ ਸੋਇ ।੬੫।
ਸੁਰ ਨਰ ਦੇਵ ਭੁਜੰਗ ਗਨ, ਕਿੰਨਰ ਜੱਛ ਅਪਾਰ।
ਜੋਗਨ ਭੂਤ ਪਿਸਾਚ ਨਿਸ ਨਿਰਖੈ ਕਈ ਹਜ਼ਾਰ ।੬੬।"

ਸਭ ਨੇ ਮਿਲ ਕੇ (ਗੁਰੂ ਜੀ ਨੂੰ) ਕਿਹਾ, ਕਿ ਜੋ ਮੰਗਣਾ ਹੈ, ਸਾਥੋਂ ਮੰਗੋ, ਤੇ ਕਾਲੀ ਦੀ ਪੂਜਾ ਤਿਆਗ ਦਿਹੋ।

"ਕਾਲੀ ਕੋ ਲੀਜੈ ਜਿਨ ਨਾਮਾ।
ਕਾਲੀ ਅਹੈ ਦੁਖਨ ਕੀ ਧਾਮਾ।
ਤਾ ਕੋ ਨਿਰਖ ਦਯਾ ਨਹੀਂ ਆਈ।
ਏਤੀ ਤੋ ਪਰਿ ਸੇਵ ਕਰਾਈ ।੭੧।"

ਹਰ ਦੇਵਤਾ ਆ ਕੇ ਗੁਰੂ ਜੀ ਨੂੰ ਕਹਿੰਦਾ, ਕਿ ਕਾਲਕਾ ਬੜੀ ਡਰਾਉਣੀ ਤੇ ਭਿਆਨਕ ਹੈ। ਉਸਦਾ ਤੇਜ ਨਹੀਂ ਝੱਲਿਆ ਜਾਣਾ। ਉਸਦੀ ਪੂਜਾ ਛੱਡ ਦਿਹੋ, ਤੇ ਮੈਥੋਂ ਮੰਗੋ ਜੋ ਵਰ ਚਾਹੋ, ਮੈਂ ਦਿਆਂਗਾ।

ਫਿਰ ਗੁਰੂ ਜੀ ਨੂੰ ਭਰਮਾਉਣ ਵਾਸਤੇ ਅਨੇਕ ਰੂਪ ਧਾਰ ਕੇ ਅਪਛੱਰਾਂ ਵੀ ਆਈਆਂ।

ਫਿਰ ਘੱਟ ਸ਼ਰਧਾਲੂ ਲੋਕ ਵੀ ਗੁਰੂ ਜੀ ਦੀ ਨਿੰਦਿਆ ਕਰਨ ਲਗ ਪਏ।

ਅੱਗੇ ਗੁਰੂ ਜੀ ਕਾਲੀ ਦੀ ਉਸਤਤ ਕਰਦੇ ਹਨ, ਕਿ ਤੂੰ ਹੀ ਸਭ ਤੋਂ ਸਮਰਥ ਹੈ।

ਜਦ ਸਮਾਂ ਨੇੜੇ ਆ ਗਿਆ, ਤਾਂ ਪੰਡਤਾਂ ਨੇ ਗੁਰੂ ਜੀ ਨੂੰ ਕਿਹਾ,

"ਵਹੈ ਜਾਨ ਦਯੋਸੰ ਜਬੈ ਤੀਰ ਆਯੋ।
ਤਬੈ ਬਿੱਪ ਰਾਟੰ ਪ੍ਰਭੂ ਕੋ ਸੁਨਾਯੋ।
ਕਛੂ ਭੇਟ ਕਾਲੀ ਰਖੋਗੇ ਤਯਾਰੀ।
ਬਿਨਾ ਅੰਸ ਲੀਨੇ ਰਹੇਗੀ ਨ ਸਾਰੀ ।੧੨੨।
ਕਿਤੇ ਲੈ ਮਰੀਦੰ, ਪ੍ਰਭੂ ਸੀਸ ਗਾਏ।
ਤਬੈ ਬਿੱਪ ਤੋਨੇ ਬਚੰ ਯੌ ਸੁਨਾਏ।
ਸਿਖੰ ਸੀਸ ਦੀਨੇ, ਇਨੈ ਰਾਜ ਹੋਈ।
ਸੁਬੰ ਅੰਸ ਬਿੰਦੰ ਬਲੰ ਥੋਰ ਜੋਈ ।੧੨੩।
ਜਿਸੈ ਰਾਜ ਤੇਜੰ ਦੀਓ ਆਪ ਜਾਨੋ।
ਤਿਸੈ ਸੀਸ ਪੂਜੰ ਮਹਾਦੇਵ ਠਾਨੋ।

ਮੁਨੈ ਬੈਨ ਵਾ ਕੇ ਕ੍ਰਿਪਾ ਸਿੰਧ ਗਾਈ ।
ਹਮੂੰ ਕਾਜ ਬਿੰਦੰ ਨਹੀ ਯੌ ਕਰਾਈ ।੧੨੪।
ਸੁ ਨਾਦੀ ਸਹੀ ਪੰਥ ਕਾਜੰ ਪਛਾਨੋ ।
ਇਤੇ ਏ ਉਪਾਵੰ ਮੁਝੈ ਯੌ ਕਰਾਨੋ ।
ਇਹੈ ਮੋਰ ਇੱਛਾ ਨਹੀਂ ਅੰਨ ਕਾਈ ।
ਸੁਨੋ ਬਿੱਪ ਰਾਜੰ ਲਿਜੈ ਚਿੱਤ ਲਾਈ ।੧੨੫।"

(ਪੰਡਤਾਂ ਨੇ ਕਿਹਾ, ਕਿ ਆਪਣੀ ਅੰਸ ਦੀ ਬਲੀ ਦਿਹੋ । ਗੁਰੂ ਜੀ ਨੇ ਕਿਹਾ, ਸਿੱਖਾਂ ਦੀ ਬਲੀ ਦੇਵਾਂਗਾ । ਪੰਡਤਾਂ ਨੇ ਕਿਹਾ, ਫਿਰ ਜਿਸਦੀ ਬਲੀ ਦਿਹੋਗੇ, ਉਸੇ ਦਾ ਰਾਜ ਹੋਵੇਗਾ । ਗੁਰੂ ਜੀ ਨੇ ਕਿਹਾ, ਇਹ ਸਭ ਕੁਛ ਮੈਂ ਪੰਥ ਵਾਸਤੇ ਕੀਤਾ ਹੈ ।)

ਤਾਂ ਪੰਡਤਾਂ ਨੇ ਕਿਹਾ,

"ਰਹੋ ਐਸ ਥਾਨਾ ਅਡੋਲੰ ਨਿਧਾਨਾ ।
ਜਪੋ ਮੰਤ੍ਰ ਸਾਈ ਜਯੰ ਜੈ ਸੁ ਮਾਈ ।੧੨੮।
ਹਮੂ ਔਰ ਸਾਰੇ ਸੁ ਹਵੈ ਹੈਂ ਕਨਾਰੇ ।
ਸਬੈ ਆਪ ਜਾਨੋ ਤੁਮ ਤੇ ਨਾ ਛਾਨੋ ।੧੨੯।"

ਪੰਡਤਾਂ ਨੇ ਕਿਹਾ, "ਕਾਲੀ ਦਾ ਤੇਜ ਝੱਲਣਾ ਬੜਾ ਔਖਾ ਹੈ । ਪਰ ਤੁਸਾਂ ਨਿਸਚਿੰਤ ਰਹਿਣਾ, ਡਰਨਾ ਨਹੀਂ ।"

ਇਹ ਉਪਦੇਸ਼ ਦੇ ਕੇ ਪੰਡਤ ਤੇ ਬਾਕੀ ਸਿੱਖ ਥੱਲੇ ਚਲੇ ਗਏ । ਹੋਮ ਕੁੰਡ ਕੋਲ ਕੇਵਲ ਗੁਰੂ ਜੀ ਹੀ ਰਹਿ ਗਏ ।

ਬੜੀ ਭਿਆਨਕ ਆਵਾਜ਼ ਆਈ । ਧਰਤ ਆਕਾਸ਼ ਕੰਬ ਉਠੇ । ਦੇਵੀ ਪ੍ਰਤੱਖ ਹੋਈ । (ਕਾਲੀ ਦੇਵੀ ਦਾ ਸਰੂਪ ।)

"ਮੁੰਡ ਕੀ ਮਾਲ ਬਸੈ ਮੁਖ ਜ੍ਵਾਲ ਬਿਸਾਲ ਕਰਾਲ ਮਹਾਂ ਛਬਿ ਛਾਈ ।
ਛੂਟੇ ਹੈ ਬਾਲ ਬਯਾਲ ਲਏ ਕਰ ਸਯਾਮ ਸਰੂਪ ਲਖਯੋ ਨਹੀ ਜਾਈ ।
ਬਾਮ ਕ੍ਰਿਪਾਨ ਮਹਾਨ ਦਿਪੈ ਬਰ ਜਾ ਤਨ ਸੁੰਭ ਕੀ ਸੈਨ ਖਪਾਈ ।
ਜੈ ਜਗ ਮਾਤ ਪ੍ਰਤਛ ਭਈ ਇਮ ਸ੍ਰੀ ਮੁਖ ਲੈ ਬਰਦਾਨ ਸੁਨਾਈ ।੧੩੯।
'ਬਰੰ ਬਯੂਹ' ਮਾਤਾ ਤਬ ਕਹਾ ।
ਜੋ ਤੁਮ ਬਯਾਪ ਚੀਤ ਮਹ ਰਹਾ ।
ਮਨ ਮਾਨਿਕ ਮੁਕਤਾ ਧਰ ਰਾਜਾ ।
ਹੀਰਾ ਕੰਚਨ ਬ੍ਰਿੰਦ ਸਮਾਜਾ ।੧੪੦।
ਯੋ ਸੁਨ ਗਦ ਗਦ ਭਯੋ ਕ੍ਰਿਪਾਲਾ ।
ਸ੍ਰੀ ਮੁਖ ਸੌ ਕਹ ਬਚਨ ਬਿਸਾਲਾ ।
ਮੱਯਾ, ਇਹ ਕਿਰਪਾ ਅਬ ਕੀਜੈ ।
ਖੜਗ ਪਾਨ ਦਾਹਨ ਮੁਹ ਦੀਜੈ ।੧੪੧।
ਨਿਸ ਦਿਨ ਬਿਜੈ ਹੋਇ ਜਗ ਮੇਰੀ ।

ਅਸੁਰ ਮਲੇਛ ਮਾਰਿ ਕਰ ਢੇਰੀ।
ਖੜਗ ਪਾਨ ਕਹ ਨਿਸ ਦਿਨ ਧਯਾਓਂ।
ਤੋਰ ਚਰਿੱਤ੍ਰ ਰੈਨ ਦਿਨ ਗਾਊਂ।੧੪੨।
'ਏਵ ਸੱਤ' ਕਹਿ ਮਾਤ ਭਵਾਨੀ।
ਬਰ ਦੈ ਭਈ ਲੋਪ ਜਗ ਰਾਨੀ।
ਜਹ ਤਹ ਸਰਬ ਸੁ ਭਵਨ ਮਝਾਰਾ।
ਸੁਨ ਕਰ ਭਯੋ ਸਬਦ ਜੈਕਾਰਾ।੧੪੫।
ਯੌ ਬਰ ਪਾਇ ਦੇਵ ਅਵਤਾਰੀ।
ਅਰੁਨ ਬਰਨ ਭਯੋ ਬਦਨ ਸੁਧਾਰੀ।
ਲੈ ਕ੍ਰਿਪਾਨ ਸੋ ਕੰਠ ਲਗਾਈ।
ਸੀਸ ਧਾਰ ਉਹ ਸਾਥ ਮਿਲਾਈ।੧੪੬।"

ਇਹ ਵਰ ਪਾ ਕੇ ਗੁਰੂ ਜੀ ਬੜੇ ਪਰਸੰਨ ਹੋਏ। ਪੰਡਤਾਂ ਨੂੰ ਦਾਨ ਦੇ ਕੇ ਵਿਦਿਆ ਕੀਤਾ।

---

# ਅਧਿਆਇ ਗਿਆਰੁਵਾਂ

ਦੇਵੀ ਪਰਗਟ ਕਰਨ ਪਿਛੋਂ ਹਜ਼ੂਰ ਨੇ ਸੋਚਿਆ,

"ਪਾਛ ਬੀਚਾਰ ਕਰਤਾਰ ਐਸੋ ਕੀਯੋ, ਰਚੋਂ ਅਬ ਖ਼ਾਲਸਾ ਖਾਸ ਕਾਰੀ।
ਸੋਧ ਸਰਕਾਰ ਦਰਬਾਰ ਕੋ ਸੋਧ ਕੈ, ਸੰਗਤਾ ਸੋਧ ਲੀਜੈ ਪਿਛਾਰੀ।
ਦੁਸਟੁ ਮਤਿ ਮੰਦ ਮਾਸੰਦ ਏ ਮੂੜ੍ਹ ਹੈਂ, ਕਰਤ ਸਾਰੀਕੜਾ ਅਧਿਕ ਭਾਰੀ।
ਖਾਇ ਨਿਜ ਪੂਜ ਕੀ ਲਛਮੀ ਅਧਿਕ ਹੀ, ਗਈ ਹੈ ਮਤ ਇਨ ਕੀ ਸੁ ਮਾਰੀ।੩।

ਬਾਈ ਮੁਖੀ ਮਸੰਦ ਕੀਮਤੀ ਭੇਟਾ ਆਪ ਖਾ ਰਹੇ ਹਨ, ਤੇ ਸਿੱਖਾਂ ਨਾਲ ਵੈਰ ਵਿਰੋਧ ਕਰਦੇ ਹਨ। ਪੂਜਾ ਦੇ ਧਾਨ ਨੇ ਇਹਨਾਂ ਦੀ ਮਤ ਮਾਰ ਲਈ ਹੈ।

ਦੋ ਮਸੰਦਾਂ ਦਾ ਖ਼ਾਸ ਜ਼ਿਕਰ ਹੈ

"ਮੈਯਾ ਔਰ ਸੁਚੈਯਾ ਨਾਮ ਦੁਹਾਨ ਕੇ।
ਦੋਨੋ ਬਡੇ ਧਨਾਢ ਸੁ ਬੀਚ ਜਹਾਨ ਕੇ।
ਸਭ ਪੂਰਬ ਕੀ ਕਾਰ ਭੇਟ ਲੈ ਆਵਹੀ।
ਹੋ, ਤੁੱਛ ਮਾਤ੍ਰ ਕਛੂ ਦੇੜ ਸਰਬ ਨਿਜ ਖਾਵਹੀ।੯।"

ਇਕ ਸਿੱਖ ਨੇ ਇਕ ਕੀਮਤੀ ਥਾਨ ਤੇ ਚਾਰ ਮੋਤੀ ਭੇਜੇ ਮਾਤਾ ਜੀ ਵਾਸਤੇ ਇਹਨਾਂ ਮਸੰਦਾਂ ਹੱਥ। ਮਸੰਦਾਂ ਨੇ ਉਹ ਆਪ ਰੱਖ ਲਏ, ਤੇ ਉਸ ਥਾਨ ਦਾ ਮਸੰਦ ਦੀ ਪਤਨੀ ਨੇ ਲਹਿੰਗਾ ਸੁਆ ਲਿਆ।

ਕੁਛ ਸਮੇਂ ਪਿਛੋਂ ਉਹ ਬੰਗਾਲੀ ਸਿਖ ਆਇਆ, ਤੇ ਓਹੋ ਜੇਹਾ ਕੀਮਤੀ ਇਕ ਹੋਰ ਥਾਨ ਲਿਆਇਆ। ਉਸਨੇ ਗੁਰਦੇਵ ਦੀ ਭੇਟਾ ਧਰਦਿਆਂ ਬੇਨਤੀ ਕੀਤੀ, ਕਿ

ਇਸਦੇ ਨਾਲ ਦਾ ਇਕ ਥਾਨ ਮੈਂ ਅੱਗੇ ਮਸੰਦ ਚੈਯਾ (ਚੇਤੂ ?) ਹੱਥ ਭੇਜਿਆ ਸੀ।

ਮਸੰਦ ਦਾ ਪਾਜ ਉਘੜ ਗਿਆ। ਗੁਰੂ ਜੀ ਨੇ ਦੋਹਾਂ ਜੀਆਂ ਨੂੰ ਫੜ ਮੰਗਵਾਇਆ ਤੇ ਦਰਖ਼ਤ ਨਾਲ ਲਟਕਾ ਕੇ ਖ਼ੂਬ ਮਾਰ ਕੁਟਾਈ ਕੀਤੀ। ਉਹ ਓਸੇ ਮਾਰ ਨਾਲ ਮਰ ਗਏ।

"ਰੁਖ ਕੇ ਸਾਥ ਲਟਕਾਇ ਦੋਨੋ ਦਏ,
ਮਾਰ ਹੀ ਮਾਰ ਮਰ ਗੇ ਸੁ ਓਹੀ।...੩੩।"

ਕਈ ਮਸੰਦਾਂ ਅਰਜ਼ ਕੀਤੀ, ਕਿ ਜੋ ਸਾਡੇ ਕੋਲ ਆਉਂਦਾ ਹੈ, ਅਸੀਂ ਗੁਰੂ ਕਾ ਲੰਗਰ ਚਲਾ ਕੇ ਸਭ ਸੰਗਤ ਨੂੰ ਖੁਆ ਛਡਦੇ ਹਾਂ।

ਗੁਰੂ ਜੀ ਨੇ ਭੇਸ ਬਦਲ ਕੇ ਰਾਤ ਲੰਗਰਾਂ ਦੀ ਪ੍ਰੀਖਿਆ ਕੀਤੀ। ਇਕ ਬਾਬੇ ਬੁੱਢੇ ਕੇ ਲੰਗਰ ਵਿਚੋਂ ਪੰਜ ਪ੍ਰਸਾਦੇ ਮਿਲੇ। ਇਕ ਹੋਰ ਲਗਰ ਵਿਚੋਂ ਵੀ ਮਿਲੇ। ਬਾਕੀ ਸਾਰ ਝੂਠੇ ਕਰਾਰ ਦਿਤੇ।

ਇਕ ਦਿਨ ਗੁਰਦੇਵ ਨੇ ਭੰਡਾਂ ਤੋਂ ਨਕਲ ਵੇਖੀ। ਗੁਰਦੇਵ ਦੇ ਹੁਕਮ ਨਾਲ ਉਹਨਾਂ ਮਸੰਦਾਂ ਦੀ ਨਕਲ ਵਿਖਾਈ। ਇਕ ਮਸੰਦ ਘੋੜੀ ਉਤੇ ਅਸਵਾਰ ਸੀ, ਤੇ ਉਹਦੇ ਮਗਰ ਵੇਸਵਾ ਬੈਠੀ ਸੀ। ਦੋ ਨਾਲ ਨਫ਼ਰ ਸਨ। ਇਕ ਗ਼ਰੀਬ ਸਿੱਖ ਘਰ ਉਹ ਆ ਉਤਰਿਆ। ਸਿਖ ਨੇ ਯਥਾ ਸ਼ਕਤਿ ਸੇਵਾ ਕੀਤੀ। ਮਸੰਦ ਨੇ ਗੁੱਸੇ ਵਿਚ ਦਾਲ ਡੋਲ੍ਹ ਦਿਤੀ ਤੇ ਫੁਲਕੇ ਵਗਾਹ ਕੇ ਮਾਰੇ। ਮਸੰਦ ਨੇ ਕਿਹਾ, ਤੇਰੇ ਘਰ ਗੁਰੂ ਆਇਆ ਹੈ, ਤੇ ਤੂੰ ਆਹ ਭੋਜਨ ਕੀਤਾ ਹੈ ? ਸਾਡੇ ਵਾਸਤੇ ਮਾਸ, ਸ਼ਰਾਬ ਤੇ ਕੜਾਹ ਚਾਹੀਐ। ਸਿਖ ਨੇ ਪਤਨੀ ਦਾ ਜ਼ੇਵਰ ਵੇਚ ਕੇ ਭੋਜਨ ਕੀਤਾ, ਤੇ ਸਵਾ ਰੁਪਇਆ ਭੇਟਾ ਧਰਿਆ। ਮਸੰਦ ਨੇ ਉਸ ਗ਼ਰੀਬ ਸਿਖ ਨੂੰ ਲੱਤ ਮਾਰ ਕੇ ਪਰੇ ਕੀਤਾ, ਰੁਪਇਆ ਉਠਾ ਲਿਆ ਤੇ ਚਵਾਨੀ ਸੁੱਟ ਦਿੱਤੀ।

ਮਸੰਦਾਂ ਨੇ ਕਿਹਾ, "ਗੁਰਦੇਵ ! ਇਹ ਤਾਂ ਐਵੇਂ ਨਮੂਨੇ ਮਾਤਰ ਹੈ, ਨਹੀਂ ਤਾਂ ਮਸੰਦ ਬਹੁਤ ਕੁਛ ਕਰਦੇ ਹਨ।"

ਗੁਰੂ ਜੀ ਨੇ ਗੁੱਸੇ ਵਿਚ ਸਭ ਮਸੰਦ ਪਕੜ ਲਏ ਤੇ ਉਹਨਾਂ ਨੂੰ ਖ਼ੂਬ ਸਜ਼ਾਈਂ ਦਿਤੀਆਂ।

"ਕਰਾਹੀ ਦਿਵਾਲੀ ਜਰੇ ਮਧਿ ਜ੍ਵਾਲੀ।
ਸਿਰੇ ਤੇਲ ਪਾਈ ਦਏ ਸੋ ਜਰਾਈ।੬੬।
ਅਸੰ ਮਾਰ ਕੀਨੀ ਲਖੈ ਨਾਹਿ ਚੀਨੀ।
ਭਏ ਬੱਧ ਸਾਰੇ ਸੋ ਦੋਖੀ ਕਰਾਰੇ।੬੭।
ਕੇਤਕ ਸੂਰੀ ਦੀਸ ਚਢਾਈ।
ਕੇਤਕ ਤੀਰਨ ਛੇਦ ਕਰਾਈ।
ਕੇਤਕ ਤਵਾ ਲੋਹ ਪਰ ਜਾਰੇ।
ਇਹ ਬਿਧ ਸਕਲ ਮਸੰਦ ਸੰਘਾਰੇ।੬੮।
ਰਹੇ ਵਹੈ ਜੀਵਤ ਜਗ ਜਾਨੇ।

ਦੇਸ ਛਾਡ ਪਰਦੇਸ ਸਿਧਾਨੋ ।
ਕੈ ਪੁਨ ਵਹੈ ਜੀਅ ਲੈ ਬਾਚੇ ।
ਜੋ ਮਧਿ ਪਏ ਚਰਨ ਗੁਰ ਸਾਚੈ ।੬੯।
ਸਹਨ ਪਰੇ ਸਤਿਗੁਰ ਰਖ ਲੀਨੇ ।
ਔ ਪੁਨ ਭੇਟ ਕਾਲਕਾ ਦੀਨੇ ।
ਦੁਨੀਚੰਦ, ਨੰਦ ਚੰਦ ਨਿਹਾਰਾ ।
ਏ ਦਵੈ ਬਚੇ ਨਾਮ ਜੋ ਦਾਰਾ ।੭੦।"

ਅੱਗੇ ਨੰਦ ਚੰਦ ਦੀ ਕਥਾ ਹੈ । ਇਕ ਉਦਾਸੀ ਸਾਧੂ ਆਦਿ ਗੁਰੂ ਗ੍ਰੰਥ ਸਾਹਿਬ ਲਿਖ ਕੇ ਲਿਆਇਆ । ਗੁਰੂ ਜੀ ਦੀ ਸਹੀ ਪੁਆਉਣ ਵਾਸਤੇ ਸਾਧੂ ਨੇ ਬੀੜ ਨੰਦ ਚੰਦ ਨੂੰ ਦਿਤੀ । ਸੁੰਦਰ ਲਿਖਾਈ ਵੇਖ ਕੇ ਨੰਦ ਚੰਦ ਭਰਮ ਗਿਆ । ਉਹਨੇ ਸਾਧੂ ਨੂੰ ਕਿਹਾ, "ਮੈਥੋਂ ਕਾਗਜ਼ ਲੈ ਜਾ, ਤੇ ਹੋਰ ਲਿਖ ਲੈ । ਇਹ ਮੈਂ ਰਖਣੀ ਹੈ ।"

ਸਾਧੂ ਗੁਰੂ ਜੀ ਪਾਸ ਜਾ ਫ਼ਰਯਾਦੀ ਹੋਇਆ । ਗੁਰੂ ਜੀ ਨੇ ਸਿਖ ਭੇਜੇ, ਕਿ ਜਾ ਕੇ ਇਸਦੀ ਬੀੜ ਇਸਨੂੰ ਦੁਆ ਦਿਹੋ । ਗੁਰੂ ਜੀ ਨੇ ਤਿੰਨ ਵਾਰ ਸਿਖ ਭੇਜੇ, ਪਰ ਨੰਦ ਚੰਦ ਨਾ ਮੰਨਿਆਂ । ਸਗੋਂ ਅੱਗੋਂ ਮਾੜੇ ਸ਼ਬਦ ਕਹੇ ।

ਗੁੱਸੇ ਵਿਚ ਗੁਰੂ ਜੀ ਨੇ ਸਿਖਾਂ ਨੂੰ ਹੁਕਮ ਦਿਤਾ,' ਕਿ ਨੰਦ ਚੰਦ ਤੋਂ ਬੀੜ ਜ਼ਬਰਦਸਤੀ ਲੈ ਆਉ । ਸਿੰਘਾਂ ਨੇ ਉਹਦੇ ਡੇਰੇ ਤੇ ਹਮਲਾ ਕਰ ਦਿਤਾ ।

"ਤਿਹ ਡੇਰਾ ਪਰ ਹੱਲਾ ਦਯੋ ਕਰਾਇਕੈ ।
ਹੋ, ਬੇਮੁਖ ਚਲਿਓ ਸੁ ਭਾਜ ਬਿਲਮ ਨਹੀ ਲਾਇਕੈ ।੧੮।"

ਨੰਦ ਚੰਦ ਉਹ ਬੀੜ ਲੈ ਕੇ ਕਰਤਾਰ ਪੁਰ ਨੂੰ ਧੀਰ ਮੱਲ ਵੱਲ ਨੱਸ ਗਿਆ ।

ਗੁਰੂ ਜੀ ਨੇ ਕਿਹਾ, "ਉਹ ਬੇਮੁਖ ਹੋ ਕੇ ਮਰੇਗਾ । ਤੇ ਉਹ ਗ੍ਰੰਥ ਜੋ ਪੜ੍ਹੇਗਾ, ਅੰਨ੍ਹਾ ਹੋ ਜਾਵੇਗਾ ।"

"ਵਹੈ ਗ੍ਰੰਥ ਉਨ ਪਢ ਹੈ ਜੋਈ ।
ਚੱਛ ਬਿਹੀਨ ਪਲਕ ਮੈਂ ਹੋਈ ।...੧੦੯।"

(ਉਹ ਬੀੜ ਇਸ ਵੇਲੇ ਡਰੋਲੀ ਵਿਚ ਪਈ ਹੈ ।)

ਓਧਰ ਧੀਰ ਮੱਲ ਦੇ ਸਲਾਹਕਾਰਾਂ ਨੇ ਉਸਨੂੰ ਚੁਕਿਆ, ਕਿ ਨੰਦ ਚੰਦ ਗੁਰੂ ਜੀ ਦਾ ਭੇਜਿਆ, ਤੈਨੂੰ ਮਾਰਨ ਵਾਸਤੇ ਆਇਆ ਹੈ ।

ਧੀਰ ਮੱਲ ਡਰ ਗਿਆ । ਅਗਲੀ ਸਵੇਰ ਜਦ ਨੰਦ ਚੰਦ ਉਸਨੂੰ ਮਿਲਨ ਆਇਆ, ਤਾਂ ਧੀਰ ਮੱਲ ਦੇ ਬੰਦਿਆਂ ਨੇ ਨੰਦ ਚੰਦ ਨੂੰ ਡਿਉਢੀ ਵਿਚ ਘੇਰ ਲਿਆ, ਤੇ ਉਤੋਂ ਛੱਤ ਪਾੜਕੇ ਤੇ ਗੋਲੀ ਮਾਰ ਕੇ ਉਸਨੂੰ ਮਾਰ ਦਿਤਾ । ਸਾਥੀ ਨੰਦ ਚੰਦ ਦੀ ਲੋਥ ਲੈ ਗਏ, ਤੇ ਕਾਲਾ ਸੰਘਾ ਵਿਚ ਜਾ ਸਸਕਾਰੀ ।

"ਕਾਲਹ ਸੰਙਾ ਹੋ ਤਹ ਬਾਧਾ ।
ਤਿਹ ਥਾਂ ਤਾ ਕੀ ਭਈ ਸਮਾਧਾ ।੧੧੭।"

# ਅਧਿਆਇ ਬਾਰੁਵਾਂ

(ਇਸ ਅਧਿਆਇ ਵਿਚ ਪੰਜਾਂ ਪਿਆਰਿਆਂ ਦੀ ਚੋਣ ਹੈ।) ਇਹ ਕੌਤਕ ਕੇਸ ਗੜ੍ਹ ਵਿਚ ਹੋਇਆ।

"ਤੰਬੂ ਚਾਰ ਅਧਿਕ ਤਹ ਲਾਯੋ।
ਭਿੰਨ ਭਿੰਨ ਗ੍ਰਿਹ ਦਿਪਤ ਸੁਹਾਯੋ।
ਪਾਂਚ ਅਜਾ ਸੋ ਗੁਪਤ ਮੰਗਾਈ।
ਤਾ ਮੈ ਸੋ ਨਿਸ ਦੀਸ ਬੰਧਾਈ।੭।"

ਦਿਨ ਵਿਸਾਖੀ ਦਾ ਸੀ। ਸੰਗਤ ਵਿਚ ਗੁਰੂ ਜੀ ਨੇ ਕਿਹਾ,

"ਸਨਮੁਖ ਸਿੱਖ ਰੁਪ ਹਵੈ ਕੋਈ।
ਸੀਸ ਭੇਟ ਦੇਵੇ ਗੁਰ ਸੋਈ।
ਯੋ ਸੁਨ ਹੁਕਮ ਅਧਿਕ ਬਰ ਭਾਰੀ।
ਬਿਸਮ ਰੂਪ ਕੰਪੈ ਸੰਸਾਰੀ।੧੦।
ਤੀਨ ਬੇਰ ਸ੍ਰੀ ਮੁਖ ਜਬ ਗਾਯੋ।
ਹਾਥ ਜੋਰ ਸੇਵਕ ਇਕ ਆਯੋ।
ਗਹਿ ਭੁਜ ਤਾਂਕੀ ਖੜਗ ਨਿਕਾਰਿਯੋ।
ਤੇਜ ਸਰੂਪ ਅਧਿਕ ਇਮ ਧਾਰਿਯੋ।੧੧।
ਤੰਬੂ ਬੀਚ ਤਿਸੈ ਲੈ ਗਏ।
ਖੜਗ ਹਾਥ ਤਾਂ ਕੇ ਮਧਿ ਦਏ।
ਝਟਕਾ ਅਜ ਨਿਜ ਦਯੋ ਕਰਾਈ।
ਰੁਧਰ ਪ੍ਰਵਾਹ ਚਲਿਓ ਤਿਹ ਧਾਈ।੧੨।
ਸ੍ਰੋਨਤ ਪੁਲਤ ਖੱਗ ਲੈ ਹਾਥਾ।
ਬਾਹਰ ਆਯੋ ਪੁਨ ਜਗਨਾਥਾ।
ਔਵਰ ਸੀਸ ਮਾਂਗਿਓ ਮੁਖ ਆਈ।
ਯੋ ਲਖ ਭਰਮੀ ਅਧਿਕ ਲੁਕਾਈ।੧੩।
ਤੀਨ ਬੇਰ ਸ੍ਰੀ ਮੁਖ ਜਬ ਗਾਯੋ।
ਸੇਵਕ ਨਿਸਰ ਔਰ ਇਕ ਆਯੋ।
ਤਾ ਕੀ ਭੁਜਾ ਪਕਰ ਗੁਰਦੇਵਾ।
ਲੈ ਗਯੋ ਤੰਬੂ ਮਾਂਝ ਅਭੇਵਾ।੧੪।
ਝਟਕਾ ਕਰਿਯੋ ਬਹੁਰ ਤਿਨ ਜਾਈ।
ਰਕਤ ਪ੍ਰਵਾਹ ਚਲਿਯੋ ਅਤਿ ਧਾਈ।
ਪਾਂਚ ਸਿੰਘ ਸਤਿਗੁਰ ਇਮ ਲਯਾਯੋ।
ਹਾਹਾਕਾਰ ਸ਼ਬਦ ਧਰ ਛਾਯੋ।੧੫।"

ਭਾਈ ਸੁੱਖਾ ਸਿੰਘ ਸਾਫ ਸਬਦਾਂ ਵਿਚ ਮੰਨਦੇ ਹਨ, ਕਿ ਸਿੱਖਾਂ ਦੀ ਥਾਂ ਬੱਕਰੇ ਝਟਕਾਏ ਗਏ। ਬਾਹਰ ਲੋਕਾਂ ਵਿਚ ਚਰਚਾ ਸ਼ੁਰੂ ਹੋ ਗਈ।

"ਉਚ ਨੀਚ ਸਭ ਹੀ ਨਰ ਨਾਰੀ।
ਨਿੰਦਾ ਕਰਨ ਲਗੇ ਸੰਸਾਰੀ।
ਇਨ ਕਹ ਕਹਾ, ਸਿਰਰ ਹਵੈ ਗਯਾ।
ਅਜਾ ਸੂਅਨ ਜਿਉਂ ਸਿੱਖਨ ਘਯਾ। ੬।
ਜਹਾਂ ਤਹਾਂ ਇਹ ਭਾਂਤਿ ਭਣੀਜੈ।
ਅਪਜਸ ਬਿਨਾ ਨ ਅਵਰ ਸੁਣੀਜੈ।
ਸਭ ਮਿਲ ਲੋਗ ਜੁ ਐਸ ਬਖਾਨੈ।
ਸੂਖਮ ਸਾਂਗ ਨ ਜੀਵ ਪਛਾਨੈ।੧੭।
ਕਾਲੀ ਆਗਮ ਹੈ ਬਰ ਭਾਰੀ।
ਇਨ ਪੈ ਗਯੋ ਨ ਪ੍ਰਗਟ ਸਹਾਰੀ।
ਉਲਟ ਪਰੀ ਇਨ ਪੈਸੁ ਭਵਾਨੀ।
ਤਾਂਤੇ ਇਨ ਕੀ ਮਤਿ ਬੌਉਰਾਨੀ।੧੮।"

ਲੋਕ ਦੇਵੀ ਦੀ ਸ਼ਕਤੀ ਦੀ ਚਰਚਾ ਕਰਦੇ ਹੋਏ ਮਾਤਾ ਜੀ ਪਾਸ ਜਾ ਪੁੱਜੇ।

"ਮਾਤਾ ਤੀਰ ਲੋਕ ਇਕ ਜਾਹੀ।
ਇਹ ਬਿਧ ਬਤੀਆਂ ਬਰਨ ਸੁਨਾਹੀ।੨੭।
ਤਿਲਕ ਪੋਤਰੇ ਭਾਲ ਸੁ ਦੀਜੈ।
ਇਕ ਕੋ ਇਕ ਜਾ ਪਕਰ ਬਨੀਜੈ।
ਨਾਥ ਚਰਿੱਤ੍ਰ ਨਾਥ ਹੀ ਜਾਨਤ।
ਅਵਰ ਜੀਵ ਅਸਬਾਤ ਪ੍ਰਮਾਨਤ।੨੮।
ਉਤ ਲੋਗਨ ਇਹ ਭਾਂਤਿ ਬਖਾਨੋ।
ਇਤ ਮਹਾਰਾਜ ਐਸ ਗਤਿ ਠਾਨੋ।
ਨਿਸਰੇ ਤਹਿ ਤੰਬੂ ਤੇ ਧਾਈ।
ਪਾਂਚੋਂ ਪਿਆਰਨ ਸਾਥ ਮਿਲਾਈ।੨੯।

ਪੰਜੇ ਪਿਆਰੇ ਤੇ ਗੁਰੂ ਜੀ ਸੁੰਦਰ ਬਸਤਰ ਪਹਿਨ ਕੇ ਸਟੇਜ ਉਤੇ ਆ ਗਏ।

ਫਿਰ ਮਹਾਰਾਜ ਅੰਮ੍ਰਿਤ ਤਿਆਰ ਕਰਨ ਲੱਗੇ। ਭਾਈ ਰਾਮ ਕੁਇਰ ਨੇ ਇਹ ਸਾਰੀ ਗੱਲ ਮਾਤਾ ਜੀ ਨੂੰ ਜਾ ਦੱਸੀ।

"ਤਾਂ ਤੇ ਮਾਤਾ ਆਨ ਕਰ ਦੀਸ ਪਤਾਸੇ ਡਾਰ।
ਖੁਸੀ ਭਯੋ ਜਗਤੇਸ ਜੂ ਐਸੋ ਚਰਿੱਤ੍ਰ ਨਿਹਾਰ।੩੯।"

(ਮਾਤਾ ਜੀ ਦਾ ਨਾਮ ਨਹੀਂ ਲਿਖਿਆ, ਕਿ ਕਿਸਨੇ ਪਤਾਸੇ ਪਾਏ।)

"ਇਹ ਮਾਤਾ ਕੀਨੋ ਉਪਕਾਰਾ।
ਜਾਨ ਖਾਲਸਾ ਆਦਿ ਕੁਮਾਰਾ।

ਤਾਂਤੇ ਧੰਨ ਸੁ ਮਾਤ ਭਵਾਨੀ ।
ਜਲ ਥਲ ਜਾ ਕੀ ਜੋਤ ਸਮਾਨੀ ।੪੦।"

(ਏਥੇ ਕਵੀ ਬਿਨਾਂ ਕਾਰਨ ਹੀ ਭਵਾਨੀ ਦੀ ਤਾਰੀਫ਼ ਕਰ ਰਿਹਾ ਹੈ। ਹਿੰਦੂ ਮਤ ਦਾ ਪ੍ਰਭਾਵ ਹੈ।)

ਅੰਮ੍ਰਿਤ ਛਕਾਉਣ ਲੱਗਿਆਂ ਗੁਰੂ ਜੀ ਨੇ ਪੁਛਿਆ, ਤਾਂ ਪੰਜਾਂ ਪਿਆਰਿਆਂ ਉਤਰ ਦਿਤਾ,

"ਵਾਸੀ ਮੋਰ ਲਾਹੌਰ ਦਯਾਲਾ ।
ਨਾਮ ਦਯਾ ਸਿੰਘ ਦਾਸ ਕ੍ਰਿਪਾਲਾ ।
ਮੁਹਕਮ ਸ਼ਿੰਘ ਨਾਮ ਦੁਤਿ ਗਾਯੋ ।
ਵਾਸੀ ਦ੍ਵਾਰਾਵਤੀ ਜਤਾਯੋ ।੪੪।
ਸਾਹਿਬ ਸਿੰਘ ਨਾਮ ਇਕ ਕਹਾ ।
ਵਾਸੀ ਬਿਦਰ ਦੱਛਨੈ ਅਹਾ ।
ਚਤੁਰਥ ਧਰਮ ਸਿੰਘ ਅਬਿਨਾਸੀ ।
ਹਸਤਨ ਪੁਰਾ ਜਵਨ ਕੀ ਬਾਸੀ ।੪੫।
ਪੰਚਮ ਹਿੰਮਤ ਸਿੰਘ ਜਨਾਯੋ ।
ਵਾਸੀ ਸ੍ਰੀ ਜਗੰਨਾਥ ਗਨਾਯੋ ।
ਇਹ ਪਾਂਚੋਂ ਪਆਰੇ ਨਿਜ ਜਾਨ ।
ਜਿਨ ਕਹ ਪਾਹੁਲ ਦਈ ਨਿਧਾਨ ।

(ਅੱਗੇ ਹਦਾਇਤ ਹੈ) ਮੀਣੇ, ਮਸੰਦ, ਧੀਰ ਮੱਲੀਏ, ਰਾਮਰਈਏ ਆਦਿ ਪੰਜਾਂ ਨਾਲ ਮੇਲ ਨਹੀਂ ਰੱਖਣਾ ।

ਫ਼ਿਰ ਹਜ਼ੂਰ ਨੇ ਪੰਜਾਂ ਪਿਆਰਿਆਂ ਤੋਂ ਆਪ ਅੰਮ੍ਰਿਤ ਦੀ ਦਾਤ ਮੰਗੀ ।

"ਆਪ ਸਿੰਘਾਸਨ ਤੇ ਗੁਰ ਪੂਰਨ ਠਾਂਢ ਭਯੋ ਮਨ ਆਨੰਦ ਪਾਈ ।
ਆਪਨ ਠੌਰ ਉਨੈ ਕਰ ਗੌਰ ਸੁ ਆਦਰ ਸੌ ਕਰ ਦੀਸ ਬੈਠਾਈ ।
ਅੰਮ੍ਰਿਤ ਕਾਜ ਗਰੀਬ ਨਿਵਾਜ ਸੁ ਆਪ ਖਰੇ ਜੁਗ ਹਾਥ ਮਿਲਾਈ ।
ਭੂਖਨ ਚੀਰ ਹਥਯਾਰ ਦਿਪੈ ਬਰ ਜਾ ਉਪਮਾ ਬਰਨੀ ਨਹ ਜਾਈ ।੭੨।"

ਫਿਰ ਹਜ਼ੂਰ ਨੇ ਬੇਨਤੀ ਕੀਤੀ,

"ਜਯੋ ਪ੍ਰਾਨਦਾ† ਤੁਮ ਕਹ ਗੁਰ ਦੀਨਾ ।
ਤਸ ਤੁਮ ਹਮ ਕਉ ਦੇਹੁ ਪ੍ਰਬੀਨਾ ।...੭੪।"

ਅੱਗੋਂ ਪੰਜਾਂ ਪਿਆਰਿਆਂ ਬੇਨਤੀ ਕੀਤੀ, "ਮਹਾਰਾਜ, ਅਸੀਂ ਤਾਂ ਬੜੇ ਅਨਾਥ ਤੇ ਅਪਰਾਧੀ ਹਾਂ। ਹਜ਼ੂਰ ਨੇ ਸਾਨੂੰ ਤਾਰਿਆ ਹੈ। ਅਸੀਂ ਆਪ ਜੀ ਨੂੰ ਅੰਮ੍ਰਿਤ ਕਿਵੇਂ ਦੇ ਸਕਦੇ ਹਾਂ।"

---

† ਪ੍ਰਾਨਦ : ਪ੍ਰਾਨ ਦੇਣ ਵਾਲਾ ਅੰਮ੍ਰਿਤ ।

ਅੱਗੋਂ ਗੁਰਦੇਵ ਨੇ ਉਹਨਾਂ ਨੂੰ ਸਮਝਾਇਆ, ਕਿ ਅਸਾਂ ਅਕਾਲ ਪੁਰਖ ਦੇ ਹੁਕਮ ਨਾਲ ਤੁਹਾਨੂੰ ਸਾਜਿਆ ਹੈ, ਤੁਸੀਂ ਅਕਾਲ ਪੁਰਖ ਦਾ ਰੂਪ ਹੋ, ਸੋ ਸਾਨੂੰ ਅੰਮ੍ਰਿਤ ਦੀ ਦਾਤ ਬਖਸ਼।''

''ਯੌ ਸੁਨ ਕਰ ਸਤਿਗੁਰ ਕੀ ਬਾਨੀ।
ਪਰਮ ਖਾਲਸੇ ਪੂਜ ਪ੍ਰਮਾਨੀ।
ਅੰਮ੍ਰਿਤ ਕੀਯਸ ਸੁ ਤੈਬੈ ਤਯਾਰਾ।
ਮਿਲ ਬੈਠੇ ਪਾਂਚੋ ਤਬ ਪਯਾਰਾ।੯੭।''

ਅੱਗੇ ਗੁਰੂ ਮਹਾਰਾਜ ਦੀ ਉਸਤਤ ਹੈ।

''ਝੂਠੇ ਜੰਵੂ ਜਤਿਨ ਤਯਾਗੇ।
ਖੜਗ ਧਾਰ ਅਸਧੁਜ ਪਗ ਲਾਗੇ।
ਨਿਰਖਯੋ ਘਟ ਮੈਂ ਅਲਖ ਅਭੇਵਾ।
ਜੋ ਅਸ ਮਿਲੇ ਅਧਿਕ ਗੁਰਦੇਵਾ।੧੦੨।
ਮੰਤਰ ਪੜ ਕਰ ਅਮੀ ਤਯਾਰਾ।
ਠਾਢ ਸੁ ਭਯੋ ਏਕ ਤਬ ਪਯਾਰਾ।
ਕ੍ਰਿਪਾ ਸਿੰਧ ਆਗੇ ਤਬ ਆਯੋ।
ਵੈਸੇ ਸੁਧਾ ਸਬੁੱਧ ਛਕਾਯੋ।੧੦੩।''

ਫਿਰ ਪਿਆਰਿਆਂ ਨੇ ਓਸੇ ਤਰਾਂ ਗੁਰੂ ਜੀ ਨੂੰ ਰਹਿਤਾਂ ਸਮਝਾਈਆਂ।
ਫਿਰ ਸੰਗਤਾਂ ਆਉਂਦੀਆਂ ਤੇ ਸ਼ਰਧਾਵਾਨ ਅੰਮ੍ਰਿਤ ਛਕ ਕੇ ਤਿਆਰ ਹੋ ਜਾਂਦੇ।
ਕੁਛ ਲੋਕ ਸ਼ੰਕਾ ਕਰਦੇ ਤੇ ਅੰਮ੍ਰਿਤ ਦਾ ਵਿਰੋਧ ਕਰਦੇ ਕਹਿੰਦੇ

''ਹੈ ਇਹ ਅਧਿਕ ਬਾਤ ਕਹ ਭਾਰੀ।
ਕੁਲਾ ਕਰਮ ਛੂਟੇ ਸੰਸਾਰੀ।
ਚਾਰ ਬਰਨ ਇਕ ਜਾ ਇਨ ਕੀਨੇ।
ਕਰਦ ਫੇਰ ਅੰਮ੍ਰਿਤ ਕਹ ਦੀਨੇ।੧੩੦।
ਆਸ਼੍ਰਮ ਬਰਨ ਕੋਊ ਚਲ ਆਵੈ।
ਲੈ ਉਨ ਕੋ ਨਿਜ ਸੰਗ ਮਿਲਾਵੈ।
ਆਦਿ ਗੁਰਨ ਕੀ ਰੀਤ ਸੁ ਟਾਰੀ।
ਔਰੇ ਰਹਤ ਜਗਤ ਬਿਸਤਾਰੀ।੧੩੧।
ਸੂਦ੍ਰ, ਬੈਸ, ਖਤ੍ਰੀ, ਦਿਜ, ਜਾਨਹੁ।
ਏਕ ਠਵਰ ਕਰ ਭੋਜ ਕਰਾਨਹੁ।
ਬੇਦ ਲੋਕ ਮਤ ਸਰਬ ਤਯਾਗੀ।
ਸ੍ਰੀ ਅਸਧੁਜ ਕੋ ਭਯੋ ਅਨਰਾਗੀ।੧੩੨।...
ਦਿਜ, ਖਤ੍ਰੀ, ਪੂਤਾਨ ਕੇ ਜੰਵੂ ਧਰਮ ਤੁਰਾਇ।
ਲੈ ਭੋਜਨ ਇਕ ਜਾ ਕੀਯੋ, ਬੂਡੀ ਬਾਤ ਬਨਾਇ।੧੩੬।''

ਜਿੰਨਾਂ ਨੂੰ ਗੁਰੂ ਉਤੇ ਭਰੋਸਾ ਨਹੀਂ ਸੀ, ਉਹ ਅਜੇਹੀਆਂ ਗੱਲਾਂ ਕਰਦੇ ਸਨ।

ਫਿਰ ਗੁਰੂ ਜੀ ਨੇ ਰਾਜਿਆਂ ਨੂੰ ਬੁਲਾਇਆ, ਤੇ ਕਿਹਾ, 'ਸਿੰਘ ਸਜੋ, ਤੇ ਖ਼ਾਲਸੇ ਦੀ ਕਿਰਪਾ ਨਾਲ ਰਾਜ ਕਰੋ।'

ਰਾਜਿਆਂ ਉਤਰ ਦਿਤਾ, ਕਿ ਅਸੀਂ ਛੱਤਰੀ ਹਾਂ, ਵਰਨ ਭੇਦ ਮਿਟਾ ਕੇ ਸਿੰਘ ਨਹੀਂ ਸਜ ਸਕਦੇ, ਤੇ ਨਾ ਹੀ ਮੁਗ਼ਲਾਂ ਨਾਲ ਲੜ ਸਕਦੇ ਹਾਂ। ਸ਼ਾਹੀ ਭੈ ਹੈ।

ਗੁਰੂ ਜੀ ਨੇ ਗਰਜ ਕੇ ਕਿਹਾ,

"ਮੈਂ ਅਸ ਪਾਨਜ ਤਦਸ ਕਹਾਉਂ।
ਚਿਰੀਅਨ ਪੈ ਜਬ ਬਾਜ ਤੁਰਾਊਂ।੧੫੮।...
ਰਾਜਨ ਪ੍ਰਤ ਜੋ ਰਾਜ ਸੁ ਦੇਤੇ।
ਸੋਭਾ ਕਵਨ ਜਗਤ ਮਹਿ ਲੇਤੋ।੧੬੦।
ਅਬ ਲਖ ਦੀਨਨ ਰਾਜ ਕਮਾਊ।
ਦੀਨ ਬੰਧ ਤਾਂ ਤੇ ਕਹਲਾਊ।
ਮੈਂ ਇਨ ਕੋ ਸਿਰ ਪਰ ਕਰ ਧਾਰਿਯੋ।
ਸ੍ਰੀ ਅਸਧੁਜ ਕੀ ਚਰਨੀ ਡਾਰਿਯੋ।੧੬੧।"

ਅੱਗੇ ਗੁਰੂ ਜੀ ਸਿਖਾਂ ਦੀ ਸੋਭਾ ਕਰਦੇ ਹਨ।

---

# ਅਧਿਆਇ ਤੇਰ੍ਹਵਾਂ

ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦੀਆਂ ਸਨ। ਇਕ ਪਿੰਡ ਵਾਲਿਆਂ ਸੰਗਤ ਨੂੰ ਲੁੱਟ ਲਿਆ। ਕੁਛ ਦਿਨ ਪਾ ਕੇ ਗੁਰੂ ਜੀ ਨੇ ਉਸ ਗਾਉਂ ਉਤੇ ਹਮਲਾ ਜਾ ਕੀਤਾ। ਬਹੁਤ ਸਾਰੇ ਰੰਘੜ ਤੇ ਗੁੱਜਰ ਮਾਰੇ ਗਏ, ਤੇ ਬਾਕੀ ਨੱਸ ਗਏ।

ਕੁਛ ਦਿਨਾਂ ਪਿਛੋਂ ਬਜਰੂੜ ਉਤੇ ਹਮਲਾ ਕਰਕੇ ਸਿਖਾਂ ਉਹ ਵੀ ਉਜਾੜ ਦਿਤਾ।

ਇਕ ਦਿਨ ਇਕ ਸਿਖ ਤੇ ਇਕ ਪਠਾਣ ਸ਼ਰਣ ਆਏ। ਸਿੱਖ ਨੇ ਪੰਜ ਮੋਹਰਾਂ ਮੱਥਾ ਟੇਕਿਆ। ਸਾਖੀ ਇਉਂ ਸੁਣਾਈ। ਪਠਾਣ ਨੇ ਸਿਖ ਦੇ ਘਰ ਮੋਹਰਾਂ ਅਮਾਨਤ ਰੱਖੀਆਂ ਸਨ। ਸਿੱਖ ਨੂੰ ਚੇਤਾ ਭੁੱਲ ਗਿਆ। ਕੁਛ ਸਮੇਂ ਪਿਛੋਂ ਆ ਕੇ ਪਠਾਣ ਨੇ ਮੰਗੀਆਂ, ਤਾਂ ਸਿੱਖ ਨੇ ਇਨਕਾਰ ਕਰ ਦਿਤਾ। ਕਚਹਿਰੀ ਵਿਚ ਗਏ, ਤਾਂ ਪਠਾਣ ਝੂਠਾ ਹੋ ਗਿਆ। ਕੁਛ ਦਿਨ ਪਿਛੋਂ ਸਿੱਖ ਨੂੰ ਘਰੋਂ ਮੋਹਰਾਂ ਲਭ ਪਈਆਂ, ਤਾਂ ਉਹ ਪਠਾਣ ਨੂੰ ਵਾਪਸ ਕਰ ਆਇਆ। ਸਿੱਖ ਨੇ ਆਪਣੀ ਭੁੱਲ ਵੀ ਮੰਨ ਲਈ। ਇਸ ਵਾਸਤੇ ਪਠਾਣ ਵੀ ਗੁਰੂ ਜੀ ਪਾਸੋਂ ਭਰਮ ਨਿਵਿਰਤ ਕਰਨ ਆਇਆ। ਗੁਰਦੇਵ ਨੇ ਕਿਹਾ, ਇਸਦਾ ਹਿਰਦਾ ਸੁੱਧ ਸੀ, ਅਸਾਂ ਤਾਂ ਇਸਦੀ ਮਦਦ ਕੀਤੀ ਸੀ। ਪਠਾਣ ਨਮਸਕਾਰ ਕਰਕੇ ਚਲਾ ਗਿਆ।

ਇਕ ਦਿਨ ਇਕ ਹੋਰ ਪਠਾਣ ਸ਼ਰਨ ਆਇਆ। ਗੁਰਦੇਵ ਨੇ ਅੱਠ ਆਨੇ ਰੋਜ਼ 'ਤੇ ਨੌਕਰ ਰਖ ਲਿਆ। ਸਹਿਜ ਸਹਿਜ ਉਸਦੀ ਤਲਬ ਪੰਜ ਰੁਪੈ ਰੋਜ਼ ਹੋ ਗਈ। ਇਕ

ਦਿਨ ਪਠਾਣ ਨੇ ਸਵਾਲ ਕੀਤਾ, "ਮਹਾਰਾਜ ! ਮੇਰੇ ਪਾਸ ਪੈਸਾ ਹੋ ਗਿਆ ਹੈ। ਖਾਣ ਨੂੰ ਚੰਗਾ ਮਿਲਦਾ ਹੈ, ਇਸ ਵਾਸਤੇ ਮਨ ਵਿਕਾਰਾਂ ਵੱਲ ਦੌੜਦਾ ਹੈ। ਪਰ ਆਪ ਜੀ ਦਾ ਮਨ ਉਤੇ ਕਿਵੇਂ ਕਾਬੂ ਹੈ ?"

ਹਜ਼ੂਰ ਨੇ ਕਿਹਾ, "ਫਿਰ ਕਿਸੇ ਦਿਨ ਦੱਸਾਂਗੇ ।"

ਦਿਨ ਬੀਤਦੇ ਗਏ। ਇਕ ਦਿਨ ਗੁਰਦੇਵ ਨੇ ਕਿਹਾ, "ਐ ਪਠਾਣ ! ਰੱਬ ਦੀ ਅਰਾਧਨਾ ਕਰ ਲੈ। ਤੇਰੀ ਉਮਰ ਦੇ ਸਿਰਫ ਦਸ ਦਿਨ ਬਾਕੀ ਹਨ।"

ਪਠਾਣ ਉਦਾਸ ਹੋ ਕੇ ਚਲਾ ਗਿਆ।

ਗੁਰੂ ਜੀ ਦਾ ਹੁਕਮ ਪਾ ਕੇ ਇਕ ਸਿੱਖ ਨੇ ਉਸ ਪਠਾਣ ਕੋਲ ਰਾਤ ਵੇਸਵਾ ਭੇਜ ਦਿਤੀ। ਪਰ ਮੌਤ ਦੇ ਭੈ ਥੱਲੇ ਪਠਾਣ ਬੰਦਗੀ ਕਰਦਾ ਰਿਹਾ। ਉਸ ਨੇ ਵੇਸਵਾ ਵਲ ਤਕਿਆ ਵੀ ਨਾ।

ਦਸ ਦਿਨ ਪਿਛੋਂ ਪਠਾਣ ਸ਼ਰਨ ਆਇਆ। ਗੁਰਦੇਵ ਨੇ ਪੁੱਛਿਆ, "ਧਨ ਤੇ ਰੂਪ ਤੋਂ ਕਿਵੇਂ ਬਚਿਆ।" ਉਸਨੇ ਉਤਰ ਦਿਤਾ, "ਮਹਾਰਾਜ ! ਮੌਤ ਦੇ ਭੈ ਕਾਰਨ।" ਹਜ਼ੂਰ ਨੇ ਕਿਹਾ, "ਭਲੇ ਪੁਰਸ਼ ਵੀ ਸਦਾ ਮੌਤ ਨੂੰ ਯਾਦ ਰਖਦੇ ਹਨ। ਇਸ ਕਰਕੇ ਬਦੀ ਤੋਂ ਬਚੇ ਰਹਿੰਦੇ ਹਨ।

---

# ਅਧਿਆਇ ਚੌਦੂਵਾਂ

ਸਿੰਘ ਜੰਗਲਾਂ ਵਿਚੋਂ ਘਾਹ ਪਠਾ ਲਿਆਉਂਦੇ, ਤਾਂ ਕਈ ਵਾਰ ਰਾਜਿਆਂ ਦੇ ਆਦਮੀਆਂ ਨਾਲ ਝਗੜਾ ਹੋ ਪੈਂਦਾ। ਰਾਜੇ ਮਿਲ ਕੇ ਬਾਦਸ਼ਾਹ ਤਕ ਜਾ ਪੁੱਜੇ, ਤੇ ਗੁਰੂ ਜੀ ਦੀ ਸ਼ਕਾਇਤ ਕੀਤੀ। ਭੀਮ ਚੰਦ ਆਪ ਫ਼ਰਯਾਦ ਕਰਨ ਗਿਆ। ਉਸਨੇ ਭੰਗਾਣੀ ਦੀ ਲੜਾਈ ਦਾ ਵੀ ਜ਼ਿਕਰ ਕੀਤਾ, ਕਿ ਓਥੇ ਗੁਰੂ ਨੇ ਪੰਜ ਸੌ ਪਠਾਣ ਵੀ ਦਾਮਲਾ ਪਿੰਡ ਦੇ ਮਾਰੇ ਸਨ। ਗੁਰੂ ਨੇ ਸਾਨੂੰ ਕਿਹਾ, ਕਿ ਸਾਡੇ ਸਿਖ ਬਣੋ, ਤਾਂ ਅਸੀਂ ਮਲੇਛਾਂ (ਮੁਸਲਮਾਨਾਂ) ਨੂੰ ਮਾਰ ਕੇ ਤੁਹਾਨੂੰ ਰਾਜ ਦਿਆਂਗੇ।' ਗੁਰੂ ਨੇ ਕਾਲਕਾ ਪ੍ਰਗਟ ਕਰਕੇ ਖ਼ਾਲਸਾ ਪੰਥ ਸਾਜ ਲਿਆ ਹੈ। ਗੁਰੂ ਕਹਿੰਦਾ ਹੈ, ਕਿ ਮੈਂ ਪਿਤਾ ਦਾ ਵੈਰ ਲੈਣਾ ਹੈ।

ਆਖ਼ਰੀ ਬੇਨਤੀ ਭੀਮ ਚੰਦ ਕੀਤੀ, ਕਿ ਸਾਨੂੰ ਅਨੰਦ ਪੁਰ ਲੈ ਦਿਹੋ।

ਬਾਦਸ਼ਾਹ ਨੇ ਕ੍ਰੋਧ ਨਾਲ ਲਾਹੌਰ ਦੇ ਸੂਬੇਦਾਰ ਨੂੰ ਭੀਮ ਚੰਦ ਦੀ ਮਦਦ ਦਾ ਹੁਕਮ ਦਿਤਾ। ਸਰਕਾਰੀ ਫ਼ੌਜ ਸਰਹਿੰਦ ਪੁੱਜੀ, ਤਾਂ ਸਿੱਖਾਂ ਨੇ ਗੁਰੂ ਜੀ ਨੂੰ ਵੀ ਖ਼ਬਰ ਭੇਜ ਦਿਤੀ।

ਇਹ ਖ਼ਬਰ ਸੁਣ ਕੇ ਗੁਰੂ ਜੀ ਨੇ ਵੀ ਤਿਆਰੀ ਕਰ ਲਈ। ਸਿੱਖਾਂ ਨੇ ਮੋਰਚੇ ਮੱਲ ਲਏ।

ਦੁਸ਼ਮਣ ਅਨੰਦਪੁਰ ਦੇ ਨੇੜੇ ਪੁੱਜੇ, ਤਾਂ ਸਿੰਘਾਂ ਨੇ ਉਹਨਾਂ ਉਤੇ ਧਾਵਾ ਬੋਲ ਦਿਤਾ। ਘਮਸਾਣ ਦਾ ਯੁੱਧ ਸ਼ੁਰੂ ਹੋ ਗਿਆ। ਗੁਰੂ ਜੀ ਉੱਚੇ ਥਾਂ ਬੈਠੇ ਸਨ। ਵੈਰੀ ਨੇ

ਹਜ਼ੂਰ ਉਤੇ ਕਈ ਗੋਲੇ ਚਲਾਏ। ਪਰ ਮਹਾਰਾਜ ਨੂੰ ਨਾ ਲੱਗਾ। ਗੁਰਦੇਵ ਨੂੰ ਵੈਰੀ ਕਰਾਮਾਤੀ ਸਮਝਣ ਲੱਗੇ।

ਭੀਮ ਚੰਦ ਦਾ ਮੰਤਰੀ ਸੂਬੇਦਾਰ ਨੂੰ ਦੱਸਦਾ ਹੈ, ਕਿ ਗੁਰੂ ਜੀ ਪਾਸ ਚਾਰ ਸੁੰਦਰ ਹਾਥੀ ਸਨ। ਇਕ ਤਾਂ ਰਾਜਾ ਮਾਨ ਸਿੰਘ ਨੇ ਭੇਟਾ ਕੀਤਾ ਸੀ। ਉਹਨਾਂ ਵਿਚੋਂ ਇਕ (ਪ੍ਰਸਾਦੀ ਹਾਥੀ) ਬਹੁਤ ਸੁੰਦਰ ਹੈ। ਜਦ ਰਾਜਾ ਮਾਨ ਸਿੰਘ ਨੇ ਬੰਗਲਾ ਦੇਸ 'ਤੇ ਚੜ੍ਹਾਈ ਕੀਤੀ ਸੀ, ਤਾਂ ਉਹ ਗੁਰੂ ਤੇਗ ਬਹਾਦਰ ਜੀ ਨੂੰ ਨਾਲ ਲੈ ਗਿਆ ਸੀ।

ਅਸਾਮ ਦੇ ਰਾਜੇ ਘਰ ਗੁਰੂ ਜੀ ਦੇ ਵਰ ਨਾਲ ਪੁੱਤਰ ਹੋਇਆ। ਉਸ ਬਾਲਕ ਦੇ ਮੱਥੇ ਤੇ ਗੁਰੂ ਜੀ ਦੀ ਮੋਹਰ ਦਾ ਨਸ਼ਾਨ ਸੀ। ਪਿਤਾ ਬਾਅਦ ਉਹ ਰਾਜਕੁਮਾਰ ਰਾਜਾ ਬਣਿਆ। ਉਹਨੇ ਸ਼ੀਸ਼ੇ ਵਿਚ ਆਪਣੇ ਮੱਥੇ ਉਤੇ ਮੋਹਰ ਦਾ ਨਸ਼ਾਨ ਤਕ ਕੇ ਪੁਛਿਆ, ਤਾਂ ਉਸਦੀ ਮਾਂ ਨੇ ਸਾਰੀ ਸਾਖੀ ਸੁਣਾਈ। ਉਹ ਰਾਜਕੁਮਾਰ ਗੁਰੂ ਜੀ ਦੇ ਦਰਸ਼ਨ ਹਿੱਤ ਅਨੰਦਪੁਰ ਆਇਆ ਸੀ। ਇਹ ਹਾਥੀ ਉਸਨੇ ਭੇਟਾ ਕੀਤਾ ਸੀ। ਇਹ ਹਾਥੀ ਬੜਾ ਅਨੋਖਾ ਹੈ। ਗੁਰੂ ਦੇ ਚਲਾਏ ਤੀਰ ਚੁਗ ਕੇ ਲੈ ਆਉਂਦਾ ਹੈ। ਗੰਗਾ ਸਾਗਰ ਨਾਲ ਚਰਨ ਧੁਹਾਉਂਦਾ ਹੈ, ਤੇ ਸੀਸ ਉਪਰ ਚੌਰ ਕਰਦਾ ਹੈ।

---

# ਅਧਿਆਇ ਪੰਦਰਵਾਂ

ਨਵਾਬ ਚੌਪੜ ਖੇਡ ਰਿਹਾ ਸੀ। ਗੁਰੂ ਜੀ ਨੇ ਖਿੱਚ ਕੇ ਤੀਰ ਚਲਾਇਆ, ਫਿਰ ਦੂਸਰਾ ਤੇ ਤੀਸਰਾ ਚਲਾਇਆ। ਪਠਾਣਾਂ ਕਿਹਾ, ਇਹ ਕਰਾਮਾਤ ਹੈ। ਅਗਲੇ ਤੀਰ ਨਾਲ ਗੁਰੂ ਜੀ ਨੇ ਚਿੱਠੀ ਲਿਖ ਭੇਜੀ, ਕਿ ਕਰਾਮਾਤ ਨਹੀਂ, ਇਹ ਅਭਿਆਸ ਹੈ। ਡਰ ਕੇ ਵੈਰੀ ਡੇਰਾ ਉਠਾ ਕੇ ਦੂਰ ਚਲੇ ਗਏ।

ਅਗਲੇ ਦਿਨ ਵੀ ਲੜਾਈ ਹੁੰਦੀ ਰਹੀ।

ਲੋਹਗੜ੍ਹ ਵਿਚ ਸ਼ੇਰ ਸਿੰਘ ਤੇ ਨਾਹਰ ਸਿੰਘ ਦੇ ਮਾਤਹਿਤ ਪੰਜ ਸੌ ਸਿੰਘ ਸਨ। ਰਾਤ ਦੇ ਪਿਛਲੇ ਪਹਿਰ ਸਿੰਘਾਂ ਨੇ ਵੈਰੀ ਉਤੇ ਧਾਵਾ ਬੋਲ ਦਿਤਾ, ਪਰ ਗੁਰੂ ਜੀ ਦੀ ਆਗਿਆ ਤੋਂ ਬਿਨਾਂ ਹੀ। ਬਹੁਤ ਸਾਰੇ ਵੈਰੀ ਮਾਰੇ ਗਏ। ਦਿਨੇ ਗੁਰੂ ਜੀ ਨੇ ਦੋਹਾਂ ਯੋਧਿਆਂ ਨੂੰ ਸਿਰੋਪਾਉ ਦਿਤੇ।

ਅਗਲੇ ਦਿਨ ਨਵਾਬ ਨੇ ਰਾਜਿਆਂ ਨੂੰ ਧਮਕਾਇਆ, ਕਿ ਤੁਸਾਂ ਸਾਡੀ ਫ਼ੌਜ ਮਰਵਾਈ ਹੈ। ਹੁਣ ਮੈਂ ਵਾਪਸ ਜਾਂਦਾ ਹਾਂ। ਤੁਸੀਂ ਜਾਣੋ, ਤੇ ਗੁਰੂ ਜਾਣੇ।

ਰਾਜਿਆਂ ਨੇ ਕਿਹਾ, "ਹੌਸਲਾ ਕਰੋ। ਉਹਨਾਂ ਰਾਤ ਚੋਰਾਂ ਵਾਂਗ ਛਾਪਾ ਮਾਰਿਆ ਹੈ। ਆਪਾਂ ਸਵੇਰੇ ਮਸਤ ਹਾਥੀ ਤੋਂ ਹਮਲਾ ਕਰਾਵਾਂਗੇ।"

ਸੂਹੇ ਨੇ ਗੁਰੂ ਜੀ ਨੂੰ ਖ਼ਬਰ ਦਿਤੀ, ਕਿ ਭਲਕੇ ਜਸਵਾਰਨ (ਜਸਵਾਲੀਏ) ਦਾ ਮਸਤ ਹਾਥੀ ਕਿਲ੍ਹੇ ਦੇ ਦਰਵਾਜ਼ੇ ਉਤੇ ਹਮਲਾ ਕਰੇਗਾ।

ਗੁਰੂ ਜੀ ਨੇ ਫ਼ਰਮਾਇਆ, "ਸਾਡਾ ਹਾਥੀ ਦੁਨੀਚੰਦ ਉਸਦਾ ਟਾਕਰਾ ਕਰੇਗਾ।"

"ਸੁਨਤ ਬਚਨ ਤਬ ਦੂਤ ਕੇ, ਸ੍ਰੀ ਮੁਖ ਘਨ ਜਿਉ ਗਾਇ।

ਦੁਨੀ ਚੰਦ ਮਮ ਮੱਤ ਗਜ, ਲਠ ਹੈ ਤਾਂ ਸੰਗ ਜਾਇ ।੧੧੦।"

ਇਹ ਕਹਿ ਕੇ ਗੁਰੂ ਜੀ ਬਿਰਾਜਮਾਨ ਹੋਣ ਵਾਸਤੇ ਮਹਿਲਾਂ ਵਿਚ ਚਲੇ ਗਏ। ਦੁਨੀ ਚੰਦ ਸੁਣ ਕੇ ਬਹੁਤ ਡਰ ਗਿਆ।

"ਅਰਧ ਰੈਨ ਜਬ ਸਿਆਹ ਸਿਧਾਈ।
ਡਰਯੋ ਦੁਨੀਚੰਦ ਬਯੋਤ ਬਨਾਈ ।੧੧੪।

ਡਰਿਆ ਹੋਇਆ ਦੁਨੀਚੰਦ ਸਾਰੇ ਮੁਖੀ ਸਿੱਖਾਂ ਕੋਲ ਗਿਆ। ਉਹ ਪੰਜਾਂ ਪਿਆਰਿਆਂ ਪਾਸ ਵੀ ਗਿਆ

"ਧਰਮ ਸਿੰਘ ਤਜ ਦਯਾ ਸਿਘ ਤਟ ਧਾਇਯੋ।
ਸਾਹਿਬ ਸਿੰਘ ਤਜ ਹਿੰਮਤ ਸਿੰਘ ਪਹ ਆਇਯੋ।
*ਹੁਕਮ ਸਿੰਘ ਤੇ ਬੀਰ ਆਦਿ ਜੋ ਜਾਨੀਐ।
ਹੋ, ਸਭ ਪੈ ਫਿਰਿਯੋ ਸੁ ਧਾਇ ਜੁ ਧੀਰ ਧਰਾਨੀਐ ।੧੧੮।"

ਫਿਰ ਦੁਨੀਚੰਦ ਗੁਰਬਖ਼ਸ਼ ਸਿੰਘ ਪਾਸ ਗਿਆ। ਸਭ ਨੇ ਹੌਸਲਾ ਦਿਤਾ, ਪਰ ਦੁਨੀ ਚੰਦ ਨੇ ਦਿਲ ਨਾ ਧਰਿਆ। ਸਗੋਂ ਉਹ ਗੁਰੂ ਜੀ ਦੇ ਵਿਰੁੱਧ ਕਹਿਣ ਲੱਗਾ,

"ਹਮਨੈ ਯਾ ਕੋ ਜੋ ਬਡਿਆਯੋ।
ਭਯ ਯਹ ਪੇਸ਼ ਹਮਾਰੇ ਆਯੋ।
ਸਰਬ ਦੀਪ ਕੀ ਸੰਗਤਿ ਆਨੀ।
ਯਾ ਕੇ ਪਾਇਨ ਤੀਰ ਝੁਕਾਨੀ ।੧੩੧।
ਏਕ ਗੁਰੂ ਕਾ ਲੱਛਨ ਨਾਹੀ।
ਹਮ ਯਹ ਸਮਾਂ ਲੰਘਾਵਤ ਜਾਹੀ।
ਸ੍ਰੀ ਕਰਤਾਰ ਪੁਰੇ ਅਬ ਜੈ ਹੈ।
ਸੋਢੀ ਵਹੈ ਗੁਰੂ ਕਰ ਲੈ ਹੈ ।੧੩੨।
ਹਮਰੇ ਗੁਰੂ ਹਾਥ ਮੈ ਜਾਨਹੁ।
ਜਿਹ ਚਾਹੈ, ਤਿਹ ਕਰੈ, ਪਛਾਨਹੁ ।...੧੩੩।"

ਦੁਨੀਚੰਦ ਦੀ ਮੱਤ ਉਦੇ ਅਫ਼ਸੋਸ ਕਰਦਾ ਹੋਇਆ ਗੁਰਬਖਸ਼ ਸਿੰਘ ਕਹਿੰਦਾ ਹੈ,

"ਸਾਲੋ ਕਾ ਇਨ ਨਾਮੁ ਗਵਾਯੋ।
ਪੋਤਾ ਭਲੋ ਮਧਿ ਕੁਲ ਆਯੋ ।੧੪੭।"

ਡੋਲਿਆ ਹੋਇਆ ਦੁਨੀਚੰਦ ਆਪਣੀ ਸੰਗਤ ਲੈ ਕੇ ਨਸ ਤੁਰਿਆ।

"ਭਾਜ ਚਲਯੋ ਤਿਨ ਬਿਲਮ ਨ ਕਈ।
ਗਿਰਤੇ ਫਿਸਲ ਟਾਂਗ ਟੁਟ ਗਈ ।...੧੫੧।
ਪ੍ਰਗਟ ਦਮਦਮੈ ਮੋਰਚੇ, ਟਪਨ ਲਗੋ ਪਿਛਵਾਰ।
ਫਿਸਲ ਟਾਂਗ ਗਿਰਤੇ ਗਿਰੀ, ਪਰਿਯੋ ਸੁ ਧਰਨ ਮਝਾਰ ।੧੫੨।

---

* ਮੁਹਕਮ ਸਿੰਘ।

ਸਾਥਨ ਤਾ ਕੋ ਲਯੋ ਉਠਾਈ ।
ਪਹੁੰਚੇ ਦੇਸ ਆਪਨੇ ਆਈ ।
ਭੀਤਰ ਧਾਮ ਧਸਿਓ ਨਿਜ ਜਾਈ ।
ਮ੍ਰਿਤਕ ਨਿਕਸਯੋ ਤਾਤੇ ਧਾਈ ।੧੫ ।
ਹੁਕਮ ਧਨੀ ਕਾ ਐਸੋ ਭਯੋ ।
ਨਿਸ ਮੈ ਅਦਭੁਤ ਨਾਗ ਡਸਯੋ ।
ਪਲ ਮਧ ਮਰਯੋ ਧੀਰ ਨਹੀ ਧਰਾ ।
ਇਹ ਬਿਧਿ ਚਰਿਤ੍ਰ ਕਾਲ ਸ੍ਰੀ ਕਰਾ ।੧੫੪।"

ਅੰਮ੍ਰਿਤਸਰ ਦੀ ਸੰਗਤ ਨੇ ਸੁਣਿਆ, ਤਾਂ ਦੁਨੀਚੰਦ ਦੀ ਬਹੁਤ ਨਿੰਦਿਆ ਕੀਤੀ ਦਿਨ ਚੜ੍ਹੇ ਸਿੱਖਾਂ ਨੇ ਗੁਰੂ ਜੀ ਨੂੰ ਦੱਸਿਆ, ਕਿ ਦੁਨੀਚੰਦ ਨਸ ਗਿਆ ਹੈ। ਉਤਰ ਵਿਚ ਗੁਰਦੇਵ ਨੇ ਕਿਹਾ,

"ਪੁਨ ਬੋਲੇ ਮਹਾਰਾਜ ਜੁ ਕ੍ਰਿਪਾ ਸਿੰਧ ਬਰਦਾਨ ।
ਜੋ ਸਨਮੁਖ, ਸੋ ਮੇਲ ਲਹੁ, ਭਜੇ, ਸੁ ਦੇਵਹੁ ਜਾਨ ।੧੬੪।"

ਫਿਰ ਗੁਰਦੇਵ ਦੀ ਨਜ਼ਰ ਬਚਿੱਤ੍ਰ ਸਿੰਘ 'ਤੇ ਪਈ ।

"ਚੌਕੀ ਖਾਸ ਪਲੰਘ ਕੀ ਰਹਤ ਕਿਤਕ ਬਰ ਬੀਰ ।
ਤਿਨ ਮੈ ਏਕ ਬਚਿਤ੍ਰ ਸਿੰਘ ਰਾਜਪੂਤ ਰਨਧੀਰ ।੧੭੦।
ਪੋਤਾ ਮਾਈਦਾਸ ਕੋ, ਬਾਹਿਰੂਪੀਏ ਬੰਸ ।
ਪ੍ਰਗਟ ਭਏ ਸਭ ਜਗਤ ਮੈ ਜਿਉ ਦੇਵਨ ਮ ਹ ਹੰਸ ।੧੭੧।"

(ਬਾਹਿਰੂਪੀਆ=ਨਾਇਕ=ਵਣਜਾਰਾ ।) ਦੱਖਣ ਦੇ ਰਹਿਨ ਵਾਲਾ ।

ਗੁਰੂ ਜੀ ਨੇ ਬਰਛਾ ਦੇ ਕੇ ਬਚਿਤ੍ਰ ਸਿੰਘ ਨੂੰ ਹਾਥੀ ਦਾ ਟਾਕਰਾ ਕਰਨ ਦਾ ਹੁਕਮ ਦਿਤਾ ।

ਸਵੇਰੇ ਦੁਸ਼ਮਣ ਨੇ ਲੋਹਗੜ੍ਹ ਉਤੇ ਹਮਲਾ ਕੀਤਾ । ਅੱਗੇ ਉਹਨਾਂ ਮਸਤ ਹਾਥੀ ਲਾ ਲਿਆ ।

"ਤਿਸੇ ਭਾਲ ਲੋਹੰ ਸੁ ਪੇਟੀ ਬੰਧਾਈ ।
ਬਡੀ ਸੈਫ ਤੇਰੀ ਮੰਧ ਸੁੰਡ ਲਾਈ ।੧੯੮।
ਕਰਯੋ ਮੱਤ ਕੈਫੰ ਘਨਿਯੋ ਦੈ ਮਸਾਲਾ ।
ਮਨੋ ਯੋ ਬਿਰਾਜੈ ਅਹੈ ਕਾਲ ਕਾਲਾ ।
ਸਰੰ ਸਾਂਗ ਪੇਲਾ ਸੁਹੈ ਕੋਟ ਆਯੋ ।
ਅਗੈ ਸੁ ਬਚਿਤ੍ਰ ਮ੍ਰਿਗੇਸਾ ਲਖਾਯੋ ।੧੯੯।"

ਹਾਥੀ ਨੇੜੇ ਆਇਆ, ਤਾਂ ਬਚਿੱਤ੍ਰ ਸਿੰਘ ਨੇ ਮੱਥੇ ਵਿਚ ਬਰਛਾ ਮਾਰਿਆ ।

"ਕਾਲ ਕਰਾਲ ਸੁ ਹਵੈ ਗਰਜਿਓ ਤਬ ਆਨ ਭਈ ਗਜ ਕੀ ਨਿਜ ਕਾਨੀ ।
ਭਾਲ ਸੁ ਬੀਚ ਹਨਯੋ ਬਰਛਾ ਗਜ ਦੈ ਕਰ ਜੋਰ ਰਕਾਬ ਨਿਧਾਨੀ ।੨੧੦।"

ਫੱਟ ਖਾ ਕੇ ਹਾਥੀ ਪਿੱਛੇ ਮੁੜ ਕੇ ਆਪਣੀ ਫ਼ੌਜ ਉਤੇ ਜਾ ਪਿਆ । ਵੈਰੀ ਦਾ

ਬਹੁਤ ਨੁਕਸਾਨ ਹੋਇਆ। ਏਥੇ ਬੜਾ ਘਮਸਾਣ ਦਾ ਯੁੱਧ ਹੋਇਆ। ਕੇਸਰੀ ਚੰਦ ਜਸਵਾਲੀਆ ਜੰਗ ਵਿਚ ਮਾਰਿਆ ਗਿਆ।

"ਅਧਿਕ ਲਰਯੋ ਪੁਨ ਕੇਸਰੀ ਰਾਵ ਬਡੋ ਰਣ ਮੰਡ।
ਟੂਕ ਟੂਕ ਭਯੋ ਖੇਤ ਮੈ ਗਯੋ ਨ ਰਣ ਕੋ ਛੰਡ।੨੧੩।"

ਇਸ ਟੱਕਰ ਵਿਚ ਵੈਰੀ ਦਾ ਬਹੁਤ ਨੁਕਸਾਨ ਹੋਇਆ। ਦੁਸ਼ਮਣ ਮੈਦਾਨ ਛੱਡ ਕੇ ਨੱਸ ਤੁਰੇ। ਸਿੰਘ ਉਹਨਾਂ ਦੇ ਮਗਰ ਪਏ, ਪਰ ਗੁਰੂ ਜੀ ਨੇ ਰੋਕ ਲਏ। ਗੁਰਦੇਵ ਨੇ ਕਿਹਾ,

"ਭਾਗੇ ਅਜਾਰ, ਮਗਰ ਨਹੀਂ ਕੀਜੈ।
ਇਹ ਬਚ ਮੋਰ ਕਾਨ ਸੁਨ ਲੀਜੈ।੨੩੦।
ਨੀਤ ਬਿਖੈ ਭਾਖਤ ਬਚ ਬਡੇ।
ਅਰ ਭਾਗੇ ਕੋ ਮਗਰ ਨ ਚਢੇ।
ਸਸਤ੍ਰ ਹੀਨ ਹੋਇ ਗਹੇ ਜੁ ਸਰਨਾ।
ਤਾਂ ਕੋ ਬਧ ਆਚੇ ਨਹੀਂ ਕਰਨਾ।੨੩੧।"

ਇਸ ਹਮਲੇ ਵਿਚ ਗੁਰਦੇਵ ਜੀ ਜਿੱਤ ਹੋਈ।

---

# ਅਧਿਆਇ ਸੋਲ੍ਹਵਾਂ

ਇਸ ਲੜਾਈ ਦੀ ਸਾਰੀ ਖ਼ਬਰ ਦੂਤ ਨੇ ਬਾਦਸ਼ਾਹ ਨੂੰ ਜਾ ਸੁਣਾਈ। ਬਾਦਸ਼ਾਹ ਨੇ ਬਹੁਤ ਕ੍ਰੋਧ ਕੀਤਾ।

ਫਿਰ ਬਾਦਸ਼ਾਹ ਨੇ ਭੰਡਾਂ ਪਾਸੋਂ ਸਿੱਖਾਂ ਦੀ ਨਕਲ ਵੇਖੀ।

ਅੱਗੇ ਬਰਖਾ ਰੁੱਤ ਵਿਚ ਅਨੰਦਪੁਰ ਦੀ ਸਿਫ਼ਤ ਹੈ।

ਏਥੇ ਇਕ ਸਿਖ ਰਾਮ ਸਿੰਘ ਮਾਰਵਾੜੀ ਦਾ ਮਾਮੂਲੀ ਜ਼ਿਕਰ ਹੈ।

ਨੌਰਾਤਿਆਂ ਵਿਚ ਗੁਰੂ ਜੀ ਨੇ ਪਹਿਲਾਂ ਜ਼ਮਤਰਾਂ ਦੀ ਪੂਜਾ ਕਰਾਈ ਤੇ ਫਿਰ ਕਾਲੀ ਮਾਤਾ ਦੀ।

"ਕਿਤਕ ਰਾਤ ਲੈ ਕਰ ਸਭ ਜਾਗੈ।
ਕਾਲੀ ਕੀ ਪੂਜਾ ਮਧ ਲਾਗੈ।
ਧੂਪ ਦੀਪ ਨਈ ਬੇਦ ਕਰਾਹੀ।
ਆਛੇ ਅਛੱਤ ਪੁਸ਼ਪ ਮੰਗਾਈ।੧੧੯।
ਊਚ ਕੁਰਸੀਅਨ ਧਰ ਹਥਯਾਰਾ।
ਚੌਰ ਛੱਤ੍ਰ ਲੈ ਕਰੈ ਸੁ ਧਾਰਾ।
ਦੇਵ ਚਰਿਤ੍ਰ ਸ੍ਰੀ ਮੁਖ ਭਾਖੈ।
ਉਪਮਾ ਅਧਿਕ ਚੰਡ ਕੀ ਰਾਖੈ।੧੨੦।"

ਚੰਡੀ ਦੀ ਉਸਤਤ ਬੜੀ ਰੱਜ ਕੇ ਕੀਤੀ ਹੈ।

"ਮਦਰਾ, ਬਿਜੀਆ, ਖਾਂਡ ਮਿਲਾਈ।
ਕਰ ਚਰਨਾਮ੍ਰਿਤ ਗਾਗਰ ਪਾਈ।
ਲੈ ਨਿਜ ਭੇਟ ਕਾਲਕਾ ਦੀਨੇ।
ਜੈ ਭਵਾਨਿ ਉਚਰਤ ਪਰਬੀਨੇ।੧੩੭।"

ਵਿਜੈ ਦਸਮੀ ਮਨਾਈ ਤੇ ਰਾਮਾਇਣ ਦਾ ਪਾਠ ਕਰਵਾਇਆ।

"ਰਾਮਾਇਣ ਕਰ ਪਾਠ ਸਕਲ ਮਿਲ ਗਾਵਹੀ।
ਜੈ ਜੈ ਸਬਦ ਉਚਾਰ ਪ੍ਰਮੋਦ ਸੁ ਪਾਵਹੀ।...੧੩੯।"

ਵਿਜੈ ਦਸਮੀ ਮਨਾਇਕੇ ਗੁਰਦੇਵ ਨੇ ਮਹੱਲਾ ਖੇਡਣ ਦਾ ਹੁਕਮ ਦਿਤਾ। ਮਹੱਲਾ ਖੇਡ ਕੇ ਰਾਤ ਸਭ ਨੇ ਆਰਾਮ ਕੀਤਾ।

ਦਿਨੇ ਸੂਹੇ ਨੇ ਖ਼ਬਰ ਦਿਤੀ, ਕਿ ਔਰੰਗਜ਼ੇਬ ਦਾ ਸ਼ਾਹਜ਼ਾਦਾ ਫ਼ੌਜ ਲੈ ਕੇ ਚੜ੍ਹਿਆ ਆ ਰਿਹਾ ਹੈ। ਇਹ ਖ਼ਬਰ ਦਿੱਲੀ ਦੀ ਸੰਗਤ ਨੇ ਲਿਖ ਭੇਜੀ।

ਸ਼ਾਹਜ਼ਾਦੇ ਦੀ ਚੜ੍ਹਾਈ ਦੀ ਖ਼ਬਰ ਸੁਣ ਕੇ ਬਹੁਤ ਸਾਰੇ ਲੋਕ ਅਨੰਦਪੁਰ ਛਡ ਕੇ ਨੱਸ ਗਏ।

"ਤੌਨ ਸਮੈ ਸਾਬਤ ਸੋ ਬਾਚਾ।
ਜਿਹ ਬਿਸਵਾਸ ਦੀਨ ਪ੍ਰਭ ਸਾਚਾ।
ਬਹੁਤ ਲੋਕ ਗੁਰ ਕੋ ਇਤ ਛੋਰੀ।
ਜਾ ਜਾ ਦੂਰੇ ਮੱਧਿ ਗਿਰ ਖੋਰੀ।੧੫੯।"

ਸ਼ਾਹਜ਼ਾਦਾ ਸਰਹਿਦ ਪੁੱਜਾ, ਤਾਂ ਉਸਦੇ ਮੁਸਾਹਿਬਾਂ ਸਲਾਹ ਦਿਤੀ,

"ਮੱਧਿ ਬਾਵਨੀ ਮੈਂ ਜਬ ਆਇਸ।
ਬੁਧਵੰਤਨ ਤਾਂ ਕੋ ਸਮਝਾਇਸ।੧੬੩।
ਸੁਨ ਹਜ਼ਰਤ ਸੁਤ ਬਾਤ ਹਮਾਰੀ।
ਗੁਰੂ ਕਨੈ ਤੇ ਰਾਖ ਸਵਾਰੀ।
ਇਹ ਜਗ ਧੂਅਰੋ ਧਉਲ ਭਣੀਜੈ।
ਕੋ ਨ ਮਰਯੋ ਅਰ ਕੋ ਨ ਮਰੀਜੈ।੧੬੪।
ਜਬ ਹਜ਼ਰਤ† ਨਿਜ ਭਿਸਤ ਸਿਧੈ ਹੈ।
ਆਜ਼ਮ ਰਾਜ ਤੋਹਿ ਕਿਮ ਦੈ ਹੈ।
ਦੱਖਣ ਸਰਬ ਜ਼ੋਰ ਉਨ ਕੀਨਾ।
ਅਵਰ ਸਗਲ ਜਗ ਤਾਹਿ ਅਧੀਨਾ।੧੬੫।
ਸ਼ਾਹ ਖੁਸੀ ਤਹ ਪੀਰ ਸਹਾਈ।
ਤਾਂ ਤੇ ਤੋ ਤੇ ਭਯੋ ਅਧਿਕਾਈ।
ਤਾ ਤੇ ਤੂੰ ਯੌ ਬਾਤ ਬਨਾਵੈ।

† ਬਾਦਸ਼ਾਹ ਔਰੰਗਜ਼ੇਬ।

ਇਨ ਕੋ ਅਪਨੀ ਕੁਮਕ ਤਕਾਵੈ ।੧੬੬।
ਜੋ ਇਹ ਤੁਮਰੇ ਸਿਰ ਕਰ ਧਰ ਹੈ ।
ਖਲਦਲ ਜੀਤ ਤਖਤ ਤੁਰ ਕਰ ਹੈ ।
ਜੋ ਦਖਣ ਅਪਨੋ ਉਨ ਕੀਨਾ ।
ਤਿਉਂ ਤੂੰ ਇਨ ਸੰਗ ਰਾਖ ਪ੍ਰਬੀਨਾ ।੧੬੭।"

(ਇਹਨਾਂ ਸਲਾਹਕਾਰਾਂ ਵਿਚ ਪਰਮੁਖ ਸੀ ਭਾਈ ਨੰਦ ਲਾਲ ।)

"ਦਿੱਲੀ ਕੇ ਖਤ੍ਰੀ ਸਿੱਖ ਵਾਸੀ ।
ਨੰਦ ਲਾਲ ਆਦਿਕ ਮਤ ਰਾਸੀ ।
ਤ੍ਰਿਨ ਬਹੁ ਭਾਂਤ ਸ਼ਾਹ ਕੋ ਪੂਤਾ ।
ਲੇ ਸਮਝਾਯੋ ਕਰ ਬਚ ਸੂਤਾ ।੧੭੧।"

ਇਹ ਗੱਲ ਸ਼ਾਹਜ਼ਾਦੇ ਦੇ ਦਿਲ ਲੱਗੀ । ਉਹਨੇ ਸਤਿਗੁਰਾਂ ਨਾਲ ਸੁਲ੍ਹਾ ਰੱਖੀ, ਤੇ ਸਿਧਾ ਲਾਹੌਰ ਚਲਾ ਗਿਆ ।

"ਸਤਿਗੁਰ ਸੰਗ ਸੰਧ ਕਰ ਸਾਈ ।
ਸ਼ਹਿਰ ਲਹੌਰ ਓਰ ਗਯੋ ਧਾਈ ।੧੭੩।"

ਸ਼ਾਹਜ਼ਾਦੇ ਨੇ ਮਿਰਜ਼ਾ ਬੇਗ ਨੂੰ ਭੇਜਿਆ ਪਹਾੜੀਆਂ ਨੂੰ ਸੋਧਣ ਵਾਸਤੇ । ਉਹਨੇ ਪਹਾੜੀਆਂ ਨੂੰ ਖੂਬ ਸਜ਼ਾ ਦਿਤੀ ।

"ਗਹਿ ਗਹਿ ਸਰਬ ਢੂੰਢ ਉਨ ਲਏ ।
ਦੈ ਦੈ ਤ੍ਰਾਸ ਮਿਰਤ ਬਸ ਕਏ ।
ਸੀਸ ਮੂੰਡ ਕਰ ਸ਼ਹਿਰ ਫਿਰਾਏ ।
ਸੂਰ ਦਿਵਾਰਨ ਕਿਤਕ ਚਿਨਾਏ ।੧੭੯।
ਪ੍ਰਾਨ ਰਖਨ ਹਿਤ ਗੁਰ ਤਜ ਭਾਗੇ ।
ਸੋ ਆਯੋ ਇਨ ਹੀ ਕੇ ਆਗੇ ।
ਬਮੈ ਕੁਟੰਬ ਤਿਨ੍ਹ ਕੇ ਸੰਗਾ ।
ਯਾ ਬਿਧ ਕਰਯੋ ਭਯੋ ਜਿਮ ਢੰਗਾ ।੧੮੦।"

ਅਨੰਦਪੁਰ ਬਿਲਕੁਲ ਸੁਰਖਯਤ ਰਿਹਾ ।

---

# ਅਧਿਆਇ ਸਤਾਰ੍ਹਵਾਂ

ਗੁਰੂ ਪਾਸ ਕਈ ਲੇਖਕ ਤੇ ਕਵੀ ਸਨ । ਰੋਸ਼ਨ ਸਿੰਘ ਬੜਾ ਪਰਸਿੱਧ ਸੀ । ਗੁਰੂ ਜੀ ਸਵੇਰੇ ਸਵਾ ਪਹਰ ਤਕ ਬਾਣੀ ਉਚਾਰਦੇ । ਇਕ ਦਿਨ ਗੁਰੂ ਜੀ ਬਾਣੀ ਉਚਾਰ ਕੇ ਬਾਹਰ ਆ ਗਏ । ਪਿਛੋਂ ਰੋਸ਼ਨ ਸਿੰਘ ਨੇ ਕੁਛ ਸਵੱਯੇ ਚੁਰਾ ਲਏ, ਤੇ ਆਪਣੇ ਪੱਟ ਉਤੇ ਲਿਖ ਲਏ ।

"ਤਿਨੈ ਯੌ ਪਛਾਨਿਯੋ ਪ੍ਰਭੂ ਪਾਸ ਨਾਹੀ ।

ਕਿਤੇ ਲੈ ਸਵੈਯੇ ਚੁਰਾਏ ਤਦਾਹੀ ।
ਨਿਜੰ ਪਾਟ ਹੂ ਪੈ ਲਿਖੇ ਹੈ ਬਨਾਈ ।
ਕਰੇ ਅੱਛ੍ਰ ਯੌ ਹੀ ਬਿਨਾ ਲਾਇ ਸਾਈ ।੧੭।"

ਗੁਰੂ ਜੀ ਦੇ ਹੁਕਮ ਨਾਲ ਸੇਵਕਾਂ ਨੇ ਸਭ ਦਾ ਇਸ਼ਨਾਨ ਕਰਾਇਆ । ਇਸਤਰਾਂ ਸਾਰੇ ਅੱਖਰ ਮਿਟ ਗਏ, ਪਰ ਗੁਰਦੇਵ ਨੇ ਕਿਸੇ ਨੂੰ ਦਸਿਆ ਨਹੀਂ ।

"ਨੀਰ ਪਰਯੋ ਜਬ ਹੀ ਤਿਨ ਉਪਰ ਅੱਛਰਗੇ ਮਿਟ ਹੀ ਸਭ ਸਾਰੇ ।
ਰਾਖ ਲਯੋ ਸਿਖ ਕੋ ਪਰਦਾ ਗੁਰ ਚੀਜ ਲਈ ਅਪਨੀ ਨਿਧ ਧਾਰੇ ।...੨੧।"

ਗੁਰੂ ਜੀ ਨੇ ਭਾਈ ਰਾਮ ਕੁਇਰ ਦਾ ਨਾਮ ਗੁਰਬਖਸ਼ ਸਿੰਘ ਰਖ ਦਿਤਾ ।

"ਰਾਮ ਕੁਅਰ ਤੇ ਕ੍ਰਿਪਾ ਨਿਧ ਗੁਰਬਖਸ਼ ਸਿੰਘ ਕਰ ਲੀਨ ।...੩੧।"

ਅੱਗੇ ਸਾਖੀ ਆਸਾ ਸਿੰਘ ਮੁਸੱਦੀ ਦੀ । ਆਸਾ ਸਿੰਘ ਦੇ ਜ਼ੁੰਮੇ ਹੁੰਡੀ ਲਿਖਣਾ ਸੀ । ਇਕ ਗ਼ਰੀਬ ਸਿੱਖ, ਆਸਾ ਸਿੰਘ ਕੋਲ ਰੋਜ਼ ਬੇਨਤੀ ਕਰਦਾ, ਕਿ ਮੈਨੂੰ ਪੰਜ ਸੌ ਰੁਪੈ ਦੇ ਦਿਹੋ, ਤਾਂ ਮੈਂ ਕੰਨਿਆਂ ਦਾ ਵਿਆਹ ਕਰ ਲਵਾਂ । ਆਸਾ ਸਿੰਘ ਨੇ ਇਕ ਸਿੱਖ ਦੇ ਨਾਮ ਪੰਜ ਸੌ ਦੀ ਹੁੰਡੀ ਲਿਖ ਦਿਤੀ । ਉਹ ਰੁਪੈ ਲੈ ਕੇ ਉਸ ਗ਼ਰੀਬ ਸਿੱਖ ਨੇ ਕੰਨਿਆਂ ਦਾ ਵਿਆਹ ਕਰ ਦਿਤਾ । ਛੇ ਮਹੀਨੇ ਪਿਛੋਂ ਉਹ ਸਿੱਖ ਗੁਰੂ ਜੀ ਪਾਸ ਆਇਆ, ਜਿਸ ਨੇ ਹੁੰਡੀ ਤਾਰੀ ਸੀ । ਸਿੱਖ ਨੇ ਉਹ ਹੁੰਡੀ ਗੁਰੂ ਜੀ ਦੇ ਪੇਸ਼ ਕੀਤੀ । ਗੁਰੂ ਜੀ ਨੇ ਨਾਰਾਜ਼ਗੀ ਨਾਲ ਕਿਹਾ, "ਆਸਾ ਸਿੰਘ ਨੇ ਸਾਡੇ ਹੁਕਮ ਬਿਨਾਂ ਇਹ ਕਿਉਂ ਲਿਖੀ" ।

ਆਸਾ ਸਿੰਘ ਡਰ ਕੇ ਨੱਸ ਗਿਆ । ਕੁਛ ਸਮੇਂ ਪਿਛੋਂ ਆਸਾ ਸਿੰਘ ਨੇ ਗੁਰਦੇਵ ਦੀ ਸੇਵਾ ਵਿਚ ਬੇਨਤੀ ਲਿਖ ਭੇਜੀ ।

"ਕਲਮੋਬਾਚ ।
"ਮੁਖ ਕਾਰੋ ਮੇਰੋ ਕਰੈ, ਕਰਤ ਨ ਪਰਉਪਕਾਰ ।
ਤਾਹੂ ਕੌ ਮਮ ਕਰਤ ਨਿਜ ਕਾਰੋ ਬਦਨ ਨਿਹਾਰ ।੬੭।
ਫਟ ਛਾਤੀ ਦੋ ਟੂਕ ਭਈ ਰੁਦਨ ਕਰਤ ਲਿਖ ਜਾਤ ।
ਪਰ ਸ੍ਵਾਰਥ ਉਪਕਾਰ ਬਿਨ, ਮੁਝੈ ਨ ਸੁਪਨੈ ਸਾਂਤ ।੬੮।

ਇਹ ਪੱਤਰ ਪੜ੍ਹ ਕੇ ਗੁਰੂ ਜੀ ਨੇ ਆਸਾ ਸਿੰਘ ਨੂੰ ਬੁਲਾ ਕੇ ਬੜਾ ਆਦਰ ਕੀਤਾ, ਤੇ ਫਿਰ ਹੁੰਡੀ ਲਿਖਣ ਦੀ ਜ਼ਿੰਮੇਵਾਰੀ ਓਸੇ ਨੂੰ ਸੌਂਪ ਦਿਤੀ ।

ਜੋਗਾ ਸਿੰਘ ਪਿਸ਼ਾਵਰ ਤੋਂ ਆਪਣੇ ਮਾਤਾ ਪਿਤਾ ਨਾਲ ਦਰਸ਼ਨ ਹਿਤ ਆਇਆ । ਮਾਪੇ ਵਾਪਸ ਚਲੇ ਗਏ, ਪਰ ਜੋਗਾ ਸਿੰਘ ਗੁਰਦੇਵ ਦੀ ਸੇਵਾ ਵਿਚ ਹੀ ਰਿਹਾ । (ਜੋਗਾ ਸਿੰਘ ਦੀ ਉਮਰ ਨਹੀਂ ਲਿਖੀ ।) ਸਮਾਂ ਪਾ ਕੇ ਜੋਗਾ ਸਿੰਘ ਦੇ ਮਾਪੇ ਫਿਰ ਆਏ, ਤੇ ਉਸ ਦੇ ਵਿਆਹ ਬਾਰੇ ਕਿਹਾ । ਗੁਰੂ ਜੀ ਨੇ ਜੋਗਾ ਸਿੰਘ ਨੂੰ ਹੁਕਮ ਦੇ ਕੇ ਵਿਆਹ ਕਰਾਉਣ ਵਾਸਤੇ ਭੇਜ ਦਿਤਾ ।

ਗੁਰੂ ਜੀ ਨੇ ਪਿੱਛੋਂ ਇਕ ਮੇਵੜੇ (ਸੇਵਕ) ਨੂੰ ਸਾਰੀ ਗੱਲ ਸਮਝਾ ਕੇ ਤੇ ਚਿੱਠੀ ਦੇ ਕੇ ਭੇਜ ਦਿਤਾ (ਸਿੱਖ ਦੀ ਪ੍ਰੀਖਿਆ)

ਜਿਸ ਵੇਲੇ ਜੋਗਾ ਸਿੰਘ ਵਿਆਹ ਦੀਆਂ ਦੋ ਲਾਵਾਂ ਲੈ ਚੁੱਕਾ, ਗੁਰੂ ਜੀ ਦੇ ਭੇਜੇ ਸੇਵਕ ਨੇ ਹੁਕਮਨਾਮਾ ਉਸ ਦੇ ਹੱਥ ਦੇ ਦਿਤਾ।

"ਯਾ ਬਿਧ ਲਿਖਾ ਕੇ ਦੀਨ ਦਯਾਰਾ।
ਆਗੇ ਪਗ ਜਿਨ ਧਰੋ ਸੁਧਾਰਾ।੧੦੨।
ਮੇਰੋ ਹੁਕਮ ਇਸੀ ਬਿਧਿ ਆਹੀ।
ਬੈਠਤ ਊਠਤ ਪੈਂਡ ਤੁਰ ਪਾਹੀ।......੧੦੩।"

ਜੋਗਾ ਸਿੰਘ ਲਾਂਵਾਂ ਵਿਚੇ ਛੱਡ ਕੇ ਤੁਰ ਪਿਆ। ਕਿਸੇ ਦੇ ਕਹੇ ਵੀ ਉਹ ਨਾ ਰੁਕਿਆ। ਉਸ ਨੇ ਸਲਾਹ ਦਿਤੀ,

"ਪਟਕਾ ਤੀਰ ਹਮਾਰੇ ਸੰਗ।
ਫੇਰੇ ਕਰ ਹੋ ਤਜ ਮਨ ਭੰਗ।੧੦੯।"

ਉਹ ਦੁਆਬੇ ਵਿਚ ਆ ਪਹੁੰਚਿਆ। ਜੋਗਾ ਸਿੰਘ ਦੇ ਮਨ ਹੰਕਾਰ ਹੋ ਗਿਆ।

"ਯੋ ਮਨ ਮੈਂ ਕਛੁ ਕਰਯੋ ਹੰਕਾਰਾ।
ਮੋ ਸਮ ਔਰ ਨਾ, ਕਰੈ ਬਿਚਾਰਾ।੧੧੧।
ਦਿੱਬ ਸ੍ਰੂਪ ਸੁਖਦ ਬਰ ਤਰਨੀ।
ਆਯੋ ਪਲ ਮੈ ਤਜ ਨਿਜ ਧਰਨੀ।
ਐਸਾ ਜਗ ਮੈਂ ਕਵਨ ਜੁ ਕਰੈ।
ਜਯੋ ਮੈਂ ਆਯੋ ਤਜ ਨਿਜ ਘਰੈ।੧੧੨।"

ਉਸ ਨੇ ਹੁਸ਼ਿਆਰਪੁਰ ਆ ਮੁਕਾਮ ਕੀਤਾ। ਇਕ ਸੁੰਦਰ ਵੇਸਵਾ ਨਜ਼ਰੀਂ ਪਈ। ਉਸ ਦੇ ਘਰ ਦੇ ਨੇੜੇ ਹੀ ਜੋਗਾ ਸਿੰਘ ਨੇ ਡੇਰਾ ਕੀਤਾ।

ਜਾਣੀ ਜਾਣ ਗੁਰਦੇਵ ਚੋਬਦਾਰ ਬਣ ਕੇ ਵੇਸਵਾ ਦੇ ਬੂਹੇ ਅੱਗੇ ਆ ਖਲੇ।

"ਚੋਬਦਾਰ ਪ੍ਰਭ ਜੂ ਤਨ ਧਾਰਾ।
ਠਾਢੋ ਭਯੋ ਜਾਇ ਤ੍ਰਿਆ ਦੁਆਰਾ।
ਕਰ ਮਧ ਧਰ ਚਾਂਦੀ ਬਰ ਆਸਾ।
ਕ੍ਰਿਪੇ ਸਿੰਧ ਯੋ ਕਰਿਯੋ ਬਿਲਾਸਾ।੧੨੩।"

ਜੋਗਾ ਸਿੰਘ ਤਿੰਨ ਵਾਰ ਵੇਸਵਾ ਦੇ ਦੁਆਰੇ ਗਿਆ, ਤੇ ਹਰ ਵਾਰ ਪਹਿਰੇ ਤੇ ਚੋਬਦਾਰ ਖਲਾ ਵੇਖ ਕੇ ਮੁੜ ਆਇਆ।

ਅੰਮ੍ਰਿਤ ਵੇਲਾ ਹੋ ਗਿਆ। ਆਪਣੇ ਆਪ ਤੇ ਵਿਚਾਰ ਕਰ ਕੇ ਜੋਗਾ ਸਿੰਘ ਪਛਤਾਉਣ ਲੱਗਾ।

"ਜਗਯੋ ਗਯਾਨ ਮਨ ਮੈ ਤਬ ਭਾਰੀ।
ਲਾਗੋ ਮਨ ਕੋ ਕਰਨ ਧਿਕਾਰੀ।
ਧ੍ਰਿਗ ਮੋ ਕੋ ਭਾਖਯੋ ਮਨ ਮਾਹੀ।
ਏ ਕਾਰੋ ਜਨ ਨੀਚ ਕਰਾਹੀ।੧੩੦।

ਆਪਣੀ ਭੁੱਲ ਉਤੇ ਪਛਤਾਉਂਦਾ ਜੋਗਾ ਸਿੰਘ ਅਨੰਦਪੁਰ ਜਾ ਪੁੱਜਾ। ਗੁਰਦੇਵ

ਨੇ ਉਸ ਤੋਂ ਰਸਤੇ ਦਾ ਹਾਲ ਪੁਛਿਆ, ਤਾਂ ਉਸ ਨੇ ਸਿਰ ਝੁਕਾ ਕੇ ਕਿਹਾ, "ਜਾਣੀਜਾਣ ਗੁਰੂ ਸਭ ਕੁਝ ਜਾਣਦਾ ਹੈ।"

ਸਿੱਖ ਸੰਗਤਾਂ ਦੇ ਕਹਿਣ ਉਤੇ ਗੁਰਦੇਵ ਨੇ ਸਾਰੀ ਵਾਰਤਾ ਕਹਿ ਸੁਣਾਈ।

ਇਕ ਵਾਰ ਗੁਰਦੇਵ ਦੇ ਸਾਮ੍ਹਣੇ ਬਾਜ਼ੀਗਰਾਂ ਤਮਾਸ਼ਾ ਕੀਤਾ। ਇਕ ਬਾਜ਼ੀਗਰ ਹਥਿਆਰ ਲੈ ਕੇ ਵਾਂਸ ਉਤੇ ਚੜ੍ਹ ਗਿਆ। ਉਹ ਅਕਾਸ ਵਿਚ ਅਲੋਪ ਹੋ ਗਿਆ। ਫਿਰ ਉਸ ਦਾ ਸਾਰਾ ਸਰੀਰ ਅੰਗ ਅੰਗ ਹੋ ਕੇ ਧਰਤੀ 'ਤੇ ਆ ਡਿੱਗਾ। ਬਾਜ਼ੀਗਰ ਰੋਣ ਲੱਗ ਪਏ। ਫਿਰ ਉਹਨਾਂ ਉਹ ਅੰਗ ਇਕੱਤਰ ਕਰ ਕੇ ਉਪਰ ਕੱਪੜਾ ਪਾ ਦਿਤਾ ਤੇ ਕੁਛ ਗੀਤ ਪੜ੍ਹੇ ਤਾਂ ਉਹ ਬਾਜ਼ੀਗਰ ਉਠ ਖਲੋਤਾ। ਗੁਰੂ ਜੀ ਇਹ ਤਮਾਸ਼ਾ ਵੇਖ ਕੇ ਮਹਿਲਾਂ ਵਿਚ ਚਲੇ ਗਏ, ਤੇ ਬਾਜ਼ੀਗਰਾਂ ਨੂੰ ਕੁਛ ਨਾ ਦਿਤਾ। ਬਾਜ਼ੀਗਰ ਉਦਾਸ ਹੋ ਗਏ।

ਕਿਸੇ ਸਿੱਖ ਦੇ ਸਮਝਾਉਣ ਉਤੇ ਬਾਜ਼ੀਗਰਾਂ ਤੜਕੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਗਾਈ। ਸੁਣ ਕੇ ਗੁਰਦੇਵ ਵੀ ਆ ਬੈਠੇ। ਹਜ਼ੂਰ ਬੜੇ ਪਰਸੰਨ ਹੋਏ। ਗੁਰੂ ਜੀ ਨੇ ਸੇਵਕ ਭੇਜਿਆ, ਕਿ ਮਾਤਾ ਜੀ ਪਾਸੋਂ ਸੌ ਰੁਪੈ ਲਿਆ ਕੇ ਇਹਨਾਂ ਨੂੰ ਸ਼ਬਦ ਭੇਟ ਦਿਹੋ। ਸਾਰੀ ਗੱਲ ਸੁਣ ਕੇ ਮਾਤਾ ਜੀ ਨੇ ਸਿਰਫ ਵੀਹ ਰੁਪੈ ਦਿਤੇ, ਕਿ ਏਨੇ ਹੀ ਕਾਫ਼ੀ ਹਨ। ਗੁਰੂ ਜੀ ਨੇ ਦੁਬਾਰਾ ਭੇਜਿਆ, ਕਿ ਦੋ ਸੌ ਰੁਪੈ ਲਿਆ ਕੇ ਦਿਹੋ। ਮਾਤਾ ਜੀ ਨੇ ਫਿਰ ਇਨਕਾਰ ਕੀਤਾ। ਇਸ ਤਰਾਂ ਪੰਜ ਵਾਰ ਹੋਇਆ। ਗੁਰੂ ਜੀ ਨੇ ਪੰਜਵੀਂ ਵਾਰ ਕਿਹਾ, ਪੰਜ ਸੌ ਲਿਆ ਕੇ ਦਿਹੋ।

ਸਿੱਖ ਨੇ ਮਾਤਾ ਜੀ ਨੂੰ ਜਾ ਕੇ ਸਮਝਾਇਆ, ਕਿ ਆਪ ਨੇ ਹੁਣ ਵੀ ਇਨਕਾਰ ਕੀਤਾ, ਤਾਂ ਗੁਰੂ ਜੀ ਕੋਈ ਜ਼ੇਵਰ ਉਤਾਰ ਕੇ ਦੇ ਦੇਣਗੇ, ਜੋ ਕਈ ਹਜ਼ਾਰ ਦਾ ਹੋਵੇਗਾ ਤਾਂ ਮਾਤਾ ਜੀ ਨੇ ਰਕਮ ਦੇ ਦਿਤੀ।

(ਇਸ ਸਾਖੀ ਦੇ ਦੋ ਅਰਥ ਨਿਕਲਦੇ ਹਨ। ਇਕ ਤਾਂ ਇਹ ਕਿ ਗੁਰੂ ਗੁਰਬਾਣੀ ਦਾ ਸਤਕਾਰ ਕਰਦੇ ਹਨ, ਨਾਟਕ-ਚੇਟਕ ਰੰਗ-ਤਮਾਸ਼ੇ ਦਾ ਨਹੀਂ। ਤੇ ਦੂਸਰੇ ਪਾਸੇ ਮਾਤਾ ਜੀ ਨੂੰ ਗੁਰਦੇਵ ਦਾ ਹੁਕਮ ਅਦੂਲਦੇ ਵਿਖਾਇਆ ਹੈ। ਤਾਂ ਕੀ, ਮਾਤਾ ਜੀ ਹਜ਼ੂਰ ਨੂੰ 'ਗੁਰੂ' ਨਹੀਂ ਸਨ ਸਮਝਦੇ ? ਬਹੁਤੀ ਵਾਰ ਲੇਖਕਾਂ ਨੇ ਮਾਤਾ ਜੀ ਨਾਲ ਇਸ ਪੱਖੋਂ ਇਨਸਾਫ਼ ਨਹੀਂ ਕੀਤਾ।)

---

# ਅਧਿਆਇ ਅਠ੍ਹਾਰਵਾਂ

ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਪੰਮੇ ਹੱਥ ਅਨੰਦਪੁਰ ਭੇਜੀ। ਤਾਂ ਗੁਰੂ ਜੀ ਕੁਛ ਦਿਨ ਵਾਸਤੇ ਅਨੰਦਪੁਰ ਛਡ ਕੇ 'ਨਿਰਮੋਹ' ਅਸਥਾਨ 'ਤੇ ਚਲੇ ਗਏ।

ਇਕ ਸਿਖ ਨੇ ਕਿਹਾ, "ਮਹਾਰਾਜ ! ਆਪ ਨੂੰ ਤਾ ਕੋਈ ਪੁੰਨ ਪਾਪ ਨਹੀਂ। ਫਿਰ ਆਪ ਗਊ ਦੀ ਕਸਮ 'ਤੇ ਅਨੰਦਪੁਰ ਕਿਉਂ ਛਡਿਆ ?"

ਗੁਰਦੇਵ ਨੇ ਉਤਰ ਦਿਤਾ,

"ਬੈਰੀ ਅਧਿਕ ਹੋਇ ਨਿਜ ਦੁਖੀ।

ਗਊ ਆਦਿ ਸਹੁੰ ਦੇਵੈ ਮੁਖੀ।
ਜੋ ਤਿਹ ਨਹ ਮਾਨੈ ਧਰ ਛੱਤ੍ਰੀ।
ਔਰ ਕੌਨ ਮਾਨੈ ਬਿਨ ਅੱਤ੍ਰੀ।੧੫।"

(ਬ੍ਰਹਿਮਣੀ ਵਿਚਾਰਾਂ ਦਾ ਅਸਰ। ਏਥੇ ਤਾਂ ਆਟੇ ਦੀ ਗਊ ਦੀ ਸੌਂਹ ਮੰਨ ਕੇ ਗੁਰੂ ਜੀ ਅਨੰਦਪੁਰ ਛੱਡ ਗਏ, ਪਰ ਆਖ਼ਰੀ ਯੁੱਧ ਵਿਚ ਗਊ ਦੀ ਸੌਂਹ ਕਿਉਂ ਨਾ ਮੰਨੀ ?)

ਅਗਲੇ ਦਿਨ ਭੀਮ ਚੰਦ ਤੇ ਹੋਰ ਰਾਜਿਆਂ ਨੇ ਗੁਰਦੇਵ ਉਤੇ ਹਮਲਾ ਕਰ ਦਿਤਾ ਸਾਰਾ ਦਿਨ ਲੜਾਈ ਹੋਈ। ਅਗਲੇ ਦਿਨ ਰਾਜਿਆਂ ਇਕ ਤੋਪਚੀ ਨੂੰ ਪੰਜ ਹਜ਼ਾਰ ਦੇਣਾ ਮੰਨਿਆਂ, ਜੇ ਉਹ ਗੁਰੂ ਜੀ ਨੂੰ ਗੋਲੇ ਨਾਲ ਉਡਾ ਦੇਵੇ। ਇਕ ਸਿਖ ਨੇ ਇਹ ਭੇਤ ਗੁਰਦੇਵ ਨੂੰ ਆ ਦਸਿਆ।

(ਇਹ ਗੱਲ ਸਿੱਧ ਕਰਦੀ ਹੈ, ਕਿ ਗੁਰੂ ਜੀ ਦੇ ਸੂਹੇਂ ਵੈਰੀ ਦਲ ਵਿਚ ਫਿਰਦੇ ਰਹਿੰਦੇ ਸਨ।)

ਅਗਲੇ ਦਿਨ ਗੁਰਦੇਵ ਫਿਰ ਉਚੇ ਅਸਥਾਨ ਉਤੇ ਆ ਬੈਠੇ।

"ਹੋਇ ਸੁਚੇਤ ਸਿਰੋਮਣਿ ਸਾਹਿਬ ਖਾਇ ਅਮਲ ਤਬੈ ਇਤ ਆਯੋ।੨੩।"

(ਪਤਾ ਨਹੀਂ, ਇਹ ਲੇਖਕ ਗੁਰੂ ਜੀ ਨੂੰ ਅਮਲ ਛਕਣ ਵਾਲਾ ਕਿਉਂ ਸਿੱਧ ਕਰਦੇ ਹਨ।)

ਅਗਲੇ ਦਿਨ ਵੈਰੀ ਨੇ ਗੁਰੂ ਜੀ 'ਤੇ ਤੋਪ ਚਲਾਈ। ਗੋਲਾ ਲਾਗੇ ਖਲੇ ਸਿਖ ਨੂੰ ਲੱਗਾ। ਗੁਰੂ ਜੀ ਨੇ ਤੀਰ ਮਾਰ ਕੇ ਤੋਪਚੀ ਉਡਾ ਦਿਤਾ। ਇਸ ਤਰਾਂ ਦੋ ਤੋਪਚੀ ਤੀਰ ਨਾਲ ਮਾਰੇ। ਦੋਹਾਂ ਦੀਆਂ ਕਬਰਾਂ ਓਥੇ 'ਸਿਆਹੀ ਟਿੱਬੀ' ਉਪਰ ਹਨ।

ਏਸੇ ਸਮੇਂ ਬਿਸਾਲੀ ਦਾ ਰਾਜਾ ਆਇ ਕੇ ਗੁਰੂ ਜੀ ਨੂੰ ਆਪਣੇ ਇਲਾਕੇ ਵਿਚ ਲੈ ਗਿਆ। ਬਿਸਾਲੀ ਨੂੰ ਜਾਂਦਿਆਂ ਦਰਿਆ ਪਾਰ ਕਰਨ ਲਗਿਆਂ ਵਿਰੋਧੀ ਰਾ ਜਆਂ ਨੇ ਫਿਰ ਹਮਲਾ ਕਰ ਦਿਤਾ। ਇਸ ਲੜਾਈ ਵਿਚ ਗੁਰੂ ਕਾ ਸੂਰਮਾ ਸਾਹਿਬ ਸਿੰਘ ਸ਼ਹੀਦ ਹੋ ਗਿਆ। ਗੁਰੂ ਜੀ ਦਰਿਆ ਪਾਰ ਕਰਕੇ ਬਿਸਾਲੀ ਜਾ ਟਿਕੇ।

ਬੰਭੌਰ ਦਾ ਰਾਜਾ ਬਿਸਾਲੀ ਆ ਕੇ ਗੁਰੂ ਜੀ ਨੂੰ ਮਿਲਿਆ ਤੇ ਹਜ਼ੂਰ ਨੂੰ ਬੰਭੌਰ ਲੈ ਗਿਆ। ਮਹਾਰਾਜ ਨੇ ਬੰਭੋਰ ਦਾ ਨਾਮ ਗੋਬਿੰਦਗੜ੍ਹ ਰਖਿਆ।

ਇਹ ਘਟਨਾ ੧੭੫੨ ਬਿ. ਦੀ ਹੈ।

ਗੁਰਦੇਵ ਨੂੰ ਖ਼ਬਰ ਪੁੱਜੀ, ਕਿ ਕਲਮੋਟ ਦੇ ਲੋਕਾਂ ਨੇ ਦੋ ਵਾਰ ਆਉਂਦੀ ਸੰਗਤ ਲੁੱਟ ਲਈ ਹੈ। ਇਕ ਦਿਨ ਗੁਰਦੇਵ ਨੇ ਕਲਮੋਟ ਉਤੇ ਧਾਵਾ ਕਰਕੇ ਨਗਰ ਲੁੱਟ ਲਿਆ ਤੇ ਕਿਲ੍ਹਾ ਢਾਹ ਦਿਤਾ।

"ਮਾਰ ਕੂਟ ਕਲਮੋਟ ਕੋ ਕੀਨੋ ਢਾਹਿ ਮਿਦਾਨ।
ਤਾ ਦਿਨ ਤੇ ਪੁਨ ਸੰਗਤਾ ਖੋਸਤ ਕੋਇ ਨ ਆਨ।੮੦।"

---

# ਅਧਿਆਇ ਉਨੀਸਵਾਂ

ਗੁਰੂ ਜੀ ਫਿਰ ਅਨੰਦਪੁਰ ਆ ਗਏ।

ਇਕ ਦਿਨ ਇਕ ਸਾਧੂ ਆਇਆ। ਉਹਨੇ ਗੁਰੂ ਜੀ ਸਾਮ੍ਹਣੇ ਕੁਛ ਅਨੋਖੇ ਖੰਬ (ਪੰਖ) ਭੇਟਾ ਧਰੇ। ਕੁਛ ਚਿਰ ਗੱਲਾਂ ਕਰਨ ਪਿਛੋਂ ਸਾਧੂ ਅਲੋਪ ਹੋ ਗਿਆ। ਸਿਖਾਂ ਦੇ ਪੁਛਣ ਉਤੇ ਗੁਰਦੇਵ ਨੇ ਕਿਹਾ, ਇਹ ਨਾਰਦ ਮੁਨੀ ਸੀ। ਗੁਰੂ ਜੀ ਨੇ ਉਹ ਖੰਭ ਤੀਰਾਂ ਨਾਲ ਜੜ ਕੇ ਤੀਰ ਅਸਮਾਨ ਵਲ ਚਲਾਏ, ਜੋ ਤੀਰ ਵਾਪਸ ਨਾ ਆਏ।

(ਬ੍ਰਹਮਣੀ ਮੱਤ ਦਾ ਲੇਖਕ ਦੇ ਮਨ ਉਤੇ ਪੂਰਾ ਪ੍ਰਭਾਵ ਹੈ। ਉਹਦੇ ਖ਼ਿਆਲ ਅਨੁਸਾਰ ਨਾਰਦ ਮੁਨੀ ਅਜੇ ਵੀ ਕਾਇਮ ਹੈ। ਪੁਆੜੇ ਦੀ ਜੜ੍ਹ।)

ਪੂਰਬਵਾਸੀ ਲਾਲ ਸਿੰਘ ਨੇ ਢਾਲ ਪੇਸ਼ ਕੀਤੀ, ਤੇ ਤੜ੍ਹ ਮਾਰੀ, ਕਿ ਇਸ ਨੂੰ ਤੀਰ ਜਾਂ ਗੋਲੀ ਵਿੰਨ੍ਹ ਨਹੀਂ ਸਕਦੀ। ਗੁਰੂ ਜੀ ਨੇ ਕਿਹਾ ਭਲਕੇ ਵੇਖਾਂਗੇ।

(ਲੇਖਕ ਦਾ ਲਿਖਣ ਢੰਗ ਵੇਖੋ। "ਲਾਲ ਹਰਨਪਾਤ ਨੈਨ ਉਘਾਰੇ।" ਹਰਨਪਤਿ ਭਾਵ ਸ਼ੇਰ। ਲਾਲ ਹਰਨਪਤਿ, ਅਰਥ ਲਾਲ ਸਿੰਘ। ਉਸ ਸਮੇਂ ਐਸਾ ਲਿਖਣ ਦਾ ਰਿਵਾਜ ਸੀ। ਆਪਣੇ ਆਪ ਨੂੰ ਵਿਦਵਾਨ ਸਿੱਧ ਕਰਨ ਵਾਸਤੇ 'ਲਾਲ ਹਰਿ,' 'ਲਾਲ ਮ੍ਰਿਗਿੰਦ,' ਲਾਲ ਹਰਨਪਤਿ' 'ਭੀਮ ਸਸਿ' 'ਖੱਗ ਬਹਾਦਰ' ਆਦਿ ਲਿਖਣਾ।)

ਲਾਲ ਸਿੰਘ ਦੀ ਹਉਮੈਂ ਦੂਰ ਹੋਈ, ਤਾਂ ਉਸਨੇ ਸੰਗਤ ਦਾ ਆਸਰਾ ਲਿਆ। ਸਿੱਖਾਂ ਨੂੰ ਪ੍ਰਸਾਦ ਛਕਾ ਕੇ ਅਰਦਾਸ ਕਰਾਈ, ਕਿ ਢਾਲ ਛੇਦੀ ਨਾ ਜਾ ਸਕੇ। ਸਿਖਾਂ ਨੇ ਦਸਾਂ ਗੁਰੂਆਂ ਦੀ ਅਰਦਾਸ ਕਰ ਦਿਤੀ।

ਦਿਨੇ ਢਾਲ ਨਸ਼ਾਨ 'ਤੇ ਧਰੀ। ਇਕ ਸਿੱਖ ਨੇ ਤਿੰਨ ਵਾਰ ਗੋਲੀ ਚਲਾਈ ਤੇ ਹਰ ਵਾਰੀ ਵਾਰ ਖ਼ਾਲੀ ਗਿਆ। ਫਿਰ ਰੋਹ ਵਿਚ ਆ ਕੇ ਗੁਰੂ ਜੀ ਨੇ ਆਪ ਬੰਦੂਕ ਫੜ ਲਈ, ਤੇ ਦਿੱਬ ਦ੍ਰਿਸ਼ਟੀ ਨਾਲ ਵੇਖ ਕੇ ਲਾਲ ਸਿੰਘ ਨੂੰ ਕਿਹਾ, ਕਿ ਤੂੰ ਕੁਛ ਹੋਰ ਹਮਾਇਤ ਵੀ ਹਾਸਲ ਕਰ ਲੈਣੀ ਸੀ। ਲਾਲ ਸਿੰਘ ਨੇ ਗੁਰੂ ਜੀ ਦੇ ਚਰਨ ਫੜ ਕੇ, ਆਪਣੀ ਭੁੱਲ ਦੀ ਮਾਫ਼ੀ ਮੰਗ ਲਈ।

ਕਪੂਰੇ ਨੇ 'ਸੈਨ ਸਿੰਗਾਰ' ਨਾਮ ਦਾ ਘੋੜਾ ਗਿਆਰਾਂ ਸੌ ਦਾ ਗੁਰੂ ਜੀ ਦੀ ਭੇਟਾ ਭੇਜਿਆ। ਗੁਰੂ ਜੀ ਇਕ ਦਿਨ ਉਸ ਉਤੇ ਅਸਵਾਰ ਹੋਣ ਲੱਗੇ, ਤਾਂ ਘੋੜਾ ਉਛਲਿਆ ਤੇ ਗੁਰੂ ਜੀ ਦੀ ਸੱਜੀ ਬਾਂਹ ਨੂੰ ਜ਼ੋਰ ਆ ਗਿਆ। ਗੁਰੂ ਜੀ ਨੇ ਬਾਂਹ ਉਤੇ ਰੁਮਾਲ ਬੰਨ ਲਿਆ। ਮਾਤਾ ਜੀ ਨੇ ਸੁਣਿਆ, ਤਾਂ ਸਤਨਾਜਾ, ਤੇਲ, ਘਿਉ, ਮਾਂਹ ਆਦਿ ਸਾਮਗਰੀ ਪੋਟਲੀ ਬੰਨ੍ਹ ਕੇ ਗੁਰੂ ਜੀ ਤੋਂ ਵਾਰ ਕੇ ਪੰਡਤ ਨੂੰ ਦਾਨ ਕੀਤੀ। ਪੰਡਤ ਪੋਟਲੀ ਲਈ ਜਾ ਰਿਹਾ ਸੀ, ਸਿੰਘਾਂ ਨੇ ਪੁਛਿਆ ਤਾਂ ਪੰਡਤ ਨੇ ਕਿਹਾ, "ਇਹ ਗੁਰੂ ਜੀ ਦੇ ਸਿਰ ਸਦਕਾ ਹੈ।" ਇਹ ਸੁਣ ਕੇ ਸਿੰਘਾਂ ਨੇ ਸਾਮਗਰੀ ਲੁੱਟ ਲਈ। ਪੰਡਤ ਨੇ ਜਾ ਕੇ ਮਾਤਾ ਜੀ ਪਾਸ ਫ਼ਰਯਾਦ ਕੀਤੀ, ਕਿ ਸਿੰਘਾਂ ਨੇ ਸਭ ਕੁਛ ਖੋਹ ਲਿਆ ਹੈ। ਮਾਤਾ ਜੀ ਨੇ ਗੁਰੂ ਜੀ ਪਾਸ ਸ਼ਕਾਇਤ ਕੀਤੀ ਤੇ ਨਾਲੇ ਪੰਡਤ ਨੂੰ ਸਾਮਗਰੀ ਦਿਤੀ। ਗੁਰੂ ਜੀ ਨੇ ਕਿਹਾ, ਜੇ ਸਿੰਘ ਪੁੱਛਣ, ਤਾਂ ਕਹਿਣਾ ਗੁਰੂ ਜੀ ਨੇ ਦਾਨ ਦਿਤਾ ਹੈ। ਇਸਤਰਾਂ ਸਿੰਘਾਂ

ਨੇ ਪੰਡਤ ਨੂੰ ਸਣੇ ਸਾਮਗਰੀ ਲੰਘ ਜਾਣ ਦਿਤਾ।

(ਲੇਖਕ, ਹਿੰਦੂ ਇਸਤਰੀਆਂ ਵਾਲੇ ਵਹਿਮ ਮਾਤਾ ਜੀ ਵਿਚ ਵੀ ਪਰਗਟ ਕਰਦਾ ਹੈ।

ਭਾਈ ਜੋਗਾ ਸਿੰਘ ਰਾਤ ਦਿਨ ਗੁਰਦੇਵ ਦੀ ਸੇਵਾ ਕਰਦਾ। ਕੁਛ ਸਿੱਖ ਇਸ ਗੱਲੋਂ ਉਸ ਨਾਲ ਈਰਖਾ ਕਰਦੇ ਤੇ ਉਸਨੂੰ ਬੁਰਾ ਭਲਾ ਕਹਿੰਦੇ, ਪਰ ਉਹ ਕਿਸੇ ਦੀ ਸ਼ਕਾਇਤ ਨਾ ਕਰਦਾ। ਸਿੱਖਾਂ ਨੂੰ ਸਮਝਾਉਣ ਵਾਸਤੇ ਗੁਰੂ ਜੀ ਨੇ ਪਾਣੀ ਵਿਚ ਇਕ ਪਤਾਸਾ ਤੇ ਇਕ ਪੱਥਰ ਦਾ ਟੁਕੜਾ ਪਾਇਆ। ਪਤਾਸਾ ਖੁਰ ਗਿਆ, ਪਰ ਪੱਥਰ ਭਿੱਜਿਆ ਵੀ ਨਾ। ਗੁਰੂ ਜੀ ਨੇ ਕਿਹਾ ਇਹ ਹੈ ਤੁਹਾਡੇ ਸੁਭਾਵਾਂ ਵਿਚ ਫ਼ਰਕ।

ਇਕ ਦਿਨ ਪੰਡਤ ਨੇ ਆ ਕੇ ਫ਼ਰਯਾਦ ਕੀਤੀ, ਕਿ ਹੋਸ਼ਿਆਰਪੁਰ ਦੇ ਹਾਕਮ ਪਠਾਣ ਨੇ ਮੇਰੀ ਪਤਨੀ ਖੂਹ ਲਈ ਹੈ। ਗੁਰੂ ਜੀ ਨੇ ਅਜੀਤ ਸਿੰਘ ਨੂੰ ਬੁਲਾ ਲਿਆ। (ਏਥ ਅਜੀਤ ਸਿੰਘ ਦੇ ਰੂਪ ਦੀ ਬੜੇ ਸੁੰਦਰ ਸ਼ਬਦਾਂ ਵਿਚ ਉਸਤਤ ਹੈ।) ਅਜੀਤ ਸਿੰਘ ਨੇ ਤੜਕੇ ਜਾ ਧਾਵਾ ਬੋਲਿਆ। ਉਹਨੇ ਪਠਾਣ ਤੇ ਪੰਡਤਾਣੀ ਹਜ਼ੂਰ ਦੇ ਪੇਸ਼ ਲਿਆ ਕੀਤੇ। ਗੁਰੂ ਜੀ ਨੇ ਪੰਡਤਾਣੀ ਪੰਡਤ ਦੇ ਹਵਾਲੇ ਕੀਤੀ, ਤੇ ਉਸ ਪਠਾਣ ਨੂੰ ਸੜਦਾ ਤੇਲ ਪਾ ਕੇ ਤੀਰਾਂ ਨਾਲ ਮਾਰ ਦਿਤਾ।

——

# ਅਧਿਆਇ ਵੀਹਵਾਂ

ਰਾਜੇ ਫਿਰ ਮਿਲ ਕੇ ਬਾਦਸ਼ਾਹ ਪਾਸ ਫ਼ਰਯਾਦੀ ਹੋਏ। ਬਾਦਸ਼ਾਹ ਨੇ ਉਹਨਾਂ ਦੀ ਮਦਦ ਵਾਸਤੇ ਸੂਬਿਆਂ ਨੂੰ ਹੁਕਮ ਲਿਖ ਦਿਤਾ।

ਦਿੱਲੀ ਦੇ ਸਿੱਖਾਂ ਨੇ ਇਹ ਖ਼ਬਰ ਗੁਰੂ ਜੀ ਤਕ ਪੁਚਾ ਦਿਤੀ।

ਗੁਰੂ ਜੀ ਦੇ ਵਿਰੁੱਧ ਕੌਣ ਕੌਣ ਚੜ੍ਹ ਕੇ ਆਏ।

"ਗ੍ਵਾਰੀਏਰ, ਜਸਵਾਰ ਸੁ ਜਾਨਹੁ।<br>
ਜੰਮੂ ਲਾਗ ਕਟੋਚ ਪਛਾਨਹੁ।<br>
ਪੁਰੀਆ ਨੂਰ, ਚੰਦੇਸੂਰ ਆਯੋ।<br>
ਗਿਰ ਕੀ ਸੈਨ ਅਧਿਕ ਲਿਆਯੋ।੧੮।<br>
ਕੈਠਲ, ਕੁੱਲੂ, ਭੁਟੰਤ ਸੁਆਵਤ।<br>
ਮੰਡਿਸ ਪਤੀ, ਬਿਸ਼ਹਰ ਜਿਧਾਵਤ।<br>
ਸਿਰੀ ਨਗਰ ਤੇ ਆਦਿ ਸੁ ਰਾਜੇ।<br>
ਆਏ ਚਲੇ ਬਜਾਵਤ ਬਾਜੇ।੧੯।<br>
ਸੀਰੰਦ ਆਦਿ ਲਾਹੌਰ ਕੇ ਸੂਬੇ ਸਰਬ ਬੁਲਾਏ।<br>
ਅਧਿਕ ਕੋਪ ਮਹਾਰਾਜ ਪਰ ਏ ਆਏ ਕਰਿ ਧਾਇ।੨੦।"

ਦੂਸਰੇ ਪਾਸੇ ਗੁਰੂ ਜੀ ਨੇ ਵੀ ਤਿਆਰੀ ਕਰ ਲਈ।

ਯੁੱਧ ਸ਼ੁਰੂ ਹੋ ਗਿਆ। ਵੈਰੀ ਦਾ ਬਹੁਤ ਨੁਕਸਾਨ ਹੋਇਆ। ਤੰਗ ਆ ਕੇ ਵੈਰੀ ਨੇ

ਉਦਾਲੇ ਘੇਰਾ ਪਾ ਲਿਆ। ਲੜਾਈ ਲੰਮੀ ਹੋ ਗਈ।

ਉਦਾਸੀ ਸਾਧੂ ਭਾਈ ਕਨ੍ਹਈਆਂ ਮਛਕ ਲੈ ਕੇ ਮੋਰਚਿਆਂ ਵਿਚ ਪਾਣੀ ਪਿਲਾਉਂਦਾ ਫਿਰਦਾ, ਸਿੱਖਾਂ ਨੂੰ ਵੀ ਤੇ ਵੈਰੀਆਂ ਨੂੰ ਵੀ। ਕੁਛ ਸਿੱਖਾਂ ਨੇ ਗੁਰੂ ਜੀ ਪਾਸ ਉਸ ਦੀ ਸ਼ਕਾਇਤ ਆ ਕੀਤੀ।

ਸਾਧ ਨਹੀਂ, ਯਹ ਦੂਤ ਗਿਰੀਨ ਕੋ, ਸੱਤ ਲਖੈ ਪ੍ਰਭ ਜੂ ਮਨ ਮਾਹੀ।
ਰੈਨ ਦਿਨਾ ਉਨ ਜਾਇ ਅਚਾਵਤ, ਕਾਰਜ ਕੌਨ ਕਹੋ ਇਹ ਆਈ।
ਡਾਰਤ ਮਾਰ ਇਸੈ ਪਲ ਮੈ ਹਮ, ਕਾ ਕਰਿਯ ਪ੍ਰਭ ਕੌ ਡਰ ਪਾਈ।
ਯੋ ਸੁਨ ਕੈ ਕਰੁਣਨਿਧ ਸਾਹਿਬ ਬੋਲ ਲਯੋ ਵਹ ਸਾਧੂ ਤਦਾਈ।੪੪।"

ਗੁਰੂ ਜੀ ਦਾ ਹੁਕਮ ਸੁਣ ਕੇ ਭਾਈ ਕਨ੍ਹਈਏ ਨੇ ਕਿਹਾ,

"ਸਬੈ ਓਰ ਸਾਰੈ। ਤੁਝੈ ਖੇਲ ਡਾਰੈ।
ਤਿਹਾਰੋ ਦਿਦਾਰਾ। ਸਬੈ ਹੂੰ ਨਿਹਾਰਾ।੫੩।
ਬਿਨਾ ਤੋਰ ਦੇਵਾ। ਲਖੋ ਮੈ ਨ ਭੇਵਾ।
ਤੁਮੈ ਹੀ ਜਤਾਈ। ਦਿਖੋ ਸਾਰ ਜਾਈ।੫੪।"

ਗੁਰੂ ਜੀ ਨੇ ਫਰਮਾਇਆ, ਇਹ ਪੂਰਨ ਸਾਧੂ ਹੈ। ਇਸਨੂੰ ਇੱਛਾ ਅਨੁਸਾਰ ਸੇਵਾ ਕਰਨ ਦਿਹੋ।

ਘੇਰਾ ਲੰਮਾ ਹੋ ਗਿਆ। ਵੈਰੀ ਨੇ ਬਾਹਰੋਂ ਰਸਦ ਆਉਣੀ ਬੰਦ ਕਰ ਦਿਤੀ। ਦੁਸ਼ਮਣ ਨੇ ਪਾਣੀ ਵਾਲਾ ਨਾਲਾ ਵੀ ਪਿਛੋਂ ਬੰਦ ਕਰ ਦਿਤਾ। ਸਿੱਖਾਂ ਇਸ ਬਾਰੇ ਬੇਨਤੀ ਕੀਤੀ, ਤਾਂ ਗੁਰੂ ਜੀ ਨੇ ਪੰਜ ਤੀਰ ਬਖ਼ਸ਼ੇ। ਹੁਕਮ ਕੀਤਾ, ਕਿ ਸਤਲੁਜ ਦੇ ਕੰਢੇ ਤੋਂ ਲੀਕ ਖਿਚ ਕੇ ਚਲੇ ਆਉ, ਤੁਹਾਡੇ ਮਗਰ ਪਾਣੀ ਦੀ ਧਾਰ ਆ ਜਾਵੇਗੀ। ਪਰ ਪਿਛੇ ਪਰਤ ਕੇ ਨਹੀਂ ਵੇਖਣਾ।

ਸਿਖਾਂ ਨੇ ਸਤਲੁਜ ਨੂੰ ਗੁਰੂ ਜੀ ਦਾ ਹੁਕਮ ਜਾ ਸੁਣਾਇਆ, ਤੇ ਲਕੀਰ ਖਿਚਦੇ ਤੁਰ ਪਏ। ਕੁਛ ਦੂਰ ਆ ਕੇ, ਸ਼ੱਕ ਨਵਿਰਤ ਕਰਨ ਵਾਸਤੇ ਉਹਨਾਂ ਪਿਛਾ ਭੌਂ ਕੇ ਵੇਖਿਆ, ਤਾਂ ਪਿੱਛੇ ਅਥਾਹ ਪਾਣੀ ਆ ਰਿਹਾ ਸੀ। ਸਿੱਖਾਂ ਨੇ ਸੋਚਿਆ, ਕਿ ਇਹ ਕਿਤੇ ਸਾਨੂੰ ਰੋੜ੍ਹ ਕੇ ਨਾ ਲੈ ਜਾਵੇ। ਸੋ ਪਾਣੀ ਓਥੇ ਹੀ ਲੋਪ ਹੋ ਗਿਆ।

ਸਿੱਖਾਂ ਨੇ ਗੁਰੂ ਜੀ ਨੂੰ ਵਾਰਤਾ ਸੁਣਾਈ, ਤਾਂ ਹਜ਼ੂਰ ਨੇ ਕਿਹਾ ਕਿ ਹਮਾਇਤੀ ਨਾਲਾ ਓਥੋਂ ਤਕ ਹੀ ਆਵੇਗਾ।

ਅੱਗੇ ਯੁਧ ਦਾ ਵਰਣਨ ਹੈ।

ਬਾਹਰੋਂ ਰਸਦ ਆਉਣੀ ਬੰਦ ਹੋ ਗਈ ਤੇ ਅੰਦਰ ਇਹ ਹਾਲ ਸੀ

"ਏਕ ਰੁਪੱਯੇ ਸੇਰ ਸੁ ਜਾਨਹੁ।
ਬਿਕੈ ਅਨਾਜ ਤਵਨ ਹੀ ਥਾਨਹੁ।
ਸੋ ਭੀ ਢੂੰਢਤ ਹਾਥ ਨ ਆਵੈ।
ਕਹੋ ਧੀਰ ਕਿਉ ਤਨ ਇਹੁ ਪਾਵੈ।੯੪।"

ਸਿੰਘ ਜਥਾ ਬਣ ਕੇ ਬਾਹਰ ਜਾਂਦੇ ਤੇ ਕੋਈ ਨਾ ਕੋਈ ਪਿੰਡ ਲੁੱਟ ਲਿਆਉਂਦੇ।

ਵਿਚੋਂ ਕਈ ਸਿੰਘ ਲੜ ਕੇ ਸ਼ਹੀਦ ਹੋ ਜਾਂਦੇ ।

ਘੇਰੇ ਨੂੰ ਸਤ ਮਹੀਨੇ ਗੁਜ਼ਰ ਗਏ । ਬਿਨਾਂ ਖਾਧੇ ਪੀਤੇ ਸਿੰਘਾਂ ਨੂੰ ਰਾਤ ਦਿਨੇ ਮੋਰਚਿਆਂ ਵਿਚ ਜਾਗ ਕੇ ਕਟਣਾ ਪੈਂਦਾ । ਮਜਬੂਰ ਹੋ ਕੇ ਸਿਘ ਬੇਨਤੀ ਕਰਦੇ,

"ਮਾਸ ਦੇਹ ਤੇ ਉੜ ਗਯੋ, ਰਹੇ ਹਾਡ ਅਰ ਸ੍ਵਾਸ ।
ਆਜ ਕਾਲ ਇਹ ਜਾਤ ਹੈ, ਭੋਜਨ ਹੀਨ ਗਿਰਾਸ ।੧੧੮।
ਕੈ ਹਮ ਕੋ ਸੰਤੋਖ ਦੈ ਤੇਖਨ ਕਰੇ ਦਯਾਰ ।
ਕੈ ਭੋਜਨ ਹਮ ਦੀਜੀਐ ਅਬ ਹੀ ਕਰੁਣਾ ਧਾਰ ।੧੧੯।"

ਸਿਖਾਂ ਨੇ ਭਾਈ ਗੁਰਬਖ਼ਸ਼ ਸਿੰਘ ਰਾਹੀਂ ਵੀ ਬੇਨਤੀ ਕੀਤੀ ।

ਇਕ ਸਿਖ ਨੇ ਇਹ ਸੋਚ ਕੇ, ਕਿ ਗੁਰੂ ਜੀ ਨੂੰ ਧਨ ਦੀ ਕਮੀ ਹੈ, ਹਜ਼ੂਰ ਦੇ ਪਾਰਸ ਭੇਟਾ ਕੀਤਾ । ਗੁਰਦੇਵ ਨੇ ਉਹ ਨਦੀ ਵਿਚ ਸੁੱਟ ਦਿਤਾ । ਸਿਖ ਨੂੰ ਬਹੁਤ ਅਫਸੋਸ ਹੋਇਆ । ਗੁਰੂ ਜੀ ਨੇ ਉਸਦਾ ਭਰਮ ਨਵਿਰਤ ਕਰਨ ਵਾਸਤੇ ਉਸਨੂੰ ਨਦੀ ਵਿਚ ਟੁੱਭੀ ਲਾਉਣ ਵਾਸਤੇ ਕਿਹਾ । ਸਿਖ ਨੇ ਵੇਖਿਆ, ਕਿ ਨਦੀ ਵਿਚ ਅਨੇਕਾਂ ਹੀਰੇ ਲਾਲ ਜਵਾਹਰ ਤੇ ਪਾਰਸ ਪਏ ਹਨ । ਸਿਖ ਦਾ ਹੰਕਾਰ ਦੂਰ ਹੋ ਗਿਆ ।

(ਏਸੇ ਪ੍ਰਸੰਗ ਵਿਚ ਇਕ ਹੋਰ ਕਹਾਣੀ ਦੇਂਦਾ ਹੈ ।) ਗੁਰੂ ਜੀ ਨੇ ਇਕ ਪਾਸੇ ਹੋ ਕੇ ਲਘੂ ਸ਼ੰਕਾ (ਪੇਸ਼ਾਬ) ਕੀਤਾ, ਤੇ ਉਸ ਸਿਖ ਕੋਲੋਂ ਪਾਣੀ ਮੰਗਿਆ ਹੱਥ ਸੁਚੇ ਕਰਨ ਵਾਸਤੇ । ਸਿਖ ਵੇਖ ਕੇ ਹੈਰਾਨ ਹੋ ਗਿਆ ਕਿ ਜਿੱਥੇ ਜਿੱਥੇ ਪੇਸ਼ਾਬ ਦੀ ਛਿੱਟ ਪਈ, ਉਹ ਧਰਤੀ ਸੋਨੇ ਵਿਚ ਬਦਲ ਗਈ । (ਓਹਾ ਪੁਰਾਣਕ ਅਸਰ, ਅਨਹੋਣੀਆਂ ਕਰਾਮਾਤਾਂ ।)

ਫਿਰ ਜੰਗ ਦਾ ਜ਼ਿਕਰ । ਕਈ ਵਾਰ ਸਿੱਖ ਮਾਤਾ ਜੀ ਨੂੰ ਨਾਲ ਲਿਆ ਕੇ ਵੀ ਗੁਰੂ ਜੀ ਪਾਸ ਬੇਨਤੀ ਕਰਦੇ ।

"ਦੇਖਹੁ ਇਹੁ ਹਵਾਲ ਅਬ ਭਯੋ ।
ਰਹਗੇ ਅਸਤ, ਮਾਸ ਉਡ ਗਯੋ ।
ਕੈ ਹਮ ਕੋ ਆਇਸ ਅਬ ਕਰੀਐ ।
ਇਨ ਸੋ ਜੂਝ ਪ੍ਰਗਟ ਹਮ ਮਰੀਐ ।੧੭੯।
ਨਾਤਰ ਹਿਆਂ ਤੇ ਕਰਹੁ ਪਿਆਨਾ ।
ਜਾਂਤੇ ਸਭ ਕੇ ਬਚੈ ਸੁ ਪ੍ਰਾਨਾ ।
ਜੀਵਤ ਜੋ ਬਹੁਰੋ ਹਮ ਰੈ ਹੈ ।
ਆਨ ਪ੍ਰਭੂ ਆਨੰਦਗੜ੍ਹ ਲੈ ਹੈ ।੧੮੦।
ਮਾਤਾ ਜੀ ਕਹ ਸਾਥ ਲਿਆਵੈ ।
ਯਾ ਬਿਧਿ ਸੋ ਸਦ ਬੈਨ ਅਲਾਵੈ ।
ਮਾਤਾ ਜੀ ਭਾਖੀ, ਯੌ ਕੀਜੈ
ਪੇਟ ਪੂਰ ਭੋਜਨ ਇਨ ਦੀਜੈ ।੧੮੨।
ਕੈ ਪੁਨ ਇਹ ਤੇ ਕਰੋ ਪਯਾਨਾ ।

ਜਾਂ ਤੇ ਸਭ ਕੇ ਬਚੇ ਸੁ ਪ੍ਰਾਨਾ ।...੧੮੩।"

ਅੱਗੋਂ ਗੁਰੂ ਜੀ ਨੇ ਉਤਰ ਦਿਤਾ,

"ਜਯੋਂ ਜਨਨੀ ਨਿਜ ਤਨਜ ਕੋ ਨਿਰਖ ਜ਼ਹਰ ਨਹੀਂ ਦੇਤ ।
ਤਯੋਂ ਪੂਜਾ ਕੀ ਅੰਸ ਯਹ ਸਰਬ ਦੂਖ ਕੋ ਹੇਤ ।...੧੮੫।"

ਅੱਗੇ ਗੁਰੂ ਜੀ ਵਲੋਂ ਉਪਦੇਸ਼ ਤੇ ਭਵਿੱਖ ਵਾਕ ਹਨ, ਕਿ ਤਕਲੀਫ਼ਾਂ ਝਲ ਕੇ ਪੰਥ ਸਫਲ ਹੋਵੇਗਾ ।

ਓਧਰ ਦੁਸ਼ਮਨ ਵਲੋਂ ਲਿਖਿਆ ਆਇਆ, ਕਿ ਆਪ ਸਮੇਤ ਸਾਮਾਨ ਚਲੇ ਜਾਉ, ਅਸੀਂ ਰਸਤਾ ਨਹੀਂ ਰੋਕਾਂਗੇ । ਸਿਖਾਂ ਨੇ ਇਹ ਗੱਲ ਸੁਣੀ, ਤਾਂ ਉਹ ਮਾਤਾ ਜੀ ਨੂੰ ਨਾਲ ਲੈ ਕੇ ਗੁਰਦੇਵ ਦੇ ਹਾਜਰ ਹੋਏ ।

"ਮਾਤਾ ਜੀ ਕੌ ਸਾਥ ਲੇ ਫਿਰਿ ਆਏ ਗੁਰ ਪਾਸ ।
ਹਾਥ ਜੋਰ ਸਿਰ ਨਾਇ ਕੈ ਕਰੀ ਸਭੈ ਅਰਦਾਸ ।੧੯੦।
ਪ੍ਰਭ ਜੂ, ਹਮਰੀ ਰੱਛਾ ਕਰੀਐ ।
ਜੀਵ ਦਾਨ ਦੈ ਹਮੈ ਉਬਰੀਐ ।
ਸਾਥ ਸੁਖੀ ਤੁਮ ਹੂੰ ਸੁਖ ਪਾਵੋ ।
ਅਪਨੇ ਕੀਨੇ ਬਚਨ ਕਮਾਵੋ ।੧੯੧।
ਅਬ ਹੀ ਤਜੋ ਅਨੰਦਪੁਰ ਥਾਨਾ ।
ਅਨਤ ਦੇਸ ਕਰ ਕਰੋ ਪਯਾਨਾ ।
ਇਤ ਸਭ ਮਰਤ ਜੀਵ ਤੁਮ ਜਾਨਹੁ ।
ਉਤਵੈ ਧਰਮੁ ਕਰਤ ਪਹਿਚਾਨਹੁ ।੧੯੨।"

ਗੁਰੂ ਜੀ ਨੇ ਫ਼ੁਰਮਾਇਆ, "ਰਾਜੇ ਬੇਈਮਾਨ ਹਨ । ਲੌ, ਤੁਹਾਨੂੰ ਉਹਨਾਂ ਦੀ ਕਰਤੂਤ ਵਿਖਾਉਂਦੇ ਹਾਂ ।"

ਗੁਰੂ ਜੀ ਨੇ ਰਾਜਿਆਂ ਨੂੰ ਲਿਖਿਆ, ਕਿ ਤੁਹਾਡੇ ਉਤੇ ਇਤਬਾਰ ਕਰਕੇ ਅਸੀਂ ਪਹਿਲਾਂ ਆਪਣਾ ਸਾਮਾਨ ਭੇਜਦੇ ਹਾਂ, ਤੇ ਫਿਰ ਆਪ ਜਾਵਾਂਗੇ । ਤੁਸੀਂ ਸਾਨੂੰ ਭਾਰ ਢੋਣ ਵਾਲੇ ਕੁਛ ਬਲਦ (ਬੈਲ) ਭੇਜ ਦਿਹੋ ।

ਬਲਦਾਂ ਉਤੇ ਪੁਰਾਣਾ ਬੇਕਾਰ ਸਾਮਾਨ (ਟੁੱਟੀਆਂ ਜੁੱਤੀਆਂ, ਕਾਠੀਆਂ ਆਦਿ । ਲੱਦ ਕੇ ਤੋਰ ਦਿਤਾ । ਰਾਖਿਆਂ ਨੂੰ ਸਾਰੀ ਗੱਲ ਸਮਝਾ ਦਿਤੀ ।

ਬਲਦ ਵਰੀ ਦੇ ਦਲ ਵਿਚ ਦੀ ਲੰਘਣ ਲੱਗੇ, ਤਾਂ ਵੈਰੀ ਸਾਰੇ ਕੌਲ ਇਕਰਾਰ ਭੁੱਲ ਕੇ ਉਹਨਾਂ ਨੂੰ ਲੁੱਟਣ ਪੈ ਗਏ । ਪਿਛੋਂ ਗੁਰੂ ਜੀ ਨੇ ਉਹਨਾਂ ਉਤੇ ਗੋਲੇ ਬਰਸਾਉਣੇ ਸ਼ੁਰੂ ਕਰ ਦਿਤੇ । ਕਈ ਵੈਰੀ ਮਾਰੇ ਗਏ । ਬਾਕੀਆਂ ਡੇਰੇ ਜਾ ਕੇ ਜਾਂ ਬੋਰੀਆਂ ਖੁਹਲੀਆਂ ਤਾਂ ਵਿਚ ਟੁੱਟੇ ਹੋਏ ਸਾਮਾਨ ਵੇਖ ਕੇ ਸ਼ਰਮਿੰਦੇ ਹੋਏ ।

ਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ, ਕਿ ਇਹ ਹੈ ਇਹਨਾਂ ਦੀ ਜ਼ਬਾਨ । ਇਹ ਇਤਬਾਰ ਯੋਗ ਨਹੀਂ ।

ਕੁਛ ਦਿਨ ਹੋਰ ਬੀਤੇ, ਤਾਂ ਔਰੰਗਜ਼ੇਬ ਦਾ ਲਿਖਿਆ ਆ ਗਿਆ ।

"ਅਨਿਕ ਚਰਿੱਤ੍ਰ ਇਹ ਭਾਂਤਿ ਸੋਂ ਕਰੇ ਪ੍ਰਭੂ ਇਹ ਬਾਤ
ਤਬ ਲਗ ਲਿਖਾ ਊਰੰਗ ਕਾ ਤਹੀ ਪਹੂਚਿਓ ਆਨ ।੨
ਜਬ ਬਾਚਿਓ ਵਹ ਛੋਰ ਕਰ ਐਸ ਲਿਖਿਓ ਤਿਹ ਮੱਧਿ
ਕਸਮ ਕੁਰਾਨ ਪਿਕੰਬਰੀ ਕੌਲ ਕਰੇ ਸੁ ਬਿਹੱਦ ।੨੨੬।"
"ਹਿਯਾਂ ਤੇ ਕੂਚ ਬੇਰ ਇਕ ਕੀਜੈ ।
ਹਮ ਕੋ ਆਨ ਦਰਸ ਇਤ ਦੀਜੈ ।
ਕਰੀਐ ਦੋਇ ਜਬਾਨੀ ਬਾਤਾ ।
ਜਾ ਤੇ ਹ੍ਵੈ ਇਤ ਉਤ ਕੁਸਰਾਤਾ ।੨੨੮।"...
"ਏਕ ਦਿਨਾ ਲਿਖਿਯ ਜਦ ਆਯੋ ।
ਲਗੇ ਦਿਵਾਨ ਸਭਨ ਸੁਨ ਪਾਯੋ ।੨੨੯।
ਮਾਤਾ ਜੀ ਕੋ ਲੈ ਸਭ ਸਾਥਾ ।
ਆਏ ਸਰਬ ਤੀਰ ਜਗੰਨਾਥਾ ।
ਆਨ ਸਬੈ ਬਿਨਤੀ ਇਨ ਕੀਨੀ ।
ਦੀਨ ਭਾਂਤਿ ਹ੍ਵੈ ਕੈ ਕਹ ਦੀਨੀ ।੨੩੦।
ਦੇਖਹੁ ਅਸ਼ਟ ਮਾਸ ਅਬ ਭਏ ।
ਭੋਜਨ ਬਿਨ ਪ੍ਰਾਨ ਚਲ ਗਏ ।
ਕਿਹ ਬਿਧ ਧਰੈ ਕਹੋ ਹਮ ਧੀਰੀ ।
ਯੌ ਗਤ ਸਬ ਕੇ ਭਇ ਸਰੀਰੀ ।੨੩੧।...
ਇਹ ਬਿਧ ਜਾਨ ਸਬੈ ਹਠ ਗਹਾ ।
ਤਜੋ ਅਨੰਦਪੁਰ ਯੌ ਸਭ ਕਹਾ ।
ਅਨਤ ਠਉਰ ਕਹ ਕਰਉ ਪਯਾਨਾ ।
ਜਾਤੇ ਸਬ ਕੇ ਬਚੈ ਪਰਾਨਾ ।੨੩੩।"
"ਦਸ ਨਵ, ਆਠ ਦਿਨਾ ਸਤ ਜਾਨਹੁ ।
ਸਾਹਿਬ ਕਹਾ, ਬਿਤਾਇ ਇ ਥਾਨਹੁ ।
ਫਿਰ ਮਨ ਇੱਛਤ ਭੋਜਨ ਪਾਯੋ ।
ਪਾਂਚ ਦਿਨਾ ਜੋ ਔਰ ਬਿਤਾਯੋ ।੨੩੭।...
"ਅਬ ਛਾਡੇ ਤੇ ਅਨੰਦਗੜ੍ਹ ਹੋਗ ਬੀਰ ਸੰਗ੍ਰਾਮ ।
ਬਡੇ ਸਿੰਘ ਜੋਧਾ ਬਲੀ ਤੇ ਜੂਝੈ ਇਹ ਠਾਮ ।੨੩੯।
ਸਭ ਸਿੱਖਨ ਮਿਲ ਯੋ ਕਹਯੋ, ਬੁਰਾ ਹੋਤ ਨਹੀਂ ਕੋਇ ।
ਛਾਡ ਚਲੋ ਗੜ੍ਹ ਅਨੰਦ ਕੋ ਭਲੀ ਬਾਤ ਹੈ ਸੋਇ ।੨੪੦।
ਸ੍ਰੀ ਮੁਖ ਕਹਾ, ਸੁਨੋ ਚਿਤ ਲਾਈ ।
ਬੁਰੋ ਹੋਤ ਤੁਮਰੇ ਸਿਰ ਭਾਈ ।
ਤੁਮ ਯਹਿ ਬਾਤ ਭੇਵ ਨਹਿ ਜਾਨੋ ।

ਬਾਰਕ ਹੈ ਬਚ ਐਸ ਬਖਾਨੋ ।੨੪੧।
ਤੁਮ ਯਹਿ ਸਮਾ ਫੇਰ ਨਹੀਂ ਪੈਹੋ ।
ਯਹ ਔਸਰ ਕੋ ਪੁਨ ਪਛੁਤੈ ਹੋ ।
ਜਬ ਲਗ ਰਾਜਤ ਧਰਨ ਅਕਾਸਾ ।
ਤਬ ਲਗ ਯਹ ਕਥ ਕਰਗ ਪ੍ਰਕਾਸਾ ।੨੪੨।
ਯ ਕਹ ਸਭ ਸੋ ਹੱਦ ਲਿਖਾਈ ।
ਸਿਖੀ ਗੁਰੂ ਬਿਦਾਵ ਕਰਾਈ ।
ਯਾ ਬਿਧਿ ਸੋਂ ਸਬ ਨੈ ਲਿਖ ਦਯੋ ।
ਕਾਹੂ ਧੀਰ ਨ ਮਨ ਮੈ ਕਯੋ ।੨੪੩।"

(ਕੁਛ ਪੰਗਤੀਆਂ 'ਸ੍ਰੀ ਗੁਰੂ ਸੋਭਾ' ਵਾਲੀਆਂ ਹਨ । ਸੈਨਾਪਤੀ ਦੀ ਪੰਗਤੀ "ਯੋ ਸਬ ਸੌ ਤਊਹਦ ਲਿਖਵਾਏ । ਹੋਹੁ ਤਯਾਰ, ਤਬੈ ਫੁਰਮਾਏ ।" ਦਾ ਸੁੱਖਾ ਸਿੰਘ ਨੇ ਏਨਾ ਵਿਸਥਾਰ ਕਰ ਦਿਤਾ ਹੈ, ਕਿ ਖੰਭਾਂ ਦੀਆਂ ਡਾਰਾਂ ਵਾਲੀ ਕਹਾਵਤ ਪੂਰੀ ਹੋ ਗਈ ਹੈ । ਨਾਲ ਹੀ ਕਵੀ ਸ਼ੰਕਾ ਵੀ ਪਰਗਟ ਕਰਦਾ ਹੈ ।)

"ਏਕ ਕਹੈ, ਮੁਕਤਨ ਨਹੀਂ ਲਿਖਾ ।
ਏਕ ਕਹੈ, ਸਭਹੂੰ ਲਿਖ ਸਿਖਾ ।
ਮੋ ਮਨ ਮੈ ਆਵਤ ਇਹ ਭਾਇ ।
ਜੋ ਨਹੀਂ ਲਿਖਤੇ ਸਰਬ ਬਨਾਇ ।੨੪੪।
ਮੁਕਤ ਸਰੋਵਰ ਪਹਿ ਜਗਦੀਸਾ ।
ਲੇਵਤ ਲਾਇ ਕਹੋ ਕਿਮ ਸੀਸਾ ।
ਸੀਸ ਲਾਇ ਗੁਰਦੇਵ ਰਿਝਾਈ ।
ਕਾਗਦ ਪਰ ਯੋ ਪ੍ਰਗਟ ਬਨਾਈ ।੨੪੫।
ਤਾਂ ਤੇ ਯਜਨੀਐ ਮਨ ਮਾਹਿ ।
ਸਭ ਲਿਖ ਦਯੋ ਸੰਸ ਕਛੁ ਨਾਹਿ ।
ਮਹਾ ਪੁਰਖ ਕੋ ਸਾਂਗ ਸੁ ਭਾਰੀ ।
ਕਾਹੂ ਪਹਿ ਨਹੀਂ ਜਾਤ ਸਹਾਰੀ ।੨੪ ।
ਤਾ ਕੋ ਸਾਂਗ ਲਖੈ ਨਰੁ ਸੋਈ ।
ਜਾ ਕੀ ਸਦਾ ਮਹਾ ਇਕ ਹੋਈ ।
ਯੋ ਸਭਹੂੰ ਮਿਲ ਕਰੀ ਤਯਾਰੀ ।
ਊਚ ਨੀਚ ਜਹ ਤਹ ਨਰ ਨਾਰੀ ।੨੪੭।
ਨਗਰ ਭਯੋ ਇਹ ਭਾਂਤਿ ਤਿਯਾਰਾ ।
ਬਾਂਧੇ ਬੋਝ ਲੀਏ ਸਿਰ ਭਾਰਾ ।
ਸਭਨ ਸਮਾਨ ਕੂਚ ਕਾ ਕੀਨਾ ।
ਅਪਨਾ ਬੋਝ ਆਪ ਸਿਰ ਲੀਨਾ ।੨੪੮

ਸੰਗਤ, ਰਾਜਨ ਅਰ ਬਦਸ਼ਾਹਾ ।
ਤਿਨ ਕੋ ਲਿਖਿਯੋ ਲਯੋ ਨਿਜ ਪਾਹਾ ।
ਡਾਰਿਯੋ ਅਪਨੀ ਜੇਬ ਮਝਾਰਾ
ਅਛੱਲ ਪੁਰਖ ਸਾਹਿਬੁ ਕਰਤਾਰਾ ।੨੪੯।
ਬਹੁਰ ਸਮਾਨ ਕੂਚ ਕਾ ਕੀਨਾ ।
ਸਿਘਨ ਬਾਂਟ ਖਜ਼ਾਨਾ ਦੀਨਾ ।
ਪਾਂਚ ਸਭਨ ਹਥਿਆਰ ਬੰਧਾਏ ।
ਬਨਬਨ ਸਿੰਘ ਸਰਸ ਸਭ ਆਏ ।੨੫੦।
ਤੰਬੂ ਮੇਖ ਕਨਾਤ ਜੋ ਅਸਨ ਬਸਨ ਬਹੁ ਭਾਇ ।
ਦੈ ਆਇਸ ਮਹਾਰਾਜ ਜੂ ਦੀਨੀ ਅਗਨ ਲਵਾਇ ।੨੫੧।
ਨਗਦ ਖਜਾਨਾ ਬਾਸਨ ਜੇਤੇ ।
ਸਤੁਦ੍ਰਵ ਬੀਚ ਡਰਾਏ ਤੇਤੇ ।
ਭੂਮ ਗਡਨ ਕੀ ਸੌਂਜ ਜੁ ਹੋਈ ।
ਦਈ ਧਰਨ ਮੈ ਗਾਡ ਸੁ ਸੋਈ ।੨੫੨।
ਅਗਨ, ਨਦੀ, ਜੋ ਧਰਨ ਗਡਾਈ ।
ਨਿਜ ਦਫ਼ਤਰ ਤਿਹ ਨਾਮ ਲਿਖਾਈ ।
ਪੁਨ ਸੀ ਮਖ ਭਾਖਯੋ ਇਹ ਭਾਂਤਾ ।
ਕਰੋ ਪਯਾਨ, ਨ ਹੋਇ ਪ੍ਰਭਾਤਾ ।੨੫੩।"

(ਅੱਜ ਦੀ ਯੁੱਧ ਤਕਨੀਕ ਹੈ, ਕਿ ਪਿੱਛੇ ਹਟਣ ਵਾਲਾ ਜਰਨੈਲ ਫਾਲਤੂ ਸਾਮਗਰੀ ਜੋ ਉਹ ਨਾਲ ਨਹੀਂ ਲੈ ਜਾ ਸਕਦਾ, ਨਸ਼ਟ ਕਰ ਦੇਂਦਾ ਹੈ, ਤਾਂ ਕਿ ਉਹ ਦੁਸ਼ਮਣ ਦੇ ਕੰਮ ਨਾ ਆਵੇ । ਗੁਰਦੇਵ ਨੇ ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਇਹ ਤਕਨੀਕ ਅਪਨਾਈ, ਤੇ ਸਭ ਸਾਮਾਨ ਨਸ਼ਟ ਕਰ ਦਿਤਾ । ਸਭ ਤੋਂ ਜ਼ਰੂਰੀ ਸਵਾਲ ਹੈ ਬੇਦਾਵਾ ਲਿਖੇ ਜਾਣ ਦਾ । ਕਵੀ ਬੇਦਾਵਾ ਲਿਖਿਆ ਤਾਂ ਮੰਨਦਾ ਹੈ, ਪਰ ਸਿਖ ਸਾਰੇ ਗੁਰੂ ਜੀ ਦੇ ਨਾਲ ਹੀ ਅਨੰਦਪੁਰ ਛੱਡ ਕੇ ਤੁਰ ਪਏ । ਭਾਵ, ਕੋਈ ਸਿੱਖ ਵੀ ਗੁਰੂ ਜੀ ਨੂੰ ਛੱਡ ਕੇ ਨਹੀਂ ਗਿਆ । ਤੇ ਸਿਖਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਵੀ ਅਨੰਦਪੁਰ ਛੱਡ ਕੇ ਤੁਰ ਪਏ । ਇਹ ਸਭ ਕੁਛ ਸਾਮ੍ਹਣੇ ਰਖ ਕੇ ਵਿਚਾਰੀਏ, ਤਾਂ ਬੇਦਾਵੇ ਦੀ ਲਿਖਤ ਬੇਅਰਥ ਹੋ ਜਾਂਦੀ ਹੈ ।)

---

# ਅਧਿਆਇ ਇੱਕੀਵਾਂ

ਅਨੰਦਪੁਰ ਗੁਰਧਾਮਾਂ ਦੀ ਸੇਵਾ ਵਾਸਤੇ ਉਦਾਸੀ ਸਾਧੂ ਗੁਰਬਖਸ਼ ਨੂੰ ਛਡ ਕੇ ਗੁਰੂ ਜੀ ਤੁਰ ਪਏ ।

"ਸੋਊ ਤਵਨੈ ਠਉਰ ਬਿਠਾਯੋ ।

ਆਪ ਦਯਾਨਿਧ ਪਯਾਨ ਕਰਾਯੋ ।
ਬਾਰਹ ਘਰੀ ਰਾਤ ਜਬ ਗਈ ।
ਤਬ ਅਸਵਾਰੀ ਨਜ਼ਰ ਸੁ ਆਈ ।੧੩।
ਸੰਮਤ ਸਤੱਰਹ ਸਹਸ ਸੁ ਮੱਧਿ ।
ਮਾਘ ਇਕਾਹਠ ਭਯੋ ਸੁ ਜੁੱਧ ।
ਤਬ ਕਰੁਨਾਨਿਧ ਕੀਯੋ ਪਯਾਨਾ ।
ਸੁੱਖਾ ਸਿੰਘ ਸੁਨਿਓ ਇਮ ਕਾਨਾ ।੧੪।"

ਵੈਰੀ ਨੂੰ ਗੁਰੂ ਜੀ ਦੇ ਅਨੰਦਪੁਰ ਛੱਡ ਤੁਰਨ ਦਾ ਪਤਾ ਲਗਾ, ਤਾਂ ਫ਼ੌਜਾਂ ਲੈ ਕੇ ਮਗਰ ਲੱਗ ਤੁਰੇ। ਗੁਰੂ ਜੀ ਕੀਰਤਪੁਰ ਸਿਆਹੀ ਟਿੱਬੀ ਕੋਲ ਪੁੱਜੇ, ਤਾਂ ਪਿਛੋਂ ਵੈਰੀ ਵੀ ਮਿਲ ਪਏ। ਹੁਕਮ ਪਾ ਕੇ ਉਦੇ ਸਿੰਘ ਆਪਣੇ ਜਥੇ ਸਮੇਤ ਵੈਰੀ ਦਾ ਰਸਤਾ ਰੋਕ ਖਲਾ, ਤੇ ਗੁਰੂ ਜੀ ਅੱਗੇ ਤੁਰੇ ਗਏ। ਭਾਈ ਉਦੇ ਸਿੰਘ ਤੇ ਉਸ ਦੇ ਸਾਥੀ ਓਥੇ ਲੜ ਕੇ ਸ਼ਹੀਦ ਹੋ ਗਏ।

ਗੁਰੂ ਜੀ ਨੇ ਰਸਤੇ ਵਿਚ ਬੂਰ ਮਾਜਰਾ ਕੋਲ ਕੁਛ ਪਲ ਖਲੋ ਕੇ ਪਾਣੀ ਪੀਤਾ। ਵੈਰੀ ਦੀ ਫੌਜ ਦਸ ਲੱਖ ਸੀ।

ਗੁਰੂ ਜੀ ਚਮਕੌਰ ਵੱਲ ਹੋ ਤੁਰੇ।

"ਦੱਖਨ ਦਿਸਾ ਬਾਗ ਲਖ ਪਾਈ ।
ਉਤਰੈ ਯੋ ਚਮਕੌਰ ਸੁ ਆਈ ।੪੫।

ਉਦੇ ਸਿੰਘ ਦੇ ਜਥੇ ਵਿਚੋਂ ਪੰਜ ਫੱਟੜ ਸਿੰਘ ਏਥੇ ਆ ਮਿਲੇ।

ਗੁਰੂ ਜੀ ਨੇ ਚਮਕੌਰ ਦੇ ਜ਼ਿਮੀਦਾਰ ਨੂੰ ਬੁਲਾਉਣ ਵਾਸਤੇ ਸਿੰਘ ਭੇਜੇ। ਜ਼ਿਮੀਦਾਰ ਨੇ ਬਹਾਨਾ ਲਾਇਆ, ਕਿ ਮੇਰੇ ਪਾਸ ਕੁਛ ਨਹੀਂ, ਮੈਂ ਖਾਲੀ ਹੱਥ ਸਾਮ੍ਹਣੇ ਕਿਵੇਂ ਜਾਵਾਂ। ਗੁਰੂ ਜੀ ਨੇ ਪੱਲਿਓਂ ਪੰਜੀ ਰੁਪੈ ਦੇ ਭੇਜੇ। ਜ਼ਿਮੀਦਾਰ ਨੇ ਓਹਾ ਰੁਪੈ ਗੁਰਦੇਵ ਦੀ ਭੇਟਾ ਆ ਧਰੇ। ਗੁਰੂ ਜੀ ਨੇ ਕਿਹਾ, ਕਿ ਸਾਨੂੰ ਆਪਣਾ ਕਿਲ੍ਹਾ ਦੇ ਦੇ। ਜ਼ਿਮੀਦਾਰ ਨੇ ਕਿਹਾ, ਕਿ ਮਹਾਰਾਜ, ਉਹ ਕਿਲ੍ਹਾ ਨਹੀਂ, ਸਿਰਫ਼ ਹਵੇਲੀ ਹੈ। ਉਹ ਜੰਗ ਦੇ ਜੋਗ ਨਹੀਂ। ਉਸ ਵਿਚ ਇਸਤਰੀਆਂ ਵੀ ਹਨ।

(ਜ਼ਿਮੀਦਾਰ ਕਿਲਾ ਦੇਣਾ ਨਹੀਂ ਸੀ ਚਾਹੁੰਦਾ।)

ਗੁਰੂ ਜੀ ਨੇ ਜਾ ਕੇ ਉਸਦੀ ਹਵੇਲੀ ਉਤੇ ਕਬਜ਼ਾ ਕਰ ਲਿਆ।

"ਧਰ ਆਗੇ ਨਗਰੇਸ ਕਉ, ਆਏ ਕਿਲਾ ਸੁ ਮੱਧਿ ।
ਪੇਚ ਅਨਕ ਜੜ ਕਰ ਰਹਿਓ, ਕੋ ਨ ਪੁਜਯੋ ਪਲ ਅੱਗ ।
ਕੋ ਨ ਪੁਜਯੋ ਪਲ ਅੱਗ, ਬਾਤ ਨਿਤ ਕਿਤਕ ਬਨਾਈ ।
ਨਿਰਖ ਫ਼ੌਜ ਅਰੁ ਲੱਛ, ਡਰਯੋ ਮਨ ਤ੍ਰਾਸ ਬਢਾਈ ।
ਠੌਰ ਠੌਰ ਦੂਤਾਨ ਲਿਖਤ ਕਰ ਲਿਖੇ ਪਠਾਏ ।
ਚਾਲ, ਪਚਾ ਸਕ ਸ੍ਵਾਰ ਬੇਗ ਤੁਮ ਆਵਹੁ ਧਾਏ ।੭੨।"

ਉਸ ਜ਼ਿਮੀਦਾਰ ਨੇ ਆਪਣੇ ਆਦਮੀ ਵੈਰੀ ਵਲ ਭਜਾ ਦਿਤੇ।

ਗੁਰੂ ਜੀ ਨੇ ਜ਼ਿਮੀਦਾਰ ਨੂੰ ਕੈਦ ਕਰ ਲਿਆ।

"ਗੜ੍ਹ ਕੇ ਮੱਧਿ ਕ੍ਰਿਪਾਨਿਧ ਆਈ।
ਜਥਾ ਜੋਗ ਕੀਨੀ ਤਕਰਾਈ।
ਬਾਂਧਿ ਜਾਟ ਕੁਠਰੀ ਮਧਿ ਡਾਰਯੋ।
ਭਾਂਤ ਭਾਂਤ ਬੀਰਾਨ ਪਚਾਰਿਯੋ।੭੪।"

ਵੈਰੀ ਦਲ ਨੇ ਆ ਕੇ ਚਮਕੌਰ ਨੂੰ ਘੇਰਾ ਪਾ ਲਿਆ। ਦੁਸ਼ਮਣ ਜਰਨੈਲ ਖ਼੍ਵਾਜਾ ਮਰਦੂਦ, ਜੇਰਦਸਤ (ਜ਼ਬਰਦਸਤ), ਨਾਹਰ ਖ਼ਾਂ, ਗ਼ੈਰਤ ਖ਼ਾਨ, ਮੀਆਂ ਖ਼ਾਨ, ਭੂਰੇ ਖ਼ਾਨ ਆਦਿ ਸਨ। ਵੈਰੀ ਦਲ ਦਸ ਲੱਖ ਸੀ। ਲੜਾਈ ਸ਼ੁਰੂ ਹੋ ਗਈ।

"ਨਿਜ ਬੀਰ ਬੋਲੀ ਕ੍ਰਿਪਾਸਿੰਧ ਗਾਈ।
ਇਕੰ ਏਕ ਹ੍ਵੈ ਕੈ ਲਰੋ ਜੰਗ ਜਾਈ।
ਤਬੈ ਮਾਨ ਆਗਿਆ ਕਰੈ ਜੰਗ ਜੋਧਾ।
ਇਕੈ ਏਕ ਹੋਈ ਮੰਡੈ ਜੁੱਧ ਕ੍ਰੋਧਾ।੧੦੭।"

ਗਿਣਤੀ ਬਾਰੇ ਕਵੀ ਲਿਖਦਾ ਹੈ

"ਚਾਲਿਸ ਕਹਾ, ਕਹਾ ਦਸ ਲੱਛਾ।
ਲੋਥਨ ਭਏ ਅੰਬਾਰ ਪ੍ਰਤੱਛਾ।੧੧੭।"

ਗੁਰ ਜੀ ਦਾ ਹੁਕਮ ਪਾ ਕੇ ਸਿੰਘ ਬਾਹਰ ਨਿਕਲ ਕੇ ਮਰਦਾਂ ਵਾਂਗ ਜੂਝਦੇ।

"ਹੁਕਮ ਮਾਨ ਸਤਿਗੁਰ ਕੋ ਭਾਰੀ।
ਜੂਝਤ ਹੈ ਨਿਜ ਨਿਜ ਕੀ ਬਾਰੀ।
ਹੁਕਮ ਸਿੰਘ ਸੋ ਬਹੁਰ ਬੁਲਾਯੋ।
ਭਲੀ ਤਰਾ ਤਹ ਦ੍ਰਿਸ਼ਟ ਜੁਝਾਯੋ।੧੨੮।
ਕਰ ਤੁਰਕਨ ਸੋ ਅਧਿਕ ਅਖਾਰਾ।
ਅਮਰਾ ਲੈ ਬਰ ਬੀਰ ਸਿਧਾਰਾ।
ਸਾਹਿਬ ਸਿੰਘ, ਹਿੰਮਤ ਸਿੰਘ ਬੀਰਾ।
ਆਗਿਆ ਮਾਨ ਗਏ ਰਨ ਧੀਰਾ।
ਬਡੋ ਜੁੱਧ ਕਰਕੇ ਰਨ ਭਾਰੀ।
ਬਸੇ ਅਮਰਪੁਰ ਮੇਂ ਅਵਤਾਰੀ।੧੨੯।......

"ਤਾਹਿ ਸਮੈ ਗੁਰਦੇਵ ਜੀ ਨਿਜ ਸੁਤ ਲੀਓ ਬੁਲਾਇ।
ਕਹੀ ਅਜੀਤ ਮ੍ਰਿਗੇਸ ਕੋ ਦੂਤਨ ਦੇਹੁ ਸਜਾਇ।੧੩੧।
ਹੁਕਮ ਮਾਨ ਨਿਜ ਤਾਤ ਕੋ ਠਾਢ ਭਯੋ ਕਰ ਜੋਰ।
ਅਦਭੁਤ ਦਿਪਤ ਦੀਦਾਰ ਦੁਤ ਤਿਹੰ ਸਮ ਸੋਭ ਨ ਹੋਰ।੧੩੨।

ਅੱਗੇ ਅਜੀਤ ਸਿੰਘ ਦੀ ਜਵਾਨੀ ਦੀ ਉਸਤਤ ਹੈ।

ਪੁੱਤਰ ਨੂੰ ਜੰਗ ਵੱਲ ਤੋਰਨ ਲੱਗਿਆਂ ਗੁਰੂ ਜੀ ਉਪਦੇਸ਼ ਕਰਦੇ ਹਨ,

"ਛੱਤ੍ਰੀ ਕੋ ਯਹ ਜੋਗ ਪਛਾਨਹੁ।

ਖਗ ਖੇਲਨ ਸਾਬਤ ਹੈ ਜਾਨਹੁ ।
ਕੋਟ ਜੱਗ ਜਪ ਤਪ ਗੁਣ ਚੀਨੋ ।
ਧਰਮ ਜੁੱਧ ਸਮ-ਅਵਰ ਨ ਬੀਨੋ ।੧੩੯।"

ਅੱਗੇ ਅਜੀਤ ਸਿੰਘ ਦੇ ਜੁੱਧ ਦਾ ਵਰਨਣ ਹੈ। ਸ਼ਹੀਦੀ ਬਾਰੇ ਇਹ ਕਾਵਿਕ ਸ਼ਬਦ ਵਰਤਦਾ ਹੈ।

ਲਗੀ ਕਾਰ ਜਬ ਹੀ ਰਨ ਮਿਆਨੈ।
ਗਯੋ ਜੂਝ ਤਨ ਰਮਤ ਸੁ ਪ੍ਰਾਲੈ।
ਚਰਨ ਕਮਲ ਸੋ ਸੁਰਤ ਮਿਲਾਈ।
ਭਏ ਅਲੋਪ ਤਵਨ ਹੀ ਜਾਈ ।੧੫੩।"

(ਕਵੀ ਦੂਸਰਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਲਿਖਦਾ ਹੈ।)

"ਜਬ ਜ਼ੋਰਾਵਰ ਸਿੰਘ ਜੂ ਦੇਖਯੋ ਸਮਾ ਬਿਚਾਰ।
ਲੈ ਆਇਸ ਗੁਰਦੇਵ ਕੀ ਚੜ੍ਹਿਓ ਅਨੰਦ ਜੀਅਧਾਰ ।੧੫੪।"

ਘਮਸਾਣ ਯੁੱਧ ਪਿਛੋਂ ਦੂਸਰਾ ਸਾਹਿਬਜ਼ਾਦਾ ਵੀ ਸ਼ਹੀਦ ਹੋ ਗਿਆ।

(ਜ਼ੋਰਾਵਰ ਸਿੰਘ ਤੇ ਜੁਝਾਰ ਸਿੰਘ ਦੇ ਨਾਂਵਾਂ ਵਿਚ ਕਈ ਲੇਖਕਾਂ ਨੇ ਭੁਲੇਖਾ ਖਾਧਾ ਹੈ, ਕਿ ਦੋਹਾਂ ਵਿਚੋਂ ਵੱਡਾ ਕੌਣ ਸੀ।)

(ਸ਼ਹੀਦੀ ਦਾ ਜ਼ਿਕਰ ਕਰਦਿਆਂ, ਕਵੀ ਸ਼ਰਧਾ ਵੱਸ, ਕੁਛ ਭੁਲੇਖਾ ਵੀ ਪਾ ਜਾਂਦਾ ਹੈ।)

"ਇਹ ਬਿਧਿ ਜੁੱਧ ਮਚਾਇਕੈ ਦਹ ਲਖ ਸੈਨਾ ਸੰਗ।
ਭੇ ਅਲੋਪ ਰਣ ਭੂਮ ਮੇ ਦੋਨੋ ਬੀਰ ਨਿਸੰਗ ।੧੭੧।"
ਧਰਮ ਰਾਖ ਪ੍ਰਣ ਪੂਰ ਕਰ ਅਰੁ ਦਲ ਹਾਥ ਦਿਖਾਇ।
ਅਮਰ ਭਏ ਪੁਨ ਭ੍ਰਾਤ ਦੋ ਜੈ ਕੀ ਬੰਬ ਬਜਾਇ ।੧੭੨।
ਤਿਹੁ ਲੋਥਨ ਮੈ ਨਹ ਲੋਥ ਲਹੀ।
ਸਭ ਦੇਖ ਫਿਰੇ ਕਰ ਕੈ ਜੁ ਸਹੀ।
ਕਹ ਠੌਰ ਕਹੋ ਜਨਿਯੈ ਜੁ ਗਏ।
ਧਰਨੀ ਮੱਧ ਹੈ, ਕਿ ਅਕਾਸ ਧਏ ।੧੭੩।

(ਫਿਰ ਉਹਨਾਂ ਦੇ ਸਰੀਰ ਗਏ ਕਿਥੇ ? ਸ਼ਰਧਾ ਵੱਸ ਕਵੀ ਭਾਵਕ ਹੋ ਗਿਆ ਹੈ।)

ਫਿਰ ਗੁਰਦੇਵ ਦਾ ਹੁਕਮ ਪਾ ਕੇ ਭਾਈ ਸੰਤ ਸਿੰਘ ਮੈਦਾਨ ਵਿਚ ਗਿਆ, ਤੇ ਲੜ ਕੇ ਸ਼ਹੀਦੀ ਪ੍ਰਾਪਤ ਕਰ ਗਿਆ।

ਅੰਤ ਵਿਚ ਗੁਰਦੇਵ ਨੇ ਸੰਤ ਸਿੰਘ (ਸੰਗਤ ਸਿੰਘ) ਬੰਗਸੀ, (ਬੰਗਸ ਇਲਾਕੇ ਦੇ ਰਹਿਣ ਵਾਲਾ) ਨੂੰ ਆਪਣੇ ਸ਼ਸਤਰ ਬਸਤਰ ਤੇ ਕਲਗੀ ਪਹਿਨਾ ਕੇ ਆਪਣੇ ਸਿੰਘਾਸਣ ਉਤੇ ਬਿਠਾ ਦਿਤਾ, ਪਰ ਗੁਰਿਆਈ ਪੰਥ ਨੂੰ ਬਖ਼ਸ਼ੀ।

"ਪੁਨ ਕਰੁਨਾ ਨਿਧ ਚਰਿਤ੍ਰ ਬਨਾਯੋ।
ਬੰਗੇਸੁਰ ਨਿਜ ਨਿਕਟ ਬੁਲਾਯੋ।

ਸਭ ਹਥਿਆਰ ਅੰਗ ਤਿਹ ਡਾਰੀ ।
ਕਲਗੀ ਜਿਗਾ ਸੀਸ ਤਿਹ ਧਾਰ ।੧੭੯।
ਨਿਜ ਆਸਨ ਪਰ ਤਿਸੈ ਬੈਠਾਯੋ ।
ਥਾਪੀ ਦੈ ਮਨ ਮੋਦ ਬਢਾਯੋ ।
ਖੁਸੀ ਕਰੀ ਸਤਿਗੁਰ ਕਰਤਾਰਾ ।
ਦੂਤੇ ਅੰਗ ਜਨ ਆਪ ਸੁ ਧਾਰਾ ।੧੮੦।
ਸੰਤਿ ਸਿੰਘ ਨਾਮ ਤਿਹ ਨਰ ਕੋ ।
ਸ਼ੇਵਕ ਆਦਿ ਨਾਥ ਕੇ ਘਰ ਕੋ ।
ਬੰਗਸ ਤਾਂ ਕੋ ਦੇਸੁ ਭਣੀਜੈ ।
ਤਾਂ ਤੇ ਨਾਮ ਬੰਗਸੀ ਲੀਜੈ ।੧੮੧।"

ਕਵੀ 'ਬੰਗਸੀ' ਨੂੰ ਕਲਗੀ ਦੇਣ ਦਾ ਕਾਰਨ ਦੱਸਦਾ ਹੈ, ਕਿ ਉਸਦੀ ਸ਼ਕਲ ਸੂਰਤ ਗੁਰੂ ਜੀ ਨਾਲ ਮਿਲਦੀ ਸੀ ।

"ਸਰਬ ਚਿਹਨ ਸਾਹਿਬ ਕੇ ਜਾਨਹੁ ।
ਇਕ ਤੇ ਦੂਸਰ ਦੇਹ ਪ੍ਰਮਾਨਹੁ ।
ਕਹ ਭੇਟ ਮੇਰੋ ਗੁਰ ਸੀਸਾ ।
ਜਿਹ ਚਾਹੌ, ਲੀਜੈ ਜਗਦੀਸਾ ।੧੮੨।"

(ਪਰ ਕਵੀ ਸਾਫ਼ ਸ਼ਬਦਾਂ ਵਿਚ ਲਿਖਦਾ ਹੈ, ਕਿ ਗੁਰਿਆਈ ਸਮੁੱਚੇ ਪੰਥ ਨੂੰ ਦਿਤੀ ।

"ਟੀਕਾ ਮਨੋ ਖਾਲਸੇ ਦੀਨਾ ।
ਸਮਝ ਲੇਹੁ ਯਾ ਬਿਧਿ ਪਰਬੀਨਾ ।......੧੮੪।"

ਫਿਰ ਗੁਰਦੇਵ ਨੇ ਵੈਰੀ ਦਲ ਉਤੇ ਤੀਰਾਂ ਦੀ ਵਰਖਾ ਲਾ ਦਿਤੀ । ਜੋ ਵੀ ਕੰਧ ਤੋਂ ਜ਼ਰਾ ਸਾਮ੍ਹਣੇ ਆਇਆ, ਤੀਰਾਂ ਦਾ ਨਸ਼ਾਨਾ ਬਣ ਗਿਆ । ਨਾਹਰ ਖ਼ਾਨ ਤੇ ਇਕ ਹੋਰ ਪਠਾਣ ਮਾਰੇ ਗਏ ।

ਏਸੇ ਤਰਾਂ ਲੜਦਿਆਂ ਲੜਦਿਆਂ ਰਾਤ ਪੈ ਗਈ । ਗੁਰਦੇਵ ਭੇਸ ਬਦਲ ਕੇ ਹਵੇਲੀ ਤੋਂ ਬਾਹਰ ਨਿਕਲੇ ।

"ਕਛੂ ਰੂਪ ਕਰ ਕੈ ਤਿਹ ਥਾਨੈ ।
ਬਾਹਰ ਆਏ ਕ੍ਰਿਪਾ ਨਿਧਾਨੈ ।੨੧੩।
ਇਹ ਬਿਧਿ ਚਰਿਤ੍ਰ ਬਨਾਇ ਕੈ ਪਵਨਰੂਪ ਜਨ ਧਾਰ ।
ਦਹ ਲਖ ਸਨਾ ਬੀਚ ਤੇ ਪਰੇ ਮੋਰਚਨ ਪਾਰ ।੨੧੪।...
ਰੂਪ ਅਨੇਕ ਧਰੇ ਕਰੁਨਾ ਨਿਧਿ ਪੈ ਗੁਪਤੰ ਚਿਤ ਆਇਸ ਪਾਈ ।
ਪਾਰ ਪਰਿਯੋ ਪਲ ਮੱਧਿ ਸੁ ਲੱਛਨ, ਚੱਛਨ ਯੌ ਅਰੁ ਅੰਧ ਕਰਾਈ ।
ਰੌਰ ਪਰਿਯੋ ਪਛ ਹੈ ਮਧਿ ਦੂਤਨ ਕਿਆਮਤ ਰਾਤ ਮਨੋ ਤਿਨ ਆਈ ।
ਆਪਸ ਮੈਂ ਤਿਨ ਤੇਗ ਚਲੀ, ਨਿਜ ਕਾ ਪਰ ਕਾ ਨਹੀ ਚੀਨਤ ਜਾਈ ।੨੧੬।

ਪੂਤ ਪਿਤਾ ਸਿਰ ਪੈ ਅਸ ਡਾਰਤ ਤਾਤ ਤਬੈ ਸੁਤ ਸੀਸ ਲਗਾਈ।
ਐਸ ਭਯੋ ਸਭ ਹਾਲ ਪਰਾਨ ਕੋ ਕਾਲ ਪ੍ਰਲੈ ਤਿਨ ਰੈਨ ਖਿਤਾਈ।...੨੧੭।"

ਗੁਰੂ ਜੀ ਰਾਤ ਘੇਰੇ ਵਿਚੋਂ ਨਿਕਲ ਗਏ। ਦਿਨੇ 'ਬੇਗਸੀ' ਮਰਦਾਂ ਵਾਂਗ ਲੜ ਕੇ ਸ਼ਹੀਦ ਹੋਇਆ। ਵੈਰੀ ਨੇ ਉਸਦਾ ਸੀਸ ਉਤਾਰ ਲਿਆ। ਉਹ ਸੀਸ (ਗੁਰੂ ਜੀ ਦਾ ਸਮਝ ਕੇ) ਬਾਦਸ਼ਾਹ ਕੋਲ ਭੇਜ ਦਿਤਾ।

(ਅੱਗੇ ਛੋਟੇ ਸਾਹਿਬਜ਼ਾਦਿਆਂ ਦਾ ਪ੍ਰਸੰਗ ਹੈ। ਕਵੀ ਉਹਨਾਂ ਦੇ ਨਾਮ ਜੁਝਾਰ ਸਿੰਘ ਤੇ ਫ਼ਤੇ ਸਿੰਘ ਲਿਖਦਾ ਹੈ। ਗੰਗੂ ਬ੍ਰਹਿਮਣ ਨੂੰ ਮਸੰਦ ਦਸਦਾ ਹੈ।)

"ਫ਼ਤੇ ਮ੍ਰਿਗਿੰਦ, ਜੁਝਾਰ ਮ੍ਰਿਗੀਸਾ।
ਯੋ ਕੌਤਕ ਕੀਨੋ ਜਗਦੀਸਾ।
ਹੁਤੋ ਮਸੰਦ ਨੀਚ ਇਕ ਪਾਪੀ।
ਬਿੰਪ ਬੰਸ ਚੰਡਾਰ ਸਖਾਪੀ।੨੪੦।
ਰੋਪਰ ਤੇ ਵਹੁ ਰਾਹੁ ਭੁਲਾਈ।
ਨਿਜ ਪੁਰ ਕੌ ਲੈ ਗਯੋ ਕਸਾਈ।
ਸਾਹਿਬਜ਼ਾਦੇ ਦੋਊ ਕੁਮਾਰ।
ਤੀਜੇ ਦਾਦੀ ਸਾਥ ਨਿਹਾਰ।੨੪੧।"

ਪੰਡਤ ਧਨ ਦੀ ਖੱਚਰ ਵੇਖ ਕੇ ਬੇਈਮਾਨ ਹੋ ਗਿਆ, ਤੇ ਜਾਣ ਕੇ ਆਪਣੇ ਪਿੰਡ ਲੈ ਗਿਆ। ਰਾਤ ਕੱਟੀ। ਸਵੇਰੇ ਮਾਤਾ ਜੀ ਬਚਿਆਂ ਨੂੰ ਨਾਲ ਲੈ ਕੇ ਬਾਹਰ ਗਏ, ਤਾਂ ਪਿਛੋਂ ਪੰਡਤ ਨੇ ਧਨ ਚੁਰਾ ਕੇ ਬਾਹਰ ਨੱਪ ਦਿਤਾ। ਮਾਤਾ ਜੀ ਵਾਪਸ ਘਰ ਪਰਤੇ, ਤਾਂ ਪੰਡਤ ਨੇ ਕਿਹਾ, "ਮਾਤਾ ਜੀ, ਖੁਰਜੀ ਸੰਭਾਲ। ਇਸ ਪਿੰਡ ਦੇ ਲੋਕ ਬੜੇ ਚੋਰ ਹਨ।" ਪਿੰਡ ਦਾ ਨਾਮ 'ਉਖੇੜੀ' ਲਿਖਦਾ ਹੈ।) ਮਾਤਾ ਜੀ ਨੇ ਕਿਹਾ, "ਇਹ ਖੁਰਜੀ ਸਾਡੀ ਨਹੀਂ।"

ਏਨੇ ਤੋਂ ਨਾਰਾਜ਼ ਹੋ ਕੇ ਪੰਡਤ ਵੈਰੀ ਨੂੰ ਚੜ੍ਹਾ ਕੇ ਲੈ ਆਇਆ। ਮੁਰੰਡੇ ਦੇ ਰੰਘੜ ਫੜ ਕੇ ਲੈ ਗਏ। ਸਾਹਿਬਜ਼ਾਦਿਆਂ ਨੂੰ ਸਰਹਿੰਦ ਪੇਸ਼ ਕੀਤਾ। ਸਾਹਿਬਜ਼ਾਦਿਆਂ ਨੂੰ ਬੇਹੌਸਲਾ ਕਰਨ ਵਾਸਤੇ ਦਸਿਆ ਗਿਆ,

"ਤੁਮਰੋ ਪਿਤਾ ਮੱਧਿ ਚਮਕੌਰ।
ਮਾਰਿ ਲਯੋ ਗੜ੍ਹ ਮਧਿ ਤਿਤ ਠੌਰ।
ਸੀਸ ਕਾਟ ਤਾ ਕਾ ਅਸ ਸਾਬਾ।
ਦਿੱਲੀ ਗਯੋ ਸ਼ਾਹਿ ਕੈ ਹਾਥਾ।੨੬੫।"

(ਸ਼ਹੀਦੀ ਦੀ ਵਾਰਤਾ ਸਾਫ਼ ਸ਼ਬਦਾਂ ਵਿਚ ਨਹੀਂ ਲਿਖੀ। ਕਵਿਤਾ ਵਿਚ ਸੰਖੇਪ ਇਸ਼ਾਰੇ ਹਨ। ਝੂਠਾ ਨੰਦ ਖੱਤਰੀ ਨੇ ਬਚਿਆਂ ਦਾ ਵਿਰੋਧ ਕੀਤਾ, ਪਰ ਮਲੇਰ ਕੋਟਲੇ ਵਾਲਾ ਪਠਾਣ ਆਹ ਦਾ ਨਾਅਰਾ ਮਾਰ ਕੇ ਬਾਹਰ ਚਲਾ ਗਿਆ। ਕੰਧਾਂ ਵਿਚ ਚਿਣਨ ਦਾ ਕਿਤੇ ਜ਼ਿਕਰ ਨਹੀਂ। ਸ਼ਹੀਦੀ ਬਾਰੇ ਏਨਾ ਲਿਖਿਆ ਹੈ,)

"ਦੋਊ ਸਿਸਨ ਕੇ ਸੀਸ ਉਤਾਰੀ।

ਦਏ ਕਾਟ ਉਨ ਅਧਮ ਗਵਾਰੀ ।੨੭੫।"

(ਅਰਥ ਸਾਫ਼ ਹਨ, ਕਿ ਤੇਜ਼ਧਾਰ ਨਾਲ ਸੀਸ ਕੱਟੇ ਗਏ ।)

ਟੋਡਰ ਮਲ ਨੇ ਧਨ ਦੇ ਕੇ ਸਾਹਿਬਜ਼ਾਦਿਆਂ ਨੂੰ ਛੁਡਾਉਣਾ ਚਾਹਿਆ, ਪਰ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਸਾਹਿਬਜ਼ਾਦੇ ਸ਼ਹੀਦ ਕੀਤੇ ਜਾ ਚੁਕੇ ਸਨ ।

ਇਕ ਸਿਖ ਨੇ (ਨਾਮ ਨਹੀਂ ਲਿਖਿਆ, ਪਰ ਟੋਡਰ ਮਲ ਵੱਲ ਇਸ਼ਾਰਾ ਜਾਪਦਾ ਹੈ) ਜਾ ਕੇ ਖ਼ਬਰ ਮਾਤਾ ਜੀ ਤਕ ਪੁਚਾਈ । ਸਿਖ ਦੀ ਛਾਪ ਵਿਚ ਹੀਰਾ ਸੀ । ਉਹ ਹੀਰਾ ਚੱਟ ਕੇ ਮਾਤਾ ਜੀ ਸੁਰਗਵਾਸ ਹੋ ਗਏ ।

ਪਾਪੀ ਪੰਡਤ (ਗੰਗੂ) ਦਾ ਜ਼ਿਕਰ ਹੈ । ਉਹਨੇ ਨਦੀ ਦੀਆਂ ਖੱਡਾਂ ਵਿਚ ਧਨ ਦਬਿਆ ਸੀ । ਉਹ ਨਦੀ ਰੋਹੜ ਕੇ ਲੈ ਗਈ । ਹਾਕਮਾਂ ਨੂੰ ਧਨ ਦਾ ਪਤਾ ਲੱਗਾ, ਤਾਂ ਉਹਨਾਂ ਪੰਡਤ ਨੂੰ ਪਕੜ ਲਿਆ, ਤੇ ਕੁੱਟ ਕੁੱਟ ਕੇ ਮਾਰ ਦਿਤਾ ।

"ਜਬ ਸੁਨਿਓ ਭੇਦ ਤੁਰਕਾਨ ਕਾਨ ।
ਇਹ ਚਾਰ ਖ਼ੱਚਰ ਮੁਹਰੇਂ ਅਮਾਨ ।
ਗਹ ਲਯੋ ਤਾਸ ਬਾਂਧੇ ਮੰਗਾਇ ।
ਲੈ ਮਾਰ ਕੂਟ ਦੀਨੋ ਖਪਾਇ ।੨੯੬।"

---

## ਅਧਿਆਇ ਬਾਈਵਾਂ

ਗੁਰੂ ਜੀ ਚਮਕੌਰ ਦੇ ਘੇਰੇ ਵਿਚੋਂ ਨਿਕਲ ਗਏ । ਰਸਤੇ ਵਿਚ ਇਕ ਮਹੀਂ ਦਾ ਵਾਗੀ ਮਿਲ ਪਿਆ । ਉਹਨੇ ਪਛਾਣ ਕੇ ਰੌਲਾ ਪਾਇਆ, ਕਿ ਗੁਰੂ ਜਾ ਰਿਹਾ ਹੈ । ਗੁਰੂ ਜੀ ਨੇ ਕਮਰ ਦਾ ਖ਼ੰਜਰ ਦੇ ਕੇ ਕਿਹਾ, ਇਸ ਵਿਚ ਹੀਰੇ ਜੜੇ ਹਨ ਹਜ਼ਾਰਾਂ ਰੁਪੈ ਦੇ, ਜਾਹ ਮੌਜ ਕਰ । ਉਹ ਵਾਗੀ ਚੁੱਪ ਕਰ ਗਿਆ । ਗੁਰੂ ਜੀ ਅਗ੍ਹਾਂ ਚਲੇ ਗਏ ।

(ਕਵੀ, ਗੁਰੂ ਜੀ ਨੂੰ ਅਫ਼ੀਮ ਦੇ ਆਦੀ ਪਰਗਟ ਕਰਦਾ ਹੈ ।)

"ਭਯੋ ਮੌਨ ਗ੍ਵਾਰੰ, ਗਏ ਆਪ ਆਗੈ ।
ਬਿਨਾ ਫੀਮ ਜਾਨੋ, ਤਨੰ ਆਲਸਾਗੈ ।੧੮।
ਤਬੈ ਆਕ ਫੂਲੰ ਮੁਖੰ ਕੰਜ ਪਾਯੋ ।
ਮਨੋ ਲੈ ਅਫੀਮੰ ਵਹੈ ਹੈ ਠਰਾਯੋ ।
ਕਹਾਂ ਨੇਕ ਦਾਸੰ, ਕਹਾਂ ਖਾਸ ਡੱਬੇ ।
ਕਰਿਯੋ ਆਦ ਜੋਊ, ਵਹੈ ਅੰਤ ਫਬੇ ।੧੯।"

ਏਸੇ ਤਰਾਂ ਗੁਰੂ ਜੀ ਮਾਛੀਵਾੜੇ ਜਾ ਪੁੱਜੇ ।

ਗੁਰੂ ਜੀ ਨੇ ਬਾਗ ਦੇ ਮਾਲੀ ਨੂੰ ਭੇਜ ਕੇ ਗੁਲਾਬੇ ਤੇ ਪੰਜਾਬੇ ਮਸੰਦ ਨੂੰ ਬੁਲਾਇਆ । ਉਹ ਏਸ ਗਲੋਂ ਡਰਦੇ ਨਾ ਆਏ, ਕਿ ਮਤਾਂ ਪਿਛੇਂ ਵੈਰੀ ਦੀ ਫ਼ੌਜ ਹੋਵੇ । ਫਿਰ ਗੁਰੂ ਜੀ ਆਪ ਉਹਨਾਂ ਦੇ ਘਰ ਜਾ ਪੁੱਜੇ ।

"ਤਬੈ ਦੀਨ ਬੰਧੰ ਗਯੋ ਧਾਇ ਆਪੈ ।

ਉਨੈ ਮਾਰਿ ਦਵਾਰੰ ਲਯੋ ਅਗ੍ਰ ਜਾਪੈ ।......੨੨।"

ਗੁਰੂ ਜੀ ਉਹਨਾਂ ਦੇ ਚੁਬਾਰੇ ਵਿਚ ਜਾ ਬੈਠੇ । ਇਕ ਮਸੰਦ ਆਇਆ । ਉਹਨੇ ਬੇਨਤੀ ਕੀਤੀ, ਕਿ ਚੁਫੇਰੇ ਮੁਸਲਮਾਨ ਵਸਦੇ ਹਨ, ਉਹ ਸਾਡੀ ਬੇਪਤੀ ਕਰਨਗੇ । ਗੁਰੂ ਜੀ ਨੇ ਹੁਕਮ ਦਿਤਾ, ਕਿ ਭੋਜਨ ਬਣਾਓ, ਤੇ ਨਾਲ ਮਹਾਂ ਪ੍ਰਸਾਦ ਬਣਾਉ । ਹਜ਼ੂਰ ਨੇ ਮਹਾਂ ਪ੍ਰਸਾਦ ਛਕ ਕੇ ਸੰਖੀਆਂ ਕਾਜ਼ੀ ਦੇ ਘਰ ਸੁੱਟ ਦਿਤੀਆਂ ।

"ਅਚਯੋ ਆਪ ਭੇਜੰ ਕਢੀ ਚੂਸ ਸੰਖੀ ।
ਸੁਟੈ ਕਾਜੀ ਧਾਮੰ ਬਿਪੰ ਦੇਖ ਅੰਖੀ ।
ਵਹੈ ਜੋਰ ਹਾਥੰ ਕਹੈ ਬਾਰ ਬਾਰੰ ।
ਅਹੰ ਮੈ ਗਰੀਬੰ ਪ੍ਰਭੂ ਜੀ ਦਯਾਰੰ ।੨੬।
ਬੁਲੇ ਬਿੱਪ, ਕਾਜੀ ਕਰੈ ਸੋਰ ਭਾਰਾ ।
ਸਰੰਫੀ ਰੁਪੱਯੋ ਨਿਜੰ ਦੇਤ ਡਾਰਾ ।
ਭਏ ਮੋਨ ਸੌਊ ਲਦੇ ਲੋਭ ਮਯਾਨੇ ।
ਮਿਲੈ ਬਿੱਤ ਧਾਮੰ ਬਕੈ ਕੋ ਬਖਾਨੈ ।੨੭।"

ਮੋਹਰਾਂ ਦੇ ਲਾਲਚ ਨੇ ਕਾਜ਼ੀ ਦਾ ਮੂੰਹ ਬੰਦ ਕਰ ਦਿਤਾ ।

ਈਸਾ ਖ਼ਾਂ ਦੇ ਨੌਕਰ ਗ਼ਨੀ ਖ਼ਾਂ ਤੇ ਨਬੀ ਖ਼ਾਂ ਮਾਛੀਵਾੜੇ ਰਹਿੰਦੇ ਸਨ । ਖ਼ਬਰ ਸੁਣ ਕੇ ਉਹ ਦੋਵੇਂ ਗੁਰੂ ਜੀ ਦੀ ਸ਼ਰਨ ਆ ਪੁੱਜੇ । ਉਹ ਗੁਰੂ ਜੀ ਪਾਸ ਘੋੜੇ ਵੇਚਣ ਜਾਂਦੇ ਸਨ ।

ਏਸੇ ਸਮੇਂ ਨੂਰਪੁਰ ਦਾ ਸੱਯਦ ਕਾਜ਼ੀ ਵੀ ਗੁਰੂ ਜੀ ਦੇ ਦਰਸ਼ਨ ਵਾਸਤੇ ਆਇਆ ।

ਗੁਰੂ ਜੀ ਨੇ ਨੀਲੇ ਬਸਤਰ ਪਹਿਨ ਲਏ ਤੇ 'ਉੱਚ ਦੇ ਪੀਰ' ਬਣ ਗਏ । ਓਸੇ ਨਗਰ ਇਕ ਮੁਗ਼ਲ ਅਫ਼ਸਰ ਫ਼ੌਜ ਸਣੇ ਆ ਉਤਰਿਆ । ਉਹਨੇ ਆ ਕੇ ਗੁਰੂ ਜੀ ਨੂੰ ਸਿਜਦਾ ਕੀਤਾ, ਤੇ ਖਾਣਾ ਵਰਜਿਆ । ਗ਼ਨੀ ਖ਼ਾਂ ਨੇ ਕਿਹਾ, ਪੀਰ ਜੀ ਭੋਜਨ ਨਹੀਂ ਕਰਦੇ, ਪਰ ਅਸੀਂ ਕਰਾਂਗੇ ।

ਸਿਖਾਂ ਨੇ ਕਿਹਾ, "ਮਹਾਰਾਜ ! ਅਸੀਂ ਕਿਵੇਂ ਕਰੀਏ ?"

ਗੁਰੂ ਜੀ ਨੇ ਕਿਹਾ,

"ਕਹਾ, ਸਿਖ ਜਾਵੋ ਕਰੋ ਭੇਟ ਖਾਵੋ ।
ਰਖੰ ਖਾਇ ਲੀਜੈ ਕਰਦੰ ਭੇਟ ਕੀਜੈ । ੪।
ਕਛੂ ਬਾਂਧ ਪਾਲੇ ਰਖੋਗੇ ਹਵਾਲੇ ।
ਸਭੈ ਏਕ ਜਾਈ ਛਕਯੋ ਬਾਰ ਪਾਈ ।੫੫।"

(ਲੇਖਕ ਨੇ ਉਪਰ ਕਿਸੇ ਸਿਖ ਸਾਥੀ ਦਾ ਜ਼ਿਕਰ ਨਹੀਂ ਕੀਤਾ, ਪਰ ਏਥੇ ਸਿਖਾਂ ਦੇ ਨਾਲ ਹੋਣ ਦਾ ਇਸ਼ਾਰਾ ਕੀਤਾ ਹੈ ।)

'ਕਨੇਚ' ਪਹੁੰਚ ਕੇ ਗੁਰੂ ਜੀ ਨੇ ਗ਼ਨੀ ਖ਼ਾਂ ਨਬੀ ਖ਼ਾਂ ਨੂੰ 'ਹੁਕਮ ਨਾਮਾ' ਦੇ ਕੇ ਵਿਦਿਆ ਕਰ ਦਿਤਾ । ਚਲਦੇ ਚਲਦੇ ਗੁਰੂ ਜੀ ਬਰਾੜਾਂ ਦੇ ਇਲਾਕੇ 'ਕਾਂਗੜ' ਜਾ ਪੁੱਜੇ । ਸੰਗਤਾਂ ਦਰਸ਼ਨ ਵਾਸਤੇ ਆਉਣ ਲਗ ਪਈਆਂ ।

ਧਰਮ ਸਿੰਘ ਤੇ ਪਰਮ ਚੰਦ 'ਭਾਈ ਕੇ' ਪਰਵਾਰ ਸਮੇਤ ਆਏ। ਉਹਨਾਂ ਨੇ ਸਾਹਿਬਜ਼ਾਦਿਆਂ ਦਾ ਅਫ਼ਸੋਸ ਕੀਤਾ।

ਗੁਰੂ ਜੀ ਨੇ ਉਪਦੇਸ਼ ਹਿਤ ਕਿਹਾ, "ਧਰਤੀ ਤੇ ਲੀਕ ਖਿੱਚੋ ਤੇ ਮਿਟਾ ਦਿਹੋ। ਪੁੱਛੋ, ਇਸ ਨਾਲ ਤੁਹਾਨੂੰ ਕੋਈ ਰੰਜ ਜਾਂ ਅਫ਼ਸੋਸ ਹੋਇਆ ਹੈ ? ਏਸੇ ਤਰਾਂ ਸਾਨੂੰ ਵੀ ਕੋਈ ਅਫ਼ਸੋਸ ਨਹੀਂ।"

ਗੁਰੂ ਜੀ ਦੇ ਨਾਲ ਧਰਮ ਸਿੰਘ ਤੇ ਸਾਹਿਬ ਸਿੰਘ ਜਾ ਰਹੇ ਸਨ। ਇਕ ਸਿਖ ਹੌਲੀ ਹੌਲੀ ਮਗਰ ਮਗਰ ਜਾ ਰਿਹਾ ਸੀ। ਸਾਹਿਬ ਸਿੰਘ ਨੇ ਉਸਨੂੰ ਪੁਛਿਆ, ਕਿ ਆਪ ਕੌਣ ਹੋ। ਤਾਂ ਉਸਨੇ ਦਸਿਆ, ਮੈਂ ਚਿਤਰ ਗੁਪਤ ਵਿਚੋਂ ਇਕ ਹਾਂ। ਧਰਮ ਸਿੰਘ ਦੇ ਕਹਿਣ ਉਤੇ ਉਸਨੇ ਆਪਣਾ ਬਹੁਤ ਵੱਡਾ ਕੱਦ ਬਣਾ ਕੇ ਵਿਖਾਇਆ, ਤੇ ਫਿਰ ਛੋਟਾ ਕਰ ਲਿਆ। ਕਈ ਚੋਜ ਵਿਖਾ ਕੇ ਉਹ ਲੋਪ ਹੋ ਗਿਆ।

ਜ਼ਫ਼ਰਨਾਮੇ ਬਾਰੇ ਕਵੀ ਲਿਖਦਾ ਹੈ,.

"ਜ਼ਫਰਨਾਮ ਤਾਕੋ ਧਰ ਨਾਮਾ।
ਪਠੇ ਦਯੋ ਸਾਹਿਬ ਅਭਿਰਾਮਾ।
ਕਈ ਹਿਕਾਇਤ ਤਿਹ ਲਿਖ ਡਾਰੀ।
ਗਜ਼ਲ, ਰੁਬਾਈ, ਫਰਦ ਹਜ਼ਾਰੀ।੧੨੧।"

(ਏਥੇ ਜ਼ਫਰਨਾਮੇ ਦੀ ਵਿਆਖਿਆ ਕੀਤੀ ਹੈ। ਨਾਲ ਹੀ ਇਕ ਇਸਲਾਮੀ ਰਵਾਇਤ ਦਾ ਜ਼ਿਕਰ ਹੈ।)

"ਦਗਰਾ ਪੰਖੀ ਪਰਨ ਪਰ ਲਿਖਯੋ ਕੁਰਾਨ ਮਤਾਤ।
ਬਿਨਾ ਅਮਲ ਕੋ ਮੁਕਤ ਨਹ, ਤਾਂ ਕੋ ਨਿਰਖ ਵਿਦਾਂਤ।੧੩੫।"

(ਦਗਰਾ ਨਾਮ ਦੇ ਪੰਛੀ ਦੇ ਪਰਾਂ ਉਤੇ ਕਹਿੰਦੇ ਹਨ—ਕੁਰਾਨ ਲਿਖਿਆ ਹੋਇਆ ਹੈ, ਪਰ ਉਹ ਮੁਕਤ ਤਾਂ ਨਹੀਂ ਹੋ ਗਿਆ।)

ਜ਼ਫ਼ਰਨਾਮਾ (ਫ਼ਤਹਿ ਦੀ ਚਿੱਠੀ) ਲਿਖ ਕੇ ਦਯਾ ਸਿੰਘ ਹੱਥ ਰਵਾਨਾ ਕੀਤੀ। ਦਯਾ ਸਿੰਘ 'ਅਹਿਦੀਏ' ਦਾ ਭੇਸ ਧਾਰ ਕੇ ਤੁਰਿਆ।

ਦਯਾ ਸਿੰਘ ਦਿੱਲੀ ਗਿਆ। ਓਥੋਂ ਸਿੱਖਾਂ ਤੋਂ ਖ਼ਰਚ ਲੈ ਕੇ ਆਗਰੇ ਪੁੱਜਾ। ਬਾਦਸ਼ਾਹ ਓਥੇ ਨਹੀਂ ਸੀ। ਫਿਰ ਦਯਾ ਸਿੰਘ ਉਜੈਨ, ਸ਼ੇਰਗੜ੍ਹ ਆਦਿ ਰਾਹੀਂ ਅਹਿਮਦ ਨਗਰ ਪੁੱਜਾ। ਓਥੇ ਦਯਾ ਸਿੰਘ ਭਾਈ ਜਠਾ ਸਿੰਘ ਦੇ ਘਰ ਠਹਿਰਿਆ।

ਕਈ ਦਿਨ ਯਤਨ ਕਰਨ ਦੇ ਬਾਵਜੂਦ ਦਯਾ ਸਿੰਘ ਬਾਦਸ਼ਾਹ ਤਕ ਨਾ ਪਹੁੰਚ ਸਕਿਆ। ਉਸਨੇ ਗੁਰੂ ਜੀ ਨੂੰ ਬੇਨਤੀ ਲਿਖ ਭੇਜੀ। ਹਜ਼ੂਰ ਨੇ ਵਰ ਦਿਤਾ, ਕਿ ਕਾਰਜ ਹੋ ਜਾਇਗਾ।

ਦਯਾ ਸਿੰਘ ਨੇ ਇਕ ਆਦਮੀ ਹੱਥ ਚਿੱਠੀ ਬਾਦਸ਼ਾਹ ਦੇ ਪਲੰਘ ਉਪਰ ਸੁਟਾ ਦਿਤੀ। ਚਿੱਠੀ ਵਿਚ ਲਿਖਿਆ ਸੀ, ਕਿ ਗੁਰੂ ਜੀ ਦੀ ਚਿੱਠੀ ਲੈ ਕੇ ਦਯਾ ਸਿੰਘ ਆਇਆ ਹੋਇਆ ਹੈ। ਬਾਦਸ਼ਾਹ ਨੇ ਦਯਾ ਸਿੰਘ ਨੂੰ ਬੁਲਾ ਲਿਆ। ਦਯਾ ਸਿੰਘ ਨੇ ਜ਼ਫ਼ਰਨਾਮਾ ਬਾਦਸ਼ਾਹ ਦੇ ਹੱਥ ਦਿਤਾ। ਬਾਦਸ਼ਾਹ ਨੇ ਪੜ੍ਹਿਆ।

ਬਾਦਸ਼ਾਹ ਨੇ ਦਯਾ ਸਿੰਘ ਦੇ ਨਾਲ ਆਪਣ ਗੁਰਜਦਾਰ ਦੇ ਕੇ ਵਿਦਿਆ ਕੀਤਾ।
ਜ਼ਫਰਨਾਮਾ ਪੜ੍ਹ ਕੇ ਬਾਦਸ਼ਾਹ ਉਸਦੇ ਅਸਰ ਨਾਲ ਹੀ ਮਰ ਗਿਆ।

ਗੁਰੂ ਜੀ ਅੱਗੇ ਕੋਟਕਪੂਰੇ ਜਾ ਪੁੱਜੇ। ਤੁਰਕਾਂ ਨਾਲ ਯੁੱਧ ਕਰਨ ਵਾਸਤੇ ਗੁਰੂ ਜੀ ਨੇ ਕਪੂਰੇ ਤੋਂ ਕਿਲ੍ਹਾ ਮੰਗਿਆ। ਕਪੂਰੇ ਨੇ ਇਨਕਾਰ ਕਰ ਦਿਤਾ।

"ਹਮਰੈ ਨਾਸ ਕਰਾਵਨ ਕਾਜਾ।
ਮਾਂਗਤ ਕੋਟ ਗਰੀਬ ਨਿਵਾਜਾ।
ਇਹ ਬਤੀਆਂ ਹਮ ਤੇ ਨਹੀਂ ਹੋਇ।
ਤੁਰਕਨ ਕੇ ਮਾਨਸ ਹਮ ਸੋਇ।੨੦੫।"

ਅੱਗੋਂ ਗੁਰੂ ਜੀ ਨੇ ਕਿਹਾ,

"ਜਿਨ ਤੁਰਕਨ ਕਾ ਤੁਹ ਭਰਵਾਸਾ।
ਤੇਰੋ ਵਹੀ ਕਰੇਂਗੇ ਨਾਸਾ।
ਗਰ ਮਹਿ ਡਾਰ ਤੋਰ ਵੁਹ ਫਾਸਾ।
ਭਲੀ ਤਰਾਂ ਕਰ ਹੈ ਤੁਹ ਨਾਸਾ।੨੦੮।"

ਇਕ ਦਿਨ ਕਪੂਰਾ ਗੁਰੂ ਜੀ ਦੇ ਦਰਸ਼ਨ ਕਰਨ ਗਿਆ। ਅੱਗੇ ਇਕ ਪਲੰਘ ਉਤੇ ਗੁਰੂ ਜੀ ਬੈਠੇ ਸਨ ਤੇ ਇਕ ਸਿਖ ਹਜ਼ੂਰ ਦੇ ਸੀਸ ਉਤੇ ਚੌਰ ਕਰ ਰਿਹਾ ਸੀ। ਦੂਸਰੇ ਪਲੰਘ ਉਤੇ ਸ਼ਸਤਰ ਸਜੇ ਸਨ ਤੇ ਇਕ ਸਿਖ ਸ਼ਸਤਰਾਂ ਉਤੇ ਵੀ ਚੌਰ ਕਰ ਰਿਹਾ ਸੀ।

ਕਪੂਰੇ ਨੇ ਇਤਰਾਜ਼ ਕੀਤਾ, ਕਿ ਗੁਰੂ ਜੀ ਦੇ ਸੀਸ ਉਤੇ ਚੌਰ ਕਰਨਾ ਠੀਕ ਹੈ, ਪਰ ਸ਼ਸਤਰਾਂ ਉਤੇ ਨਹੀਂ।

ਗੁਰੂ ਜੀ ਨੇ ਕਿਹਾ, ਜਿਵੇਂ ਅਸੀਂ ਸਿਖਾਂ ਦੇ ਗੁਰੂ ਹਾਂ, ਏਸੇ ਤਰਾਂ ਸਾਡੇ ਗੁਰੂ ਸ਼ਸਤਰ ਹਨ।

"ਹਮ ਹੈ ਜਗ ਕੇ ਗੁਰੂ ਸਕਲ ਜਗ ਜਾਨੀਐ।
ਪੂਜ ਧਯਾਇ ਫਲ ਇੱਛਤ ਸਹੀ ਪ੍ਰਵਾਨੀਐ।
ਹਮਰੋ ਗੁਰੂ ਪ੍ਰਸਿੱਧ ਇਹ ਹੈ, ਲਖ ਲੀਜੀਐ।
ਹੋ ਇਹੈ ਚੌਧਰੀ ਸਾਚ ਕਾਨ ਮਹਿ ਕੀਜੀਐ।੨੧੬।"

ਫਿਰ ਹਜ਼ੂਰ ਮੁਕਤਸਰ ਜਾ ਬਿਰਾਜੇ।

"ਕਿਤਕ ਦਿਵਸ ਬਸ ਤਾਂ ਤੇ ਪਯਾਨ ਕਰਾਇਯੋ।
ਹੋ ਮੁਕਤ ਸਰੋਵਰ ਊਪਰ ਡੇਰਾ ਲਾਇਯੋ।੨੨੨।
ਮੁਕਤ ਸਰੋਵਰ ਮੈ ਤਬ ਗਏ।
ਪਾਇ ਛਾਵਨੀ ਡੇਰਾ ਕਏ।
ਸਾਇਰ ਭਰਯੋ ਸੁਧ ਇਕ ਨੀਰਾ।
ਕਰੀ ਛਾਵਨੀ ਤਿਹ ਪ੍ਰਭ ਤੀਰਾ।੨੨੩।"

ਕਵੀ ਕਹਿੰਦਾ ਹੈ, ਮੁਕਤਸਰ ਬਹੁਤ ਸੰਗਤਾਂ ਇਕੱਠੀਆਂ ਹੋਣ ਲੱਗ ਪਈਆਂ।

"ਦੇਸ ਦੇਸ ਸੰਗਤ ਤਿਤ ਆਵੈ ।
ਦਰਸਨ ਖਾਸ ਹਜ਼ੂਰ ਸੁ ਪਾਵੈ ।੨੨੪।"

ਦੁਸ਼ਮਣ ਨੂੰ ਪਤਾ ਲਗਾ, ਕਿ ਗੁਰੂ ਜੀ 'ਖਿਦਰਾਣੇ' ਬੈਠੇ ਹਨ । ਵੈਰੀ ਨੇ ਹਮਲਾ ਜਾ ਕੀਤਾ ।

"ਇਤੈ ਗੁਰਦੇਵ ਕਾ ਖ਼ਾਲਸਾ ਰੂਪ ਹੈ, ਉਤੈ ਮਾਲੇਛ ਸੀ ਨੰਦ ਵਾਰੇ ।
ਭਯੋ ਸੰਗ੍ਰਾਮ ਕਾ ਜੁਧ ਭਾਰੀ ਤਹਾਂ ਤੀਰ ਤਰਵਾਰ ਬਰਛਾ ਕਟਾਰੇ ।...੨੩੨।"

(ਕਵੀ ਉਪਰ ਲਿਖਦਾ ਹੈ, ਕਿ ਖਿਦਰਾਣੇ ਦੀ ਢਾਬ ਵਿਚ ਪਾਣੀ ਸੀ, ਪਰ ਅਗਲੇ ਛੰਦ ਵਿਚ ਸਾਬਤ ਕਰਦਾ ਹੈ, ਕਿ ਪਾਣੀ ਨਹੀਂ ਸੀ ।)

"ਸਵਾ ਜਬ ਪਹਰ ਯੌ ਜੰਗ ਜਾਲਮ ਭਯੋ, ਚਹਯੋ ਤਬ ਜਾਨ ਤੁਰਕਾਨ ਪਾਨੀ ।
ਸਾਥ ਮੈ ਹੁਤੇ ਜੋ ਲੋਗ ਕਪੂਰ ਕੇ, ਤਿਨੈ ਤੁਰਕਾਨ ਸੌ ਯੌ ਬਖਾਨੀ ।
ਕੋਟ ਤੇ ਇਤਰ ਪੁਨ ਨੀਰ ਕਿਤ ਹੈ ਨਹੀ,
ਇਹੀ ਕੇ ਪਾਸ ਇਨ ਕੇ ਜੁ ਜਾਨੀ ।
ਸੁਨਤ ਹੀ ਬਾਤ ਗਯੋ ਧੀਰ ਛੁਟ ਤੌਨ ਕਾ,
ਜਾਤ ਹੀ ਨੀਰ ਮੈ ਚਿਤ ਸੁ ਮਾਨੀ ।੨੩੪।"

ਵੈਰੀ ਪਿੜ ਛਡ ਕੇ ਕੋਟ ਨੂੰ ਚਲੇ ਗਏ । ਫਿਰ ਗੁਰੂ ਜੀ ਮੈਦਾਨ ਵਿਚ ਆਏ । ਅੱਗੇ ਮੈਦਾਨ ਖ਼ਾਲੀ ਸੀ ! ਸਿਰਫ਼ ਪੰਜ ਸਿੱਖ ਜਿਉਂਦੇ ਮਿਲੇ ।

"ਬਾਜ ਪਰ ਬਾਜ ਯੌ ਬੀਰ ਪਰ ਬੀਰ ਨਿਜ
ਰਕਤ ਕੇ ਨੀਰ ਮਹਿ ਜਾਨ ਸੋਏ ।
ਤੀਰ 'ਸਰ ਮੁਕਤ' ਕੇ ਮੁਕਤ ਬਹੁ ਭਏ ਹੈਂ
ਜੀਵਤੇ ਪਾਂਚ ਏਉ ਸ ਜੋਏ ।
ਬੈਠ ਬੈਰਾਗ ਪੁਨ ਭਾਵ ਉਨ ਕੋ ਕਰਯੋ ਗਹੈ ਕਰ ਨੀਰ ਤਿਨ ਬਦਨ ਧੋਏ ।
ਖੁਸੀ ਕੇ ਮਹਲ ਮੈ ਹੋਇ ਗੁਰਦੇਵ ਜੂ
ਅਮੀ ਪੁਨ ਬੈਨ ਉਨ ਸੋਂ ਬਗੋਏ ।੨੩੬।
ਕਛੂ ਜੋ ਇੱਛ ਨਿਜ ਹੋਇ ਮਨ ਆਪ ਕੇ ਮਾਂਗੀਏ ਖਾਸ ਬਰ ਪੂਰ ਭਾਰੀ ।
ਗੁਰੂ ਜੂ ਦਯਾਲ ਕਿਰਪਾਲ ਤੁਮ ਪਰ ਭਯੋ, ਕਹੋ ਜੋ ਇੱਛ ਤੁਮ ਕੋ ਪਿਆਰੀ ।
ਜੋਰ ਕੈ ਹਾਥ ਸੁਖ ਸਾਥ ਹੋਇ ਖਾਲਸੈ ਚਰਨ ਜੁਗ ਕੰਜ ਕੇ ਤਟ ਉਚਾਰੀ ।
ਪੂਰੰ ਆਨੰਦ ਬਿਦਾਵ ਜੋ ਲਿਖਯੋ ਹੈ,ਕ੍ਰਿਪਾ ਕਰ ਦੀਜੀਐ ਐਸੋ ਸੁਧਾਰੀ।੨੩੭।

ਗੁਰੂ ਜੀ ਨੇ ਕਿਹਾ, "ਜੋ ਗੁਰੂ ਵਲੋਂ ਟੁੱਟ ਗਏ ਹਨ, ਉਹਨਾਂ ਨੂੰ ਛੱਡੋ, ਤੁਸੀਂ ਆਪਣੇ ਭਲੇ ਦਾ ਵਰ ਮੰਗੋ ।"

ਪਰ ਸਿੱਖਾਂ ਨੇ ਫਿਰ ਬੇਦਾਵਾ ਪਾੜਨ ਦੀ ਹੀ ਮੰਗ ਕੀਤੀ । ਅੰਤ

"ਤਿਨ ਕੋ ਵਹੈ ਬਖਸ ਤਬ ਕੀਨਾ ।
ਕਾਗਦ ਪਾਰ ਜੇਬ ਕਢ ਦੀਨਾ ।...੨੪੩।"

ਸਾਰੇ ਸ਼ਹੀਦਾਂ ਦਾ ਗੁਰੂ ਜੀ ਨੇ ਹੱਥੀਂ ਸਸਕਾਰ ਕੀਤਾ, ਤੇ ਸਭ ਨੂੰ 'ਮੁਕਤਿਆਂ'

ਦੀ ਪਦਵੀ ਬਖ਼ਸ਼ੀ। ਖਿਦਰਾਣੇ ਦੀ ਢਾਬ ਦਾ ਨਾਮ ਮੁਕਤਸਰ ਰਖਿਆ ਗਿਆ।

ਕਵੀ ਲਿਖਦਾ ਹੈ, ਕਿ ਗੁਰੂ ਜੀ ਨੂੰ ਛੱਡ ਜਾਣ ਵਾਲਿਆਂ ਵਿਚੋਂ ਏਥੇ ਸ਼ਹੀਦ ਹੋਣ ਵਾਲਿਆਂ ਵਿਚ ਕੋਈ ਨਹੀਂ ਸੀ। ਲੇਖਕ ਗੁਰੂ ਜੀ ਵੱਲੋਂ ਅਖਵਾਉਂਦਾ ਹੈ,

"ਮੈਂ ਇਨ ਕੋ ਤਾੜਿਓ ਘਨੋ, ਅਸਨ ਬਸਨ ਬਿਨ ਨਿੱਤ।
ਏ ਮੋ ਕਉ ਨਿਜ ਛਾਡ ਕੇ ਗਏ ਨ ਅਨਤੈ ਕਿੱਤ।੨੪੮।"

ਜੋ ਵੈਰੀ ਮਾਰੇ ਗਏ, ਉਹ ਦਫਨਾ ਦਿਤੇ ਗਏ।

# ਅਧਿਆਇ ਤੇਈਵਾਂ

ਮੁਕਤਸਰ ਤੋਂ ਵਿਦਿਆ ਹੋ ਕੇ ਗੁਰੂ ਜੀ ਬਠਿੰਡੇ ਪੁੱਜੇ। ਏਥੇ ਬਹੁਤ ਬਰਾੜ ਸ਼ਰਧਾਲੂ ਆ ਕੇ ਮਿਲੇ।

ਬਠਿੰਡੇ ਦੇ ਕਿਲ੍ਹੇ ਵਿਚੋਂ ਗੁਰੂ ਜੀ ਨੇ ਦੇਉ ਕਢਿਆ। ਫਿਰ ਮਹਾਰਾਜ ਡੱਲੇ ਕੋਲ ਤਲਵੰਡੀ ਜਾ ਪੁੱਜੇ।

ਤਲਵੰਡੀ ਵਿਚ ਉੱਚਾ ਦਮਦਮਾ ਬਣਾ ਕੇ ਗੁਰੂ ਜੀ ਉਸ ਉਪਰ ਬੈਠ ਕੇ ਪਰਚਾਰ ਕਰਦੇ। ਸੰਗਤਾਂ ਬਹੁਤ ਆਉਂਦੀਆਂ। ਹਜ਼ੂਰ ਗੁਰੂ ਸਰ ਦੀ ਖੁਦਾਈ ਵੀ ਕਰਾਉਂਦੇ।

ਡੱਲੇ ਨੇ ਗੁਰੂ ਜੀ ਤੋਂ ਮੀਂਹ ਮੰਗਿਆ। ਹਜ਼ੂਰ ਨੇ ਕਿਹਾ, ਕੁਛ ਹੋਰ ਮੰਗ। ਇਕ ਸਾਰੀ ਰਾਤ ਡੱਲੇ ਨੇ ਪਹਿਰਾ ਦਿਤਾ ਹਜ਼ੂਰ ਦੇ ਦੁਆਰ। ਡੱਲੇ ਦੇ ਵਰ ਮੰਗਣ ਉਤੇ ਮੀਂਹ ਵਰ੍ਹਿਆ। ਤਿੰਨ ਦਿਨ ਮੀਂਹ ਬਹੁਤ ਵਰ੍ਹਿਆ, ਤਾਂ ਸਾਰੇ ਗੁਰੂ ਜੀ ਦੀ ਸ਼ਰਨ ਆਏ, ਕਿ ਮੀਂਹ ਬੰਦ ਕਰਾ ਦਿਹੋ।

ਗੁਰੂ ਜੀ ਕਲਮਾਂ ਘੜ ਘੜ ਸੁਟਦੇ ਰਹਿੰਦੇ। ਡੱਲੇ ਦੇ ਪੁਛਣ ਉਤੇ ਹਜ਼ੂਰ ਨੇ ਫ਼ਰਮਾਇਆ,

"ਇਹ ਹੈ ਪ੍ਰਗਟ ਹਮਾਰੀ ਕਾਸੀ।
ਪੜ੍ਹ ਹੈਂ ਇਹਾ ਢੇਰ ਮਤਿ ਰਾਸੀ।
ਲੇਖਕ, ਗੁਨੀ ਕਵਿੰਦ, ਗਿਆਨੀ।
ਬੁਧ ਸਿੰਧ ਹ੍ਵੈ ਹੈ ਇਤ ਆਨੀ।੬੩।"

ਇਕ ਸਿਖ ਨੇ ਆ ਕੇ ਬੇਨਤੀ ਕੀਤੀ, ਕਿ ਰਸਤੇ ਵਿਚ ਇਕ ਨਵਾਬ ਨੇ ਸੰਗਤ ਲੁੱਟ ਲਈ ਹੈ। ਏਹਾ ਖ਼ਬਰ ਇਕ ਹੋਰ ਨੇ ਆ ਸੁਣਾਈ।

ਅੰਤ ਗੁਰੂ ਜੀ ਨੇ ਫ਼ਰਮਾਇਆ, 'ਰੋਜ਼ ਏਹਾ ਸੁਣਾਉਂਦੇ ਹੋ, ਕੋਈ ਇਹ ਖ਼ਬਰ ਵੀ ਸੁਣਾਉ, ਕਿ ਸਿਖਾਂ ਨੇ ਫਲਾਨਾ ਨਵਾਬ ਲੁੱਟ ਲਿਆ ਹੈ' ?

ਖ਼ਬਰ ਮਿਲੀ, ਕਿ ਕਿਸੇ ਇਲਾਕੇ ਦੀ ਸੰਗਤ ਆ ਰਹੀ ਹੈ। ਗੁਰੂ ਜੀ ਨੇ ਡੱਲੇ ਨੂੰ ਕਿਹਾ, ਕਿ ਆਪਣੀ ਫ਼ੌਜ ਭੇਜੋ, ਜੋ ਰਾਹ ਵਿਚ ਉਸ ਸੰਗਤ ਉਤੇ ਹਮਲਾ ਕਰੇ, ਪਰ ਫੋਕੀ ਲੜਾਈ, ਕਿਸੇ ਨੂੰ ਨੁਕਸਾਨ ਨਾ ਪੁੱਜੇ।

ਦੂਸਰੇ ਪਾਸੇ ਗੁਰੂ ਜੀ ਨੇ ਸੰਗਤ ਨੂੰ ਸੁਨੇਹਾ ਭੇਜਿਆ, ਕਿ ਜੇ ਕੋਈ ਤੁਹਾਨੂੰ ਲੁੱਟਣ ਆਵੇ, ਤਾਂ ਤਕੜੇ ਹੋ ਕੇ ਟਾਕਰਾ ਕਰੋ।

ਡੱਲੇ ਦੀ ਫ਼ੌਜ ਨੇ ਧਾਵਾ ਬੋਲਿਆ, ਤਾਂ ਉਸ ਸੰਗਤ ਨੇ ਅੱਗੋਂ ਟਾਕਰਾ ਕੀਤਾ। ਇਹ ਫੱਕੀ ਲੜਾਈ ਵੇਖ ਕੇ ਗੁਰੂ ਜੀ ਬੜੇ ਪਰਸਨ ਹੋਏ। ਫਿਰ ਹਜ਼ੂਰ ਨੇ ਸਾਰੀ ਸਗਤ ਨੂੰ ਸੁਣਾਇਆ,

"ਪੁਨ ਸੰਗ ਸਾਰੇ ਪ੍ਰਭੂ ਜੀ ਸੁਨਾਈ।
ਬਿਨਾ ਤੇਗ ਤੀਰੰ ਰਹੋ ਨਾਹ ਭਾਈ।੯੮।
ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ।
ਗਹੇ ਕਾਨ ਤਾਂ ਕੋ ਕਿਤੈ ਲੈ ਸਿਧਾਨੋ।੯੯।
ਇਹੈ ਮੋਰ ਆਗਿਆ ਸੁਨੋ ਲੈ ਪਿਆਰੇ।
ਬਿਨਾਂ ਤੇਗ ਕੇਸੰ ਦਿਵੋਂ ਨ ਦਿਦਾਰੇ।
ਇਹੈ ਮੋਰ ਬੈਨਾ ਮੰਨੈਗਾ ਸੁ ਜੋਈ।
ਤਿਸੈ ਇੱਛ ਪੂਰੰ ਸਭੈ ਜਾਨ ਸੋਈ।੧੦੦।"

ਇਕ 'ਮਲਵੈਣ' ਆਈ। ਉਹਨੇ ਸੱਦ ਗਾਵਿਆਂ,

"ਸੱਸੀਏ ਦਾੜੀਏ, ਚਿੱਟੀਏ ਪੱਗੇ।
ਨਾਉਂ ਸੁਲੱਖਣੀ, ਮੈਂ ਬੱਸਾਂ ਚੱਬੇ।
ਅਰਜ ਕਰੇਂਦੀ, ਜੇ ਕੋਈ ਫਲ ਲੱਗੇ।
ਨਿਤ ਨਾਮ ਜਪੇਂਦੀ ਚਲਿ ਆਈ ਅੱਗੇ।੧੦੪।"

ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਦਿਤਾ,

"ਲੇਖ ਨ ਤੋਰ ਸਾ ਏਕ ਲਿਖਯੋ ਜਗਦੀਸ ਕਲਾ ਨਿਰਨੈ ਸੁ ਨਿਹਾਰੀ।
ਜਾਹਿ ਤ੍ਰਿਯਾ, ਤੁਹਿ ਦੋਇ ਦਏ ਸੁਤ,
ਦੀਨ ਦਯਾਲ ਕੋ ਖੋਲ ਭੰਡਾਰੀ।...੧੦੭।"

(ਹੋਰ ਇਤਿਹਾਸਾਂ ਵਿਚ ਮਾਤਾ ਸੁਲੱਖਣੀ ਦੀ ਸਾਖੀ ਛੇਵੇਂ ਗੁਰੂ ਜੀ ਨਾਲ ਸੰਬੰਧਤ ਹੈ।)

ਫਿਰ ਗੁਰੂ ਜੀ ਦੱਖਣ ਨੂੰ ਤਿਆਰ ਹੋਣ ਲੱਗੇ।

"ਦਇਆ ਸਿੰਘ ਆਯੋ ਨ ਜਾਨ।
ਹਮਹੰ ਸੁ ਦੱਛਨੰ ਕਰ ਪਯਾਨ।
ਦੇਸਾਨ ਦੇਸ ਕਰ ਹੈ ਦੀਦਾਰ।
ਇਹ ਬਾਤ ਸੁ ਨੀਕੀ ਨਿਰਾਧਾਰ।੧੧੦।"

ਸੰਗਤਾਂ ਨੇ ਕਿਹਾ, 'ਮਹਾਰਾਜ! ਦੱਖਣ ਨੂੰ ਨਾ ਜਾਓ, ਏਥੇ ਵੱਸੋ।'

ਇਕ ਦਿਨ ਗੁਰੂ ਜੀ ਨੇ ਡੱਲੇ ਨੂੰ ਕਿਹਾ, ਸਾਡੇ ਨਾਲ ਦੱਖਣ ਨੂੰ ਚੱਲ। ਤੈਨੂੰ ਓਥੋਂ ਦਾ ਰਾਜ ਦਿਆਂਗੇ।

"ਸੁਨੋ ਡੱਲ ਭਾਈ। ਚਲੋ ਸਾਥ ਧਾਈ।

ਦਿੱਲੀ ਕੇਰ ਰਾਜਾ। ਦਿਵੇ ਤੋਹਿ ਸਾਜਾ।੧੪੭।"
ਪਰ ਡੱਲਾ ਨਾਲ ਜਾਣਾ ਨਾ ਮੰਨਿਆ।
ਗੁਰੂ ਜੀ ਨੇ ਧਰਮ ਸਿੰਘ ਨੂੰ ਤਿਆਰੀ ਦਾ ਹੁਕਮ ਦਿਤਾ।
ਕਵੀ ਲਿਖਦਾ ਹੈ, ਗੁਰੂ ਜੀ ਤਲਵੰਡੀ ਰਹ,
ਨੌ ਪਲ ਮੂਰਤ ਚਸੇ ਦਿਨ ਨੌ ਹੀ ਮਾਸ ਨਿਹਾਰ।
ਜਾਮ ਦਮਦਮੇ ਮਧਿ ਮੈਂ ਬਸੇ ਸੁ ਦੀਨ ਦਯਾਰ।੧੬੬।"

(ਨੌਂ ਪਲ, ਨੌਂ ਮਹੂਰਤ, ਨੌਂ ਚਸੇ, ਨੌਂ ਦਿਨ, ਨੌਂ ਮਹੀਨੇ, ਤੇ ਨੌਂ ਪਹਿਰ ਗੁਰੂ ਜੀ ਦਮਦਮੇ ਰਹੇ। ਛੰਦ ਦਾ ਤੋਲ ਪੂਰਾ ਕਰਨ ਵਾਸਤੇ ਕਵੀ ਨੇ ਐਸਾ ਲਿਖਿਆ ਹੈ। ਕਿਉਂਕਿ ਨੌਂ ਪਹਿਰ ਤੇ ਨੌਂ ਦਿਨ ਦਾ ਅਰਥ ਹੈ ਦਸ ਦਿਨ ਤੇ ਇਕ ਪਹਿਰ। ਕਵਿਤਾ ਨੂੰ ਸ਼ਿੰਗਾਰਨ ਵਾਸਤੇ ਕਵੀ ਕਈ ਵਾਰ ਐਸਾ ਕਰਦਾ ਹੈ। ਏਹਾ ਕਾਰਨ ਹੈ, ਕਿ ਕਵਿਤਾ ਵਿਚ ਲਿਖੇ ਇਤਿਹਾਸ ਤੋਂ ਕਈ ਵਾਰ ਪਾਠਕ ਨੂੰ ਟਪਲਾ ਲੱਗ ਜਾਂਦਾ ਹੈ।)

---

# ਅਧਿਆਇ ਚੌਵੀਵਾਂ

ਗੁਰੂ ਜੀ ਦੱਖਣ ਨੂੰ ਤਿਆਰ ਹੋ ਪਏ। ਰਾਮਾ ਤੇ ਤਲੋਕਾ ਤਾਂ ਗੁਰਦੇਵ ਦੀ ਆਗਿਆ ਲੈ ਕੇ ਘਰ ਨੂੰ ਗਏ, ਤੇ ਬਹੁਤ ਸਾਰੇ ਲੋਕ ਬਿਨਾਂ ਆਗਿਆ ਹੀ ਚੋਰੀ ਨੱਸ ਗਏ। ਕਿਸੇ ਸਿਖ ਨੇ ਕਿਹਾ, ਕਿ ਡੱਲਾ ਵੀ ਨਾਲ ਨਹੀਂ ਹੈ। ਤਾਂ ਗੁਰੂ ਜੀ ਨੇ ਕਿਹਾ,

"ਨ ਡੱਲਾ, ਨ ਮੱਲਾ, ਹਮੂ ਸਾਥ ਅੱਲਾ।
ਜਹਾਂ ਆਪ ਜਾਊਂ, ਤਹਾਂ ਆਪ ਖੱਲਾ।...੧੩।"

ਤਲਵੰਡੀ ਤੋਂ ਚੱਲ ਕੇ ਮਹਾਰਾਜ 'ਸਰਸੇ' ਪੁੱਜੇ। ਓਥੋਂ ਅੱਗੇ ਚਲਦੇ ਚਲਦੇ 'ਦਾਦੂ ਦੁਆਰੇ' ਜਾ ਪਹੁੰਚੇ। ਦਾਦੂ ਦੁਆਰੇ ਦਾ ਮਹੰਤ ਮਹਾਰਾਜ ਦੇ ਦਰਸ਼ਨ ਨੂੰ ਆਇਆ। ਉਹਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਚਰਚਾ ਕੀਤੀ, ਤੇ ਆਪਣੇ ਵਿਚਾਰ ਇਉਂ ਦੱਸੇ,

"ਦਾਦੂ, ਦਾਵਾ ਦੂਰ ਕਰ, ਨਿਰਦਾਵੇ ਦਿਨ ਕੱਟ।
ਕੇਤੀ ਸੌਦਾ ਕਰ ਗਈ, ਏਸ ਪਸਾਰੀ ਦੇ ਹੱਟ।੨੫।"

ਅੱਗੋਂ ਗੁਰੂ ਜੀ ਨੇ ਉਤਰ ਦਿਤਾ,

"ਦਾਦੂ, ਦਾਵਾ ਰਖ ਕੈ, ਸਭ ਕੋ ਲਈਐ ਲੁੱਟ।
ਏਕੋ ਰਹਿਸੀ ਖ਼ਾਲਸਾ, ਹੁਰ ਹਭਾ ਮਰਸੀ ਹੁੱਟ।੨੭।"

ਦਾਦੂ ਨੇ ਫਿਰ ਕਿਹਾ,

"ਦਾਦੂ ਸਮਾ ਬਿਚਾਰ ਕੈ, ਕਲ ਕਾ ਲੀਜੈ ਭਾਇ।
ਜੇ ਕੋ ਮਾਰੈ ਢੀਮ ਇੱਟ, ਲੀਜੈ ਸੀਸ ਚੜ੍ਹਾਇ।੨੯।"

ਅੱਗੋਂ ਗੁਰੂ ਜੀ ਨੇ ਫਿਰ ਉਤਰ ਦਿਤਾ,

"ਦਾਦੂ, ਸਮਾਂ ਬਿਚਾਰ ਕੈ, ਕਲ ਕਾ ਲੀਜੈ ਭਾਇ।

ਜੇ ਕੋ ਮਾਰੇ ਢੀਮ ਇੱਟ, ਪੱਥਰ ਦੀ ਚਮਕਾਇ ।੩੩।"

ਅੱਗੇ ਗੁਰੂ ਜੀ ਰਾਜਪੂਤਾਂ ਦੇ ਦੇਸ ਜਾ ਪੁੱਜੇ । ਬਹੁਤ ਸਾਰੇ ਰਾਜੇ ਮਹਾਰਾਜ ਦੇ ।ਸ਼ਨਾਂ ਨੂੰ ਹਾਜ਼ਰ ਹੋਏ ।

"ਪੁਨ ਸਤਿਗੁਰ ਆਏ ਤਹਾਂ, ਰਾਜ ਪੂਤਨ ਕੇ ਦੇਸ ।
ਆਨ ਆਨ ਰਾਜਾ ਮਿਲੇ, ਜੋਧਾ ਬਡ ਨਰੇਸ ।੪੨।"

ਰਸਤੇ ਵਿਚ ਗੁਰਦੇਵ ਇਕ ਨੱਗਰ ਵਿਚ ਠਹਿਰੇ ਹੋਏ ਸਨ, ਜਾਂ ਇਕ ਸਿਖ ।ਜ਼ਰ ਹੋਇਆ । ਉਸਨੇ ਬੇਨਤੀ ਕੀਤੀ, ਕਿ ਮੈਂ ਆਪਣੀ ਕੰਨਿਆਂ ਦੀ ਅਰਦਾਸ ਕੀਤੀ ਈ ਹੈ, ਸੋ ਉਸ ਨਾਲ ਵਿਆਹ ਕਰਕੇ ਮੇਰੀ ਭਾਵਨਾ ਪੂਰੀ ਕਰੋ । ਸਿੱਖ ਦੀ ਬੇਨਤੀ ਨੇ ਗੁਰੂ ਜੀ ਨੇ ਉਸ ਦੇਵੀ ਨਾਲ ਵਿਆਹ ਕੀਤਾ ।

(ਪਰ ਕਵੀ ਉਸ ਦੇਵੀ ਦਾ, ਜਾਂ ਉਸਦੇ ਮਾਤਾ ਪਿਤਾ ਦਾ ਨਾਮ ਨਹੀਂ ਲਿਖਦਾ । ਾ ਹੀ ਇਸ ਵਿਆਹ ਦਾ ਕੋਈ ਅਰਥ ਹੀ ਜਾਪਦਾ ਹੈ, ਕੇਵਲ ਭੁਲੇਖਾ ਹੈ ।)

ਤਿੰਨ ਦਿਨ ਓਥੇ ਰਹਿ ਕੇ ਮਹਾਰਾਜ ਅੱਗੇ ਤੁਰ ਪਏ । ਅੱਗੇ ਰਸਤੇ ਵਿਚ ਦਯਾ ਸਿੰਘ ਵੀ ਮਿਲ ਪਿਆ ।

ਰਸਤੇ ਵਿਚ ਜਿਸ ਨਗਰ ਵਾਲੇ ਰਸਤ ਦੇ ਦੇਂਦੇ, ਸਿੱਖ ਓਥੋਂ ਅੱਗੇ ਲੰਘ ਜਾਂਦੇ । ਜੋ ਰਸਤ ਨਾ ਦੇਂਦੇ, ਓਥੋਂ ਸਿੰਘ ਲੋੜ ਜੋਗੀ ਲੁੱਟ ਮਾਰ ਕਰ ਲੈਂਦੇ ।

ਰਸਤੇ ਵਿਕ ਗੁਰੂ ਜੀ ਨੂੰ ਕਿਸੇ ਦੂਤ ਨੇ ਆ ਦੱਸਿਆ, ਕਿ ਔਰੰਗਜ਼ੇਬ ਮਰ ਗਿਆ ਹੈ । ਉਸ ਸਿੱਖ ਨੇ ਦੱਸਿਆ, ਔਰੰਗਜ਼ੇਬ ਜ਼ਫਰਨਾਮਾ ਪੜ੍ਹ ਕੇ ਬੱਸ ਏਹਾ ਕਹਿੰਦਾ ਰਹਿੰਦਾ, ਕਿ

"ਨੀਲਾਂਬਰ ਕੁਤਕਾ ਕਰਧਾਰੇ ।
ਇਤ ਉਤ ਮੋਹ ਖਾਲਸਾ ਮਾਰੇ ।......੧੪।"

ਉਸ ਸੁਨੇਹਾ ਦੇਣ ਵਾਲੇ ਨੇ ਦੱਸਿਆ ਕਿ ਤਾਰਾ ਆਜ਼ਮ ਬਾਦਸ਼ਾਹ ਬਣਿਆਂ ਹੈ । ਗੁਰੂ ਜੀ ਨੇ ਕਿਹਾ, ਅਸਾਂ ਬਹਾਦਰ ਸ਼ਾਹ ਨੂੰ ਤਖ਼ਤ ਦਿਤਾ ਹੈ ।

ਸੁਲਤਾਨੀ ਜੰਗ ਵੇਖਣ ਵਾਸਤੇ ਗੁਰਦੇਵ ਓਥੋਂ ਵਾਪਸ ਮੁੜ ਪਏ । ਗੁਰੂ ਬਘੌਰ ਆ ਟਿਕੇ । ਏਥੋਂ ਮਹਾਰਾਜ ਕ੍ਰੀਚਕ ਭੂਮੀ ਵੇਖਣ ਗਏ । (ਜਿਥੇ ਭੀਮ ਨੇ ਕ੍ਰੀਚਕ ਨੂੰ ਮਾਰਿਆ ਸੀ ।)

ਬਘੌਰ ਵਿਚ ਇਕ ਦਿਨ ਗੁਰਦੇਵ ਦੇ ਡੇਰੇ ਦੇ ਊਠ ਇਕ ਬਾਗ ਵਿਚ ਜਾ ਚਰਨ ਲੱਗੇ । ਏਸ ਗੱਲੋਂ ਝਗੜਾ ਹੋ ਪਿਆ । ਇਕ ਸਿੱਖ ਸ਼ਹਿਰ ਵਿਚ ਗਿਆ । ਲੋਕ ਉਸਦੇ ਗਲ ਪੈ ਗਏ, ਏਥੇ ਲੜਾਈ ਹੋ ਪਈ । ਖ਼ਬਰ ਸੁਣ ਕੇ ਹੋਰ ਸਿੰਘ ਵੀ ਲੜਾਈ ਵਿਚ ਆ ਸ਼ਾਮਲ ਹੋਏ । ਦੋ ਦਿਨ ਲੜਾਈ ਰਹੀ । ਸਿੰਘਾਂ ਨੇ ਕਿਲ੍ਹੇ ਨੂੰ ਘੇਰਾ ਪਾ ਲਿਆ ।

ਬਘੌਰ ਦੇ ਦੋ ਰਾਜੇ, ਇਕ ਧਰਮ ਸਿੰਘ ਹਥੋਂ ਤੇ ਇਕ ਗੁਰੂ ਜੀ ਦੇ ਹਥੋਂ ਮਾਰੇ ਗਏ । ਬਾਕੀ ਫ਼ੌਜ ਮੈਦਾਨ ਛੱਡ ਕੇ ਨੱਸ ਗਈ ।

ਇਸ ਲੜਾਈ ਪਿਛੋਂ ਗੁਰੂ ਜੀ ਦਿੱਲੀ ਨੂੰ ਤੁਰ ਪਏ ।

---

# ਅਧਿਆਇ ਪੰਤੀਵਾਂ

ਤਾਰਾ ਆਜ਼ਮ ਬਾਦਸ਼ਾਹ ਹੋਣ ਦਾ ਐਲਾਨ ਕਰਕੇ ਦਿੱਲੀ ਵਲ ਵਧਿਆ।

ਬਹਾਦਰ ਸ਼ਾਹ ਨੇ ਨੰਦ ਲਾਲ ਦੀ ਸਲਾਹ ਨਾਲ ਗੁਰੂ ਮਹਾਰਾਜ ਵੱਲ ਸਹਾਇਤਾ ਵਾਸਤੇ ਬੇਨਤੀ ਲਿਖ ਭੇਜੀ। ਗੁਰੂ ਜੀ ਨੇ ਬਹਾਦਰ ਸ਼ਾਹ ਦੀ ਸਹਾਇਤਾ ਦਾ ਬਚਨ ਦਿਤਾ, ਤੇ ਧਰਮ ਸਿੰਘ ਕਰਮ ਸਿੰਘ ਆਦਿ ਪੰਜ ਸਿੰਘ ਮਦਦ ਵਾਸਤੇ ਭੇਜ ਦਿਤੇ।

ਚੰਬਲ ਨਦੀ ਕੰਢੇ ਜੁੱਧ ਹੋਇਆ। ਤਾਰਾ ਆਜ਼ਮ ਦੀ ਫ਼ੌਜ ਦਬਾਈ ਆ ਰਹੀ ਸੀ। ਬਹਾਦਰ ਸ਼ਾਹ ਘਬਰਾ ਗਿਆ। ਧਰਮ ਸਿੰਘ ਨੇ ਕਿਹਾ, 'ਪਿਛਲੇ ਪਾਸੇ ਵੇਖ, ਸਿਖ ਫ਼ੌਜ ਆ ਰਹੀ ਹੈ।' ਬਹਾਦਰ ਸ਼ਾਹ ਨੇ ਹੌਸਲਾ ਧਰਿਆ। ਗੁਰੂ ਜੀ ਦਾ ਤੀਰ ਮੱਥੇ ਵਿਚ ਲੱਗਾ, ਤੇ ਤਾਰਾ ਆਜ਼ਮ ਮਰ ਗਿਆ। ਤਾਰਾ ਆਜ਼ਮ ਨੂੰ ਮਾਰ ਕੇ ਗੁਰੂ ਜੀ ਲੋਪ ਹੋ ਗਏ।

ਬਹਾਦਰ ਸ਼ਾਹ ਵੇਖ ਕੇ ਹੈਰਾਨ ਹੋ ਗਿਆ, ਕਿ ਹਜ਼ਾਰਾਂ ਸਿੰਘ ਕਿਧਰ ਚਲੇ ਗਏ।

ਪਿਛੋਂ ਹਰ ਕੋਈ ਕਹੇ, ਕਿ ਮੇਰੇ ਤੀਰ ਨਾਲ ਤਾਰਾ ਆਜ਼ਮ ਮਰਿਆ ਹੈ। ਪਰ ਕਿਸੇ ਦਾ ਤੀਰ ਵੀ ਉਸ ਨਾਲ ਨਾ ਮਿਲਿਆ।

ਧਰਮ ਸਿੰਘ, ਬਾਦਸ਼ਾਹ ਤੋਂ ਵਿਦਿਆ ਹੋ ਕੇ ਗੁਰੂ ਜੀ ਪਾਸ ਆ ਪੁਜਾ, ਤੇ ਸਾਰੀ ਜੁੱਧ ਦੀ ਕਥਾ ਦੱਸੀ। ਧਰਮ ਸਿੰਘ ਨੇ ਕਿਹਾ, ਕਿ ਬਾਦਸ਼ਾਹ ਆਪ ਜੀ ਨੂੰ ਯਾਦ ਕਰਦਾ ਹੈ।

ਏਥੇ ਵੀ ਕਵੀ ਗੁਰੂ ਜੀ ਦੇ ਮੂੰਹੋਂ ਅਖਵਾਉਂਦਾ ਹੈ, ਕਿ ਇਹ ਕਾਰਜ 'ਸਿਰੀ ਅਸਕੇਤ' (ਖੰਡੇ ਦੀ ਧੁਜਾ ਵਾਲੇ-ਈਸ਼ਵਰ) ਜਾਂ ਚੰਡੀ ਮਾਤਾ ਨੇ ਕੀਤਾ ਹੈ। (ਦੇਵੀ ਦੀ ਉਸਤਤ ਕਰਦਾ ਹੈ।)

"ਸਿਰੀ ਅਸਕੇਤੰ ਇਹੈ ਕਾਜ ਕੀਨਾ।
ਕਿਤੋ ਚੰਡ ਮਾਤਾ ਇਹੈ ਜਸੁ ਲੀਨਾ ।੧੩੩।"

ਕਵੀ ਕਹਿਦਾ ਹੈ, ਕਿ ਗੁਰੂ ਜੀ ਇਕ ਰੂਪ (ਸਰੀਰ) ਵਿਚ ਤਾਂ ਏਥੇ ਹੁੰਦੇ ਹਨ, ਪਰ ਹੋਰ ਰੂਪ (ਸਰੀਰ) ਧਾਰ ਕੇ ਹੋਰ ਥਾਂ ਤੇ ਜਾ ਕੇ (ਉਸੇ ਸਮੇਂ) ਹੋਰ ਕੌਤਕ ਕਰਦੇ ਹਨ। (ਪੁਰਾਣਕ ਪ੍ਰਭਾਵ)।

"ਇਕੈ ਰੂਪ ਧਾਰੇ ਨਿਰਾਰੇ ਸੁ ਈਹਾਂ।
ਦੁਤੇ ਜਾਇ ਚੋਜੰ ਕਰੇ ਭਾਂਤਿ ਤੀਹਾਂ ।੧੩੫।"

ਫਿਰ ਗੁਰੂ ਜੀ ਦਿੱਲੀ ਆ ਗਏ। ਸੰਗਤਾਂ ਆਉਣ ਲਗ ਪਈਆਂ। ਏਨੇ ਚਿਰ ਤਕ ਬਾਦਸ਼ਾਹ ਦੇ ਆਦਮੀ ਆ ਗਏ, ਤੇ ਮਹਾਰਾਜ ਬਾਦਸ਼ਾਹ ਨੂੰ ਮਿਲਨ ਵਾਸਤੇ ਤੁਰ ਪਏ।

---

# ਅਧਿਆਇ ਛੱਬੀਵਾਂ

ਦਿੱਲੀ ਤੋਂ ਚਲ ਕੇ ਗੁਰੂ ਜੀ ਮਥਰਾ ਪੁਜੇ, ਤੇ ਓਥੇ ਸੂਰਜ ਕੁੰਡ ਪਾਸ ਡੇਰਾ ਕੀਤਾ। ਫਿਰ ਗੋਕਲ ਵੇਖਣ ਵੀ ਗਏ। ਓਥ ਕ੍ਰਿਸ਼ਨ ਜੀ ਨਾਲ ਸਬੰਧਤ ਸਭ ਥਾਂ ਵੇਖੇ। ਹਜ਼ੂਰ ਫਿਰ ਮਥਰਾਂ ਆ ਗਏ ਤੇ ਓਥੋਂ ਦੇ ਸਭ ਅਸਥਾਨ ਵੇਖੇ।

ਏਥੇ ਇਕ ਸਿੱਖ ਦੀ ਢਾਲ ਉਠਾਕੇ ਬਾਂਦਰ ਬਿਰਛ 'ਤੇ ਚੜ੍ਹ ਗਿਆ। ਗੁਰੂ ਜੀ ਨੇ ਬਾਂਦਰਾਂ ਅੱਗੇ ਮਿਠਿਆਈ ਪਾ ਕੇ, ਉਹਨਾਂ ਦੀ ਲੜਾਈ ਵੇਖੀ। ਇਸਤਰਾਂ ਢਾਲ ਵਾਪਸ ਲਈ।

ਗੁਰੂ ਜੀ ਆਗਰੇ ਤੋਂ ਚਾਰ ਮੀਲ ਦੀ ਵਿੱਥ 'ਤੇ ਜਾ ਉਤਰੇ। ਏਥੇ ਬਿਰਧ 'ਖ਼ਾਨ ਖ਼ਾਨਾ' ਗੁਰੂ ਜੀ ਦੇ ਦਰਸ਼ਨ ਕਰਨ ਆਇਆ।

ਅਗਲ ਦਿਨ ਗੁਰੂ ਜੀ ਆਗਰੇ ਬਾਦਸ਼ਾਹ ਦੇ ਡੇਰੇ ਕੋਲ ਜਾ ਉਤਰੇ।

ਸਿਖਾਂ ਵਿਚ ਚਰਚਾ ਚੱਲੀ, ਕਿ ਗੁਰੂ ਜੀ ਖ਼ਾਨਖਾਨਾ ਉਤੇ ਏਨੇ ਕਿਉਂ ਮਿਹਰਵਾਨ ਹਨ ? ਮਹਾਰਾਜ ਨੇ ਖ਼ਾਨਖ਼ਾਨਾ ਦੀ ਕਥਾ ਸੁਣਾਈ, (ਜਿਵੇਂ ਪੁਰਾਣਕ ਕਥਾ ਹੁੰਦੀ ਹੈ)

ਬਾਲਗੁੰਦਾਈ ਦਾ ਇਕ ਚੇਲਾ (ਸਾਧੂ) ਲਾਹੌਰ ਸ਼ਾਹੀ ਮਹਿਲਾਂ ਵਿਚ ਉਡ ਕੇ ਆ ਪੁੱਜਾ, ਤੇ ਸ਼ਾਹੀ ਪਲੰਘ ਉਤੇ ਸੌਂ ਗਿਆ। ਜਿਸ 'ਗੋਲੀ' ਦੇ ਬਲ ਉਹ ਉਡ ਕੇ ਆਇਆ ਸੀ, ਉਹ ਉਸਦੇ ਮੂੰਹ ਵਿਚੋਂ ਡਿੱਗ ਪਈ। ਖ਼ਾਨਖ਼ਾਨਾ ਨੇ ਵੇਖਕੇ ਸਾਧੂ ਨੂੰ ਉਠਾਇਆ ਨਾ। ਸਾਧ ਉਠਿਆ, ਤਾਂ ਖ਼ਾਨਖ਼ਾਨਾ ਨੂੰ ਵੇਖਕੇ ਡਰ ਗਿਆ। ਖ਼ਾਨਖਾਨਾ ਨੇ ਉਸਨੂੰ ਕੁਛ ਨਾ ਕਿਹਾ, ਸਗੋਂ ਉਸਦੀ ਗੋਲੀ ਵਾਪਸ ਕਰ ਦਿਤੀ। ਸਾਧੂ ਨੇ 'ਗੋਲੀ' ਮੂੰਹ ਵਿਚ ਪਾਈ, ਤੇ ਓਥੋਂ ਉਡ ਗਿਆ। (ਬੱਸ, ਉਸ 'ਗੋਲੀ' ਦੀ ਕਰਾਮਾਤ ਸੀ, ਜਿਸ ਨਾਲ ਸਾਧੂ ਉੱਡ ਕੇ ਚਲਾ ਜਾਂਦਾ ਸੀ।)

ਕੁਛ ਦਿਨ ਪਿਛੋਂ ਸਾਧੂ ਚੇਲਿਆਂ ਸਮੇਤ ਖ਼ਾਨਖਾਨਾਂ ਕੋਲ ਆਇਆ, ਤੇ ਆਪਣੀ ਪਾਰੇ ਦੀ ਗੋਲੀ ਦੇ ਗੁਣ ਦੱਸੇ। ਖ਼ਾਨਖ਼ਾਨਾਂ ਨੇ ਕਿਹਾ, ਮੈਨੂੰ ਕੋਈ ਆਤਮ ਗਿਆਨ ਦੀ ਗੱਲ ਦੱਸੋ। ਮੈਂ ਇਸ ਗੋਲੀ ਤੋਂ ਕੀ ਲੈਣਾ ਹੈ।

ਗੁਰਦੇਵ ਨੇ ਸਿਖਾਂ ਨੂੰ ਕਿਹਾ, 'ਐਹੋ ਜਿਹਾ ਗਿਆਨੀ ਪੁਰਸ਼ ਹੈ ਖ਼ਾਨਖ਼ਾਨਾ।'

ਬਾਦਸ਼ਾਹ ਨੇ ਆਦਮੀ ਭੇਜੇ ਗੁਰੂ ਜੀ ਨੂੰ ਬੁਲਾਉਣ ਵਾਸਤੇ। ਗੁਰੂ ਜੀ ਬਹਾਦਰ ਸ਼ਾਹ ਪਾਸ ਪੁੱਜੇ। ਬਾਕੀ ਸਿੰਘ ਘੋੜਿਆਂ ਉਤੇ ਅਸਵਾਰ ਬਾਹਰ ਖਲੇ ਰਹੇ। ਗੁਰੂ ਜੀ ਸਾਹਿਬ ਸਿੰਘ ਨੂੰ ਨਾਲ ਲੈ ਕੇ ਸਣੇ ਸ਼ਸਤਰਾਂ ਅੰਦਰ ਗਏ। ਗੁਰਦੇਵ ਨੂੰ ਵੇਖ ਕੇ ਬਾਦਸ਼ਾਹ ਨੇ ਖਲੋ ਹੋ ਕੇ ਸਵਾਗਤ ਕੀਤਾ,

"ਨਿਰਖ ਨਾਥ ਕੋ ਠਾਂਢ ਸੁ ਭਯੋ।
ਪਾਇ ਸੁ ਮੱਧਿ ਆਨ ਕਰ ਪਯੋ।
ਅਪਨੇ ਦੋਨੋ ਹਾਥ ਉਠਾਈ।
ਪਦ ਪੰਕਜ ਸੋ ਰਹਿਓ ਲਗਾਈ।੧੦੦।
ਥਾਪੀ ਦਈ ਆਪ ਨਿਜ ਹਾਥਾ।

ਕਹਾ, ਖੁਸੀ ਰਹੁ ਆਨੰਦ ਸਾਥਾ ।
ਰਾਜ ਸਾਜ ਤੁਮ ਕੋ ਯਹ ਦੀਨਾ ।
ਅਪਨੀ ਬੈਸ ਭੋਗ ਪਰਬੀਨਾ ।੧੦੧।"

ਬਾਦਸ਼ਾਹ ਨੇ ਪ੍ਰਭਾਵਤ ਹੋ ਕੇ ਗੁਰੂ ਜੀ ਦੇ ਚਰਨਾ ਵਿਚ ਭੇਟਾ ਧਰੀ,

"ਕਲਗੀ ਏਕ ਧੁਗਧੁਗੀ ਆਨੀ ।
ਖਿਲਅਤ ਏਕ ਸ਼ਾਹ ਮਨ ਮਾਨੀ ।
ਪੇਟੀ ਚਿਲਕਾ ਬਸਤ੍ਰ ਅਮੋਲ ।
ਆਗੈ ਧਰੇ ਹਜ਼ੂਰ ਸੁ ਖੋਲ ।੧੦੬।"

ਨਾਲ ਹੀ ਬਾਦਸ਼ਾਹ ਨੇ ਬੇਨਤੀ, ਕਿ ਇਹ ਬਰਸਾਤ ਮੇਰੇ ਪਾਸ ਹੀ ਰਹੋ ।

"ਯੌ ਸੁਨ ਪ੍ਰਭ ਜੂ ਸਿੰਘ ਬੁਲਾਯੋ ।
ਦਈ ਰਮੂਜ ਬਸਤ੍ਰ ਲ ਚਾਇਯੋ ।੧੦੮।"

(ਏਥੇ ਇਕ ਸਮਝਣ ਵਾਲੀ ਗੱਲ ਹੈ। ਰਿਵਾਜ ਮੁਤਾਬਕ, ਬਾਦਸ਼ਾਹ ਕਿਸੇ ਅਹਿਲਕਾਰ ਨੂੰ ਖਿਲਅਤ (=ਪੁਸ਼ਾਕ) ਦੇਵੇ, ਤਾਂ ਉਸਨੂੰ ਓਸੇ ਸਮੇਂ ਦਰਬਾਰ ਵਿਚ ਹੀ ਪਹਿਨਣੀ ਪੈਂਦੀ ਹੈ। ਪਰ ਗੁਰੂ ਜੀ ਨੇ ਉਹ ਪੁਸ਼ਾਕ ਸਿੰਘ ਕੋਲੋਂ ਉਠਵਾ ਕੇ ਡੇਰੇ ਭੇਜ ਦਿਤੀ । ਕਿਉਂਕਿ ਗੁਰਦੇਵ ਕਿਸੇ ਦੇ ਮਾਤਹਿਤ ਨਹੀਂ ਸਨ ।)

ਗੁਰੂ ਜੀ ਦਾ ਉਤਾਰਾ ਇਕ ਸੁੰਦਰ ਬਾਗ ਵਿਚ ਸੀ ।

ਏਥੇ ਗੁਰੂ ਜੀ ਨੇ ਹਾਥੀਆਂ ਦੀ ਲੜਾਈ ਵੇਖੀ।

ਗੁਰਦੇਵ ਬਰਸਾਤ ਦੇ ਚਾਰ ਮਹੀਨੇ ਓਥੇ ਰਹੇ ।

ਇਕ ਦਿਨ ਬਾਦਸ਼ਾਹ ਦਾ ਮੁਰਸ਼ਦ ਗੁਰੂ ਜੀ ਦੇ ਦਰਸ਼ਨ ਕਰਨ ਆਇਆ । ਉਸਨੇ ਸਵਾਲ ਕੀਤਾ, ਕਿ ਤਕਦੀਰ ਦਾ ਲਿਖਿਆ ਕਿਵੇਂ ਬਦਲ ਸਕਦਾ ਹੈ । ਗੁਰੂ ਜੀ ਨੇ ਕਾਗਜ਼ ਉਤੇ ਮੁਹਰ ਲਾ ਕੇ ਸਮਝਾਇਆ, ਜਿਵੇਂ ਮੋਹਰ ਦੇ ਅੱਖਰ ਬਦਲ ਗਏ ਹਨ ।

ਪੀਰ ਗਿਆ, ਤਾਂ ਫਿਰ ਕਾਜ਼ੀ ਆ ਗਿਆ । ਕਾਜ਼ੀ ਨੇ ਸਵਾਲ ਕੀਤਾ, ਕਿ ਬੰਦਗੀ ਕਿਵੇਂ ਹੋਵੇ । ਗੁਰੂ ਜੀ ਨੇ ਕਿਹਾ, ਤਨ ਤੇ ਮਨ ਦੋਵੇਂ ਪਾਕ ਕਰਨਾ ਹੀ ਬੰਦਗੀ ਹੈ।

ਬਾਦਸ਼ਾਹ ਦੇ ਕਹਿਣ ਉਤੇ ਗੁਰੂ ਜੀ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਗਏ । ਜੰਗਲ ਵਿਚ ਇਕ ਬਲੀ ਸ਼ੇਰ ਨਿਕਲਿਆ । ਉਸਨੇ ਬੁਲੰਦ ਖ਼ਾਨ ਨੂੰ ਮਾਰ ਲਿਆ । ਫਿਰ ਵਜ਼ੀਰ ਖ਼ਾਨ ਸਾਮ੍ਹਣੇ ਗਿਆ । ਸ਼ੇਰ ਨੇ ਉਸਨੂੰ ਵੀ ਮਾਰ ਲਿਆ । ਫਿਰ ਕੋਈ ਸਾਮ੍ਹਣੇ ਨਾ ਜਾਵੇ ।

ਗੁਰੂ ਜੀ ਨੇ ਰੌਸ਼ਨ ਸਿੰਘ ਨੂੰ ਹੁਕਮ ਦਿਤਾ । ਰੌਸ਼ਨ ਸਿੰਘ ਨੇ ਸ਼ੇਰ ਨੂੰ ਤਲਵਾਰ ਨਾਲ ਮਾਰ ਲਿਆ ।

ਬਾਦਸ਼ਾਹ ਨੇ ਰਾਜਪੂਤਾਨੇ ਵੱਲ ਤਿਆਰੀ ਕੀਤੇ, ਤੇ ਗੁਰੂ ਜੀ ਨੂੰ ਨਾਲ ਚੱਲਣ ਵਾਸਤੇ ਕਿਹਾ ।

# ਅਧਿਆਇ ਸਤਾਈਵਾਂ

(ਦੁਸਹਿਰੇ ਸਮੇਂ, ਕਵੀ ਕਾਲੀ ਮਾਤਾ ਦੀ ਪੂਜਾ ਕਰਨੀ ਨਹੀਂ ਭੁੱਲਦਾ ।)

"ਪੂਜ ਨਵਰਾਤਿ ਸ੍ਰੀ ਮਾਤ ਜਗ ਮਾਤ ਕੋ, ਖੱਗ ਸਰਚਾਂਪ ਪੂਜੇ ਬਨਾਈ ।
ਤੋਪ, ਬੰਦੂਕ ਸਿਲਖਾਨ ਨੀਗਾਰਪੁਨ, ਧੁਜਾ ਨੀਸਾਨ ਕਰ ਬਿਜੈ ਪਾਈ ।...੩।

ਵਿਜੈ ਦਸਮੀ ਦੀ ਪੂਜਾ ਕਰਕੇ ਗੁਰੂ ਜੀ ਆਗਰੇ ਤੋਂ ਤੁਰ ਪਏ ।

ਬਾਦਸ਼ਾਹ ਨੇ ਗੁਰਦੇਵ ਅੱਗੇ ਬੇਨਤੀ ਕੀਤੀ,

"ਸਹਰ ਅੰਮੇਰ, ਪੁਰ ਜੋਧ ਗੜ ਮੇਰ ਕੋ ਪ੍ਰਗਟ ਪਰਚੰਡ ਜੋ ਹੈ ਸੁਰਾਈ ।
ਨਗਰ ਚੀ ਤੌਰ ਸਭ ਠੌਰ ਤਿਹ ਦੇਸ ਮੈ ਬਡੇ ਰਜਪੂਤ ਜੋ ਹੈਨ ਭਾਈ ।
ਸੂਬ ਅੰਬੀਰ ਬਜ਼ੀਰ ਉਹ ਦੇਸ ਕੇ, ਤਪਤਿ ਤਈ ਲੰਗ ਅਧਪਤਿ ਸੁਨਾਈ ।
ਸਰਬ ਨਾਰੇਸ ਓਹ ਦੇਸ ਪਰਦੇਸ ਕੇ ਨਹੀਂ ਕਛੁ ਮਾਨਤੇ ਮੁਰ ਉਗਾਹੀ ।੫।"

(ਅਰਥ ਸਾਫ਼ ਹੈ, ਕਿ ਬਾਦਸ਼ਾਹ ਆਪਣੀ ਮਦਦ ਵਾਸਤੇ ਗੁਰੂ ਜੀ ਨੂੰ ਨਾਲ ਲੈ ਤੁਰਿਆ ।)

ਏਥੇ ਰਸਤੇ ਵਿਚ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਗੁਰੂ ਜੀ ਨੂੰ ਆ ਮਿਲੇ । (ਇਹ ਸਿਰਫ਼ ਕਲਪਨਾ ਹੈ । ਜ਼ਫ਼ਰਨਾਮੇ ਵਿਚ ਗੁਰਦੇਵ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਮੰਨਦੇ ਹਨ ।)

ਦੋ ਚਾਰ ਮਨਜ਼ਲਾਂ ਮਾਰ ਕੇ ਗੁਰਦੇਵ ਫਿਰ ਬਾਦਸ਼ਾਹ ਨਾਲ ਜਾ ਮਿਲੇ ।

ਚਤੌੜ ਤੇ ਅਜਮੇਰ ਦੇ ਹੁਕਮਰਾਨ ਵੀ ਬਾਦਸ਼ਾਹ ਨੂੰ ਆ ਮਿਲੇ ।

ਚਤੌੜ ਵਿਚ ਘਾਹ ਵਢਣ ਤੋਂ ਸਿੰਘਾਂ ਨਾਲ ਲੜਾਈ ਹੋ ਪਈ ਜਿਸ ਵਿਚ ਸਿੰਘਾਂ ਦੀ ਜਿੱਤ ਹੋਈ ।

ਅੱਗੇ ਮਹਾਰਾਜ ਨੇ ਵੱਖਰਾ ਰਸਤਾ ਚੁਣ ਲਿਆ ਪਰ ਨਦੀ ਨਰਬਦਾ ਕੰਢੇ ਫਿਰ ਬਾਦਸ਼ਾਹ ਨਾਲ ਜਾ ਮਿਲੇ । ਨਦੀ ਕਨਾਰੇ ਸਿੰਘਾਂ ਦੀ ਫਿਰ ਲੜਾਈ ਹੋ ਪਈ । ਭਾਈ ਮਾਨ ਸਿੰਘ ਏਥੇ ਸ਼ਹੀਦ ਹੋ ਗਏ । ਇਸ ਸਬੰਧ ਵਿਚ ਬਾਦਸ਼ਾਹ ਨੇ ਆਪ ਆ ਕੇ ਗੁਰੂ ਜੀ ਤੋਂ ਮਾਫ਼ੀ ਮੰਗੀ ।

ਫਿਰ ਬਾਦਸ਼ਾਹ ਵੀ ਤੇ ਗੁਰੂ ਜੀ ਵੀ ਬੁਰਹਾਨ ਪੁਰ ਪੁੱਜੇ ।

---

# ਅਧਿਆਇ ਅਠਾਈਵਾਂ

ਗੁਰੂ ਜੀ ਨੇ ਨਦੀ ਤਾਪਤੀ ਕੰਢੇ 'ਦਮਦਮੇ' ਜਾ ਡੇਰਾ ਕੀਤਾ ।

ਓਥੇ ਇਕ ਸਾਧੂ ਗੁਰੂ ਜੀ ਦੇ ਦਰਸ਼ਨ ਹਿਤ ਆਇਆ । ਉਸਨੇ ਗੁਰੂ ਜੀ ਦੀ ਬਹੁਤ ਉਸਤਤ ਕੀਤੀ ਤੇ ਭੋਜਨ ਛਕਾਇਆ ।

ਏਥੇ ਬਾਦਸ਼ਾਹ ਦੀ ਫਿਰ ਚਿੱਠੀ ਮਿਲੀ, ਕਿ ਦਰਸ਼ਨ ਦਿਹੋ । ਫਿਰ ਬਾਦਸ਼ਾਹ ਆਪ ਦਰਸ਼ਨ ਕਰਨ ਆਇਆ ।

ਬਾਦਸ਼ਾਹ ਵੀ ਤੇ ਗੁਰੂ ਜੀ ਵੀ ਨਾਦੇੜ ਜਾ ਪੁੱਜੇ। ਬਾਦਸ਼ਾਹ ਨੇ ਸਲਾਹ ਦਿਤੀ, ਕਿ ਹੁਣ ਵਾਪਸ ਪੰਜਾਬ ਨੂੰ ਚੱਲੀਏ। ਗੁਰੂ ਜੀ ਨੇ ਫ਼ਰਮਾਇਆ, ਕੁਛ ਸਮਾਂ ਅਜੇ ਇਸ ਸੁੰਦਰ ਅਸਥਾਨ ਉਤੇ ਠਹਿਰਾਂਗੇ। ਫਿਰ ਤੁਹਾਨੂੰ ਆ ਮਿਲਾਂਗੇ। ਅੱਗੇ ਗੁਦਾਵਰੀ ਦੀ ਉਪਮਾ ਹੈ।

ਗੁਰੂ ਜੀ ਇਕ ਦਿਨ ਗੁਦਾਵਰੀ ਕੰਢੇ ਬੈਠੇ ਸਨ। ਇਕ ਸਿੱਖ ਨੇ ਆ ਕੇ ਹੀਰਾ ਭੇਟ ਕੀਤਾ। ਗੁਰੂ ਜੀ ਨੇ ਹੀਰਾ ਨਦੀ ਵਿਚ ਸੁੱਟ ਦਿਤਾ। ਸਿਖ ਦੇ ਮਨ ਵਿਚ ਆਈ,

"ਚਿੰਤ ਕਰੀ ਤਿਨ ਯਾ ਬਿਧਿ ਸੋਂ, ਪ੍ਰਭ ਭੇਦ ਕਛੂ ਨਹਿ ਯਾਹਿ ਪਛਾਨਾ।
ਪਾਹਨ ਜਾਨ ਸੋ ਡਾਰ ਦਯੋ ਧਨ ਹੀਰ ਕਿਧੋਂ ਬਡ ਪੂਰ ਖਜਾਨਾ।੯੫।"

ਉਸਦੇ ਮਨ ਦੀ ਸਮਝ ਕੇ ਗੁਰੂ ਜੀ ਨੇ ਕਿਹਾ, ਦਰਿਆ ਵਿਚ ਉਤਰ ਕੇ ਆਪਣਾ ਹੀਰਾ ਕਢ ਲੈ। ਸਿਖ ਨੇ ਨਦੀ ਵਿਚ ਉਤਰ ਕੇ ਵੇਖਿਆ, ਤਾਂ ਓਥੇ ਅਨੇਕਾਂ ਹੀਰੇ ਪਏ ਸਨ। ਗੁਰੂ ਜੀ ਨੇ ਉਸ ਥਾਂ ਦਾ ਨਾਮ 'ਹੀਰਾ ਘਾਟ' ਰਖਿਆ।

ਏਹਾ ਕਹਾਣੀ 'ਨਗੀਨਾ ਘਾਟ' ਦੀ ਹੈ।

ਜਿਸ ਥਾਂ ਗੁਰੂ ਜੀ ਸ਼ਿਕਾਰ ਖੇਡਣ ਜਾਂਦੇ ਸਨ, ਉਹ 'ਸ਼ਿਕਾਰ ਘਾਟ' ਹੈ।

ਬਾਦਸ਼ਾਹ ਦਾ ਰੁੱਕਾ ਲੈ ਕੇ ਇਕ ਪਠਾਣ ਆਇਆ। ਲਿਖਿਆ ਸੀ, ਹਜ਼ੂਰ ਛੇਤੀ ਆਉਣ। ਗੁਰਦੇਵ ਨੇ ਉਤਰ ਦਿਤਾ, ਸਾਨੂੰ ਏਥੇ ਕੁਛ ਕੰਮ ਹੈ, ਕੁਛ ਸਮੇਂ ਪਿਛੋਂ ਆਵਾਂਗੇ।

ਪਠਾਣ ਦੇ ਕਹਿਣ ਉਤੇ ਗੁਰੂ ਜੀ ਨੇ ਤੀਰ ਦਾ ਨਸ਼ਾਨਾ ਮਾਰ ਕੇ ਵਿਖਾਇਆ।

ਬਾਦਸ਼ਾਹ ਓਥੋਂ ਤੁਰ ਗਿਆ, ਪਰ ਗੁਰੂ ਜੀ ਨਦੇੜ ਹੀ ਰਹੇ।

---

# ਅਧਿਆਇ ਉਨੱਤੀਵਾਂ

ਬਹੁਤ ਸਾਰੇ ਪਠਾਣ ਵੀ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਕਰਦੇ ਸਨ।

"ਦੇਸਨ ਦੇਸ ਨਰੇਸ ਪਠਾਨ ਸੁ ਆਵਤ ਹੈ ਗੁਰ ਪੈ ਹਿਤ ਧਾਰੀ।
ਭੇਟ ਚਢਾਇ ਦੀਦਾਰ ਕਰੈ ਗੁਰ ਮਾਂਗਤ ਹੈਂ ਮਨ ਇੱਛ ਮਝਾਰੀ।...੫।"

ਇਕ ਦਿਨ ਛੋਟੇ ਮੀਰ ਵਾਲੇ ਪੈਂਦੇ ਖ਼ਾਨ ਦੇ ਦੋ ਪੁੱਤਰ ਆਏ। ਹਾਲਾਤ ਪੁੱਛ ਕੇ ਗੁਰੂ ਜੀ ਨੇ ਉਹਨਾਂ ਨੂੰ ਇਨਾਮ ਦਿਤਾ।

ਉਹ ਦੋਵੇਂ ਰੋਜ ਗੁਰੂ ਜੀ ਪਾਸ ਆਉਂਦੇ ਤੇ ਗੁਰੂ ਜੀ ਉਹਨਾਂ ਨਾਲ ਗੱਲਾਂ ਬਾਤਾਂ ਕਰਦੇ ਤੇ ਇਨਾਮ ਦੇਂਦੇ। ਗੁਰੂ ਜੀ ਪਾਸ ਇਕ ਬਹੁਤ ਸੁੰਦਰ ਕਟਾਰ ਸੀ। ਉਹ ਰੋਜ ਪਠਾਣਾਂ ਨੂੰ ਵਿਖਾਉਂਦੇ। ਇਕ ਦਿਨ ਗੁਰੂ ਜੀ ਨੇ ਕਿਹਾ,

"ਵਹ ਕਟਾਰ ਕਉ ਲੈ ਨਿਜ ਹਾਥਾ।
ਤਾ ਕੇ ਹਾਥ ਦਯੋ ਜਗਨਾਥਾ।
ਪੁਨ ਤਾ ਕੋ ਇਮ ਬਚਨ ਬਖਾਨਾ।
ਸੁਨਹੁ ਖ਼ਾਨ, ਹੈਂ ਅਧਿਕ ਜੁਆਨਾ।੧੮।

ਭ੍ਰਾਤ ਪਿਤਾ ਜਿਨ ਹ੍ਵੈ ਨਿਜ ਮਾਰੋ ।
ਤਾ ਕੋ ਬੈਰੁ ਨ ਪੂਤ ਸੰਭਾਰੋ ।
ਧ੍ਰਿਗੁ ਤਾ ਕੋ ਜਾਨੋ ਜਗ ਮਾਂਹੀਂ ।
ਜਨਨੀ ਬਾਂਝ ਰਹੀ ਕਿਮ ਨਾਹੀਂ ।੧੯।"

(ਇਸਦਾ ਮਤਲਿਬ, ਕਿ ਗੁਰੂ ਜੀ ਗਿਣ ਮਿਥ ਕੇ ਉਹਨਾਂ ਪਠਾਣਾਂ ਨੂੰ ਬਦਲਾ ਲੈਣ ਵਾਸਤੇ ਪ੍ਰੇਰਦੇ ਸਨ । ਕੀ ਕਵੀ ਇਹ ਸਾਬਤ ਕਰਨਾ ਚਾਹੁੰਦਾ ਹੈ, ਕਿ ਗੁਰੂ ਜੀ ਜ਼ਿੰਦਗੀ ਤੋਂ ਤੰਗ ਪੈ ਗਏ ਸਨ ? ਇਸ ਵਾਸਤੇ ਪਠਾਣਾਂ ਨੂੰ ਵਾਰ ਕਰਨ ਵਾਸਤੇ ਪ੍ਰੇਰਦੇ ਸਨ ? ਪਰ ਚਮਕੌਰ, ਸਰਹਿੰਦ ਤੇ ਮਾਛੀਵਾੜੇ ਦੀਆਂ ਘਟਨਾਵਾਂ ਪਿਛੋਂ ਜੋ ਮਹਾਂਬਲੀ ਮੁਕਤਸਰ ਵਿਚ ਵਜ਼ੀਰ ਖ਼ਾਨ ਉਤੇ ਜਿੱਤ ਪ੍ਰਾਪਤ ਕਰਦੇ ਹਨ, ਉਹਨਾਂ ਨੂੰ 'ਹੌਸਲਾ ਹਾਰੇ' ਸਾਬਤ ਕਰਨਾ ਲੇਖਕ ਦੀ ਭੁੱਲ ਹੈ । ਪਤਾ ਨਹੀਂ, ਕਵੀ ਨੇ ਐਸਾ ਕਿਉਂ ਲਿਖਿਆ ਹੈ ।)

ਉਹ ਪਠਾਣ ਘਰ ਜਾ ਕੇ ਬਹੁਤ ਸੋਚਦੇ ਹਨ, ਤੇ ਅੰਤ ਬਦਲਾ ਲੈਣ ਦਾ ਮਨ ਬਣਾ ਲੈਂਦੇ ਹਨ

ਇਕ ਸ਼ਾਮ ਨੂੰ ਉਹ ਪਠਾਣ ਆਇਆ । ਗੁਰੂ ਜੀ ਨੇ ਕੋਲ ਬਿਠਾਇ ਕੇ ਪੰਜੀ ਰੁਪੈ ਤੇ ਰਿਉੜੀਆਂ ਦਾ ਪ੍ਰਸਾਦ ਦਿਤਾ । ਪਠਾਣ ਨੂੰ ਕੋਲ ਬਿਠਾ ਲਿਆ, ਤੇ ਹੋਰ ਸਾਰੇ ਸਿੰਘ ਕੋਲੋਂ ਉਠਾ ਦਿਤੇ । ਗੁਰੂ ਜੀ ਨੇ ਉਸ ਪਠਾਣ ਹੱਥ ਕਟਾਰ ਦੇ ਕੇ ਕਿਹਾ,

"ਜਮਧਰ ਦਯੋ ਹਾਥ ਪ੍ਰਭ ਵਾ ਕੇ ।
ਬਰਨਤ ਭਏ ਬਚਨ ਕਟਿ ਬਾਂਕੇ ।
ਬਡੋ ਜ੍ਵਾਨ ਹ੍ਵੈ ਕੈ ਜਗ ਮਾਹੀ ।
ਬੈਰ ਨ ਲਏ, ਧ੍ਰਕ ਤਿਹ ਆਈ ।੩੫।
ਮਰਨ ਜਾਨ ਕੋ ਡਰੁ ਜੇ ਕਰ ਹੀ ।
ਥੂਕ ਤਾਸ ਮਾਦਰ ਸਿਰ ਪਰ ਹੀ ।
ਇਹ ਬਿਧ ਅਨਿਕ ਬਾਤ ਜਬ ਗਾਈ ।
ਪੀਲਕ ਲਗੇ ਮੱਧਿ ਨਿਜ ਆਈ ।੩੬।
ਮੱਧਿ ਸਮਾਧਿ ਧਸੇ ਜਨੁ ਆਲੈ ।
ਦਿਪਤ ਜੋਤਿ ਜਿਹ ਜਨੁ ਦਿਪੁ ਮਾਲੈ ।
ਪਾਛੈ ਖਾਨ ਚੀਤ ਯੋ ਫੇਰਾ ।
ਜਿਉ ਗਜ ਪ੍ਰੇਰਤ ਹੈ ਗਜ ਹੇਰਾ ।੩੭।
ਪਕਰ ਕਟਾਰ ਐਸ ਤਿਨ ਮਾਰੋ ।
ਨਿਫਲ ਭਯੋ, ਘਾਵ ਨਹੀਂ ਡਾਰੋ ।
ਦੁਤੈ ਵਾਰ ਤਿਨ ਔਰ ਪ੍ਰਹਾਰਾ ।
ਸੋ ਭੀ ਭਯੋ ਦੇਹ ਤੇ ਨਿਆਰਾ ।੩੮।
ਦੋਇ ਨਿਕਾਰ, ਤੀਜ ਕਛੁ ਲਾਗਾ ।

ਤਬ ਹੀ ਕੋਪ ਆਪ ਕਉ ਜਾਗਾ ।
ਅਨੰ ਕਟਾਰ ਐਸ ਪ੍ਰਭੁ ਮਾਰਿਯੋ ।
ਅੰਦਿਰ ਕਾਢ ਧਰਨ ਪਰ ਡਾਰਿਯੋ ।੩੯।"

(ਲੇਖਕ ਸਿੱਧ ਕਰਦਾ ਹੈ, ਕਿ ਪਹਿਲੇ ਦੋਵੇਂ ਵਾਰ ਨਹੀਂ ਲਗੇ । ਤੀਸਰਾ ਵਾਰ ਕਾਰੀ ਲਗਾ, ਤਾਂ ਗੁਰੂ ਜੀ ਨੇ ਜਵਾਬੀ ਵਾਰ ਕੀਤਾ । ਕੀ ਲੇਖਕ ਇਹ ਸਾਬਤ ਕਰਨਾ ਚਾਹੁੰਦਾ ਹੈ, ਕਿ ਗੁਰੂ ਜੀ ਜਾਣ ਬੁਝ ਕੇ—ਇਸ ਬਹਾਨੇ—ਸਰੀਰ ਤਿਆਗਣਾ ਚਾਹੁੰਦੇ ਸਨ ? ਤੇ ਵਾਰ ਵਾਰ ਪ੍ਰੇਰਕੇ ਉਸ ਪਠਾਣ ਨੂੰ ਵਾਰ ਕਰਨ ਲਈ ਮਜਬੂਰ ਕੀਤਾ ? ਇਹ ਕਰਮ ਤਾਂ ਫਿਰ ਆਤਮ ਹੱਤਿਆ ਦੇ ਬਰਾਬਰ ਹੋਇਆ । ਏਸੇ ਵਾਸਤੇ ਕਹਿੰਦੇ ਹਨ ਨਾਦਾਨ ਦੋਸਤ, ਅਕਲਮੰਦ ਦੁਸ਼ਮਣ ਨਾਲੋਂ ਵੀ ਭੈੜਾ ਹੈ । ਇਸ ਘਟਨਾ ਬਾਰੇ ਮੇਰੇ ਵਿਚਾਰ ਵੇਖਣਾ ਚਾਹੋ, ਤਾਂ ਪੜ੍ਹ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ' ।)

ਵਾਰ ਕਰਨ ਵਾਲਾ ਪਠਾਣ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ, ਤੇ ਰੌਲਾ ਸੁਣ ਕੇ ਦੂਸਰਾ—ਜੋ ਬਾਹਰ ਖਲਾ ਸੀ—ਸਿੰਘਾਂ ਨੇ ਮਾਰ ਦਿਤਾ ।

ਜ਼ਖ਼ਮ ਵਿਚੋਂ ਲਹੂ ਵਗਾ ਕੇ ਗੁਰਦੇਵ ਦਾ ਜਾਮਾ ਭਿੱਜ ਗਿਆ ।

ਜ਼ਖ਼ਮ ਸੀਤਾ ਗਿਆ । ਖ਼ਬਰ ਸੁਣ ਕੇ ਬਹਾਦਰ ਸ਼ਾਹ ਨੇ ਵੀ ਆਪਣੇ ਜੱਰਾਹ (ਜ਼ਖ਼ਮ ਸਿਉਣ ਵਾਲੇ) ਭੇਜੇ । ਬਾਦਸ਼ਾਹ ਨੇ ਇਹ ਵੀ ਕਿਹਾ, ਕਿ ਮੈਂ ਇਸ ਬਰਾਦਰੀ ਦੇ ਸਾਰੇ ਪਠਾਣ ਮਰਵਾ ਦੇਂਦਾ ਹਾਂ ।

"ਪਾਛੇ ਕਹੀ ਕਮਲ ਪਗ ਪਾਹਾ ।
ਇਹ ਬਿਧਿ ਕਰੀ ਅਰਜ਼ ਨਿਜ ਸ਼ਾਹਾ ।
ਜੋ ਆਗਿਆ ਸਾਹਿਬ ਕੀ ਪਾਊਂ ।
ਤੌ ਇਨ ਸਭ ਕੈ ਜਾਨ ਮਰਾਊਂ ।੫੦।
ਸ੍ਰੀ ਮੁਖ ਕਹੀ, ਆਪਿ ਹਮ ਕਰੀ ।
ਉਨ ਕਾ ਕਛੂ ਖਤਾਇ ਨਹੀਂ ਜਰੀ ।......੫੨।"

(ਸਮਝ ਨਹੀਂ ਪੈਂਦੀ, ਕਿ ਕਵੀ ਸਾਬਤ ਕੀ ਕਰਨਾ ਚਾਹੁੰਦਾ ਹੈ, ਐਸਾ ਲਿਖ ਕੇ ਤਾਂ ਉਸ ਅਨਜਾਣ ਦੋਸਤ ਨੇ ਗੁਰੂ ਜੀ ਨੂੰ ਆਤਮਘਾਤੀ ਸਿੱਧ ਕਰ ਦਿਤਾ ਹੈ ।)

ਗੁਰੂ ਜੀ ਦਸ ਦਿਨ ਵਿਚ ਠੀਕ ਹੋ ਗਏ । ਫਿਰ...

"ਸ੍ਵਾਂਗ ਦਯਾਨਿਧ ਯਾ ਬਿਧ ਧਾਰੋ ।
ਕਹਾ ਕਰੇ ਕੋਈ ਬੈਦ ਬੀਚਾਰੋ ।
ਖੈਂਚ ਕਮਾਨ ਕ੍ਰਿਪਾ ਸੁ ਨਿਧਾਨਾ ।
ਛੋਰੇ ਬਾਨ ਸੁ ਤੜਤ ਪ੍ਰਮਾਨਾ ।੫੪।
ਕਿਸੂ ਵਲਾਇਤ ਭੇਟ ਨਿਧਾਨਾ ।
ਆਈ ਵਹੈ ਕਮਾਨ ਸੁ ਜਾਨਾ ।
ਬਡੇ ਮੋਲ ਕੀ ਅਲਭੁ ਅਪਾਰ ।
ਕੌਨਿ ਤਾਂਹਿ ਖੈਂਚੇ ਬਿਨੁ ਦਯਾਲ ।੫੫।

ਟੂਟ ਜਖਮ ਜਬ ਹੀ ਵਹ ਗਯੋ।
ਅਗਲੇ ਤੇ ਜ਼ਾਦਾ ਜਨ ਭਯੋ।
ਤਿਸੀ ਤਰਾਂ ਚਲ ਰਕਤ ਪ੍ਰਵਾਹਾ।
ਕੀਨੋ ਚਰਿਤ੍ਰ ਇਹ ਬਿਧਿ ਨਰ ਨਾਹਾ।੫੬।"

ਉਸ ਤੋਂ ਪਿਛੋਂ ਚਾਲੀ ਦਿਨ ਦੀਵਾਨ ਲਗਦਾ ਰਿਹਾ।

ਓਥੇ ਇਕ ਕਬਰ ਸੀ। ਗੁਰੂ ਜੀ ਨੇ ਉਹ ਢੁਹਾ ਦਿਤੀ। ਮੁਸਲਮਾਨਾਂ ਇਕੱਠੇ ਹੋ ਕੇ ਆ ਰੌਲਾ ਪਾਇਆ। ਗੁਰੂ ਜੀ ਨੇ ਫ਼ਰਮਾਇਆ, ਇਹ ਸਾਡਾ ਪੁਰਾਣਾ ਅਸਥਾਨ ਹੈ। ਉਹ ਥਾਂ ਖੋਦਿਆਂ, ਤਾਂ ਹੇਠੋਂ ਗੁਫਾ ਨਿਕਲੀ, ਜਿਸ ਵਿਚ ਹੇਠਾਂ ਚੌਂਕੀ ਤੇ ਪਊੲੇ ਆਦਿ ਨਿਕਲੇ। ਮਗਰ ਮੁਰਦੇ ਦੀਆਂ ਹੱਡੀਆਂ ਨਾ ਨਿਕਲੀਆਂ। ਸਭ ਨੇ ਮੰਨ ਲਿਆ, ਕਿ ਇਹ ਗੁਰੂ ਜੀ ਦੀ ਹੀ ਹੈ।

---

# ਅਧਿਆਇ ਤੀਹਵਾਂ

ਗੁਰੂ ਜੀ ਨੇ ਉੱਤਮ ਭੋਜਨ ਤਿਆਰ ਕਰਾਕੇ ਸਾਰੀ ਸੰਗਤ ਨੂੰ ਵਰਤਾਇਆ। ਨਾਲ ਹੀ ਚੰਦਨ ਦੀ ਚਿਖਾ ਤਿਆਰ ਕਰਾ ਲਈ। ਗੁਰਦੇਵ ਨੇ ਆਪ ਵੀ ਭੋਜਨ ਕੀਤਾ।

ਚਿਖਾ ਤਿਆਰ ਹੋ ਗਈ। ਉਦਾਲੇ ਕਨਾਤ ਲਗਾ ਦਿਤੀ।

ਗੁਰੂ ਜੀ ਨੇ ਇਸ਼ਨਾਨ ਕੀਤਾ, ਨਵੇਂ ਬਸਤਰ ਤੇ ਕਲਗੀ ਸਜਾਈ, ਤੇ ਹਥਿਆਰ ਪਹਿਨ ਕੇ ਤਿਆਰ ਹੋ ਗਏ, ਸਿੱਖਾਂ ਨੇ ਬੇਨਤੀ ਕੀਤੀ,

"ਨੌ ਪਤਿਸਾਹੀ ਆਦਿ ਲਗ ਭਏ ਸਿਰੀ ਗੁਰ ਜੋਇ।
ਅੰਤ ਸਮੈ ਸਭ ਸੰਗਤਨਿ ਲਰ ਪਕਰਾਵਤ ਸੋਇ।੨੨।
ਤਾਂਤੇ ਇਹੈ ਬਿਨੈ ਹਮ ਪਾਵੈ।
ਕਹਾ ਖ਼ਾਲਸਾ ਸੀਸ ਟਿਕਾਵੈ।
ਤਾਂਤੇ ਅੰਚਰ ਹਮ ਪਕਰਾਵਹੁ।
ਜਹਾਂ ਆਪ, ਸੋ ਠਵਰ ਬਤਾਵਹੁ।੨੩।
ਹੁਕਮ ਹੋਆ ਬਤੀਆਂ ਸੁਨ ਭਾਈ।
ਆਗੈ ਰਖਿਯੋ ਗੰਢ ਮਮ ਪਾਈ।
ਸ੍ਰੀ ਅਸਧੁਜ ਕਾਲ ਰੂਪ ਕਰਾਯੋ।
ਅਕਾਲ ਪੁਰਖ ਕੇ ਚਰਨੀ ਲਾਯੋ।੨੪।
ਰੂਪ ਰੰਗ ਜਾਕਰ ਨਹੀਂ ਕੋਈ।
ਘਰ ਮੈਂ ਤੁਮੈਂ ਲਖਾਯੋ ਸੋਈ।
ਤਾਂ ਕਹ ਨਿਰਖ ਜਪੋ ਮਨ ਮਾਰੀ।
ਅਧਿਕ ਸੁਖ਼ ਹੈ ਤੁਮੈਂ ਮਹਾਂ ਹੀ।੨੫।
ਲੋਕ ਸੁਖੀ ਪਰਲੋਕ ਬਨਾਯੋ।

ਸ੍ਰੀ ਹਰਿ ਜੂ ਕੇ ਚਰਨਨਿ ਧਿਆਯੋ ।
ਸ੍ਰੀ ਅਸ ਗੋਦ ਕਾਲਕਾ ਮਾਈ ।
ਤੁਮ ਕਹ ਮਮ ਡਾਰਯੋ, ਸੁਨਿ ਭਾਈ ।੨੬।

(ਇਕ ਪਾਸੇ ਤਾਂ ਖ਼ਾਲਸੇ ਨੂੰ 'ਅਕਾਲ ਪੁਰਖ' ਦੀ ਚਰਨੀ ਲਾਇਆ, ਤੇ ਦੂਸਰੇ ਪਾਸੇ 'ਕਾਲਕਾ ਮਾਈ ਦੀ ਗੋਦ' ਪਾ ਦਿਤਾ (ਵਾਹ, ਕਵੀ ਜੀ !)

ਅੱਗੋਂ ਕੁਛ ਹਦਾਇਤਾਂ ਹਨ ਗੁਰਦੇਵ ਵੱਲੋਂ,

"ਦਸ ਮਹਲਨ ਕੀ ਪੜੀਐ ਬਾਨੀ ।
ਅਚੁੱਤ ਸੁਖ ਪਾਵਹੁ ਨਿਰਬਾਨੀ ।
ਹਮ ਕਹਿ ਲਖੋ ਨ ਇਨ ਤੇ ਦੂਰੀ ।
ਹਮ ਤੁਮਰੇ ਸਦ ਸੰਗ ਹਜ਼ੂਰੀ ।੨੭।"

ਅੱਗੇ ਕੁਛ ਹੋਰ ਹਦਾਇਤਾਂ ਹਨ ।

ਅੱਧੀ ਰਾਤ ਸਮੇਂ ਗੁਰੂ ਜੀ ਚਿਖਾ ਉਤੇ ਜਾ ਬੈਠੇ ਹਜ਼ੂਰ ਨੇ ਸਿੱਖਾਂ ਨੂੰ ਹੁਕਮ ਦਿਤਾ, ਕਿ ਚਿਖਾ ਨੂੰ ਅਗਨੀ ਦੇ ਕੇ ਬਾਹਰ ਚਲੇ ਜਾਓ ।

ਹਜ਼ੂਰ ਦੇ ਜੋਤੀ ਜੋਤਿ ਸਮਾਉਣ ਦੀ ਤਾਰੀਖ਼,

"ਸੰਮਤ ਸਤ੍ਰਹ ਸਹਸ ਭਣੀਜੈ ।
ਅਰਧ ਸਹਸ ਬਿਤ ਅਵਰੁ ਗਣੀਜੈ ।
ਕਾਰਤਕ ਸੁਦੀ ਪੰਚਮੀ ਜਾਣ ।
ਵੀਰਵਾਰ ਨਿਸ ਚੜੇ ਬਿਬਾਣ ।੪੭।"

(ਸੰਮਤ ੧੭੬੫ ਬਿਕ੍ਰਮੀ ।)

ਇਕ ਸਾਧੂ ਰੋਜ਼ ਗੁਰਦੇਵ ਦੇ ਦਰਸ਼ਨ ਕਰਨ ਆਇਆ ਕਰਦਾ ਸੀ । ਅਗਲੇ ਦਿਨ ਉਹ ਸਾਧੂ ਆਇਆ, ਤਾਂ ਸਿੱਖਾਂ ਨੇ ਹਜ਼ੂਰ ਦੇ ਜੋਤੀ ਜੋਤਿ ਸਮਾਉਣ ਦੀ ਗੱਲ ਦੱਸੀ, ਤਾਂ ਉਹ ਸਾਧੂ ਬੜਾ ਹੈਰਾਨ ਹੋਇਆ ।

"ਸੁਨਤ ਬਚਨ ਤਬ ਸਾਧ ਬਖਾਨਾ ।
ਮੁਹਿ ਨਿਜ ਜਾਤ ਲਖੇ ਸੁ ਨਿਧਾਨਾ ।੫੫।...
ਵਹੈ ਸਰੂਪ ਭੇਦ ਨਹੀਂ ਕੋਈ ।
ਤੁਮ ਕਰ ਬਚਨ ਬਖਾਨਤ ਲੋਈ ।
ਮੈ ਸਿਜਦਾ ਕਰ ਬਿਨੈ ਸੁਨਾਈ ।
ਖੁਸੀ ਭਏ ਮੋ ਪਰ ਅਧਿਕਾਈ ।੫੭
ਕਰੀ ਅਰਜ਼ ਮੈਂ ਹੂੰ ਤਬ ਤਹਾਂ ।
ਪ੍ਰਭੂ ਸਵਾਰੇ ਟੌਨ ਸੁ ਕਹਾਂ ।
ਅੰਬੁਜ ਬਦਨ ਸੋ ਮੁਝੈ ਬਖਾਨਾ ।
ਚੜੇ ਅਖੇਟਕ, ਸੁਨਹੁ ਸੁਜਾਨਾ ।੫੮।"

(ਓਹਾ ਅੰਜੀਲ ਵਾਲੀ ਕਹਾਣੀ, ਕਿ ਹਜ਼ਰਤ ਈਸਾ ਤੀਸਰੇ ਦਿਨ ਜਿੰਦਾ ਹੋ ਕੇ

ਕਬਰ ਵਿਚੋਂ ਬਾਹਰ ਆ ਗਏ ਸਨ। ਕਵੀ ਨੇ ਗੁਰਦੇਵ ਦੇ ਨਾਮ ਨਾਲ ਵੀ ਉਹੋ ਜੇਹੀ ਕਥਾ ਜੋੜ ਦਿਤੀ।)

ਪਿੱਛੋਂ ਸਿੱਖਾਂ ਨੇ ਅੰਗੀਠਾ ਫੋਲਿਆ, ਤਾਂ

"ਫੂਲ ਅਸਤ ਕੋਊ ਸਸਤ੍ਰ ਨ ਪਾਯੋ।
ਏਕ ਪਤਾ ਨਹੀ ਨੈਨ ਲਖਾਯੋ।
ਯੌ ਲਖ ਕਰ ਸਭ ਪੰਥ ਬਿਚਾਰੀ।
ਐ ਸਦੇਹ ਨਾਥ ਅਵਤਾਰੀ।੭੦।"

ਪਿਛੋਂ ਸਿੱਖ ਜਿਸ ਜਿਸ ਪਾਸੇ ਉਹਨਾਂ ਨੂੰ ਹੁਕਮ ਸੀ, ਉਹ ਚਲੇ ਗਏ। ਬਾਜ ਸਿੰਘ ਆਦਿ ਕੁਛ ਸਿੰਘ ਬੰਦੇ ਦੇ ਨਾਲ ਚਲੇ ਗਏ।

ਸੰਤੋਖ ਸਿੰਘ ਆਦਿ ਕੁਛ ਸਿੱਖਾਂ ਨੂੰ ਹਜ਼ੂਰ ਸਾਹਿਬ ਰਹਿਣ ਦਾ ਹੁਕਮ ਹੋਇਆ।

ਅਖੀਰ ਉਤੇ ਕਵੀ ਆਪਨਾ ਨਾਮ ਦੇਂਦਾ ਹੈ,

"ਪਦ ਪੰਕਜ ਗੜ ਕੋਸ ਕੇ ਬਡ ਚੌਕੀ ਸੁ ਗਿਆਨ।
ਤਿਨ ਮਹਿ ਕਿੰਕਰ ਜੰਤ ਇਹ ਸੁੱਖਾ ਸਿੰਘ ਪਹਿਚਾਨ।੯੯।

---

# ਅਧਿਆਇ ਇਕੱਤੀਵਾਂ

ਇਸ ਵਿਚ ਬਾਲਾ ਰਾਇ ਦੀ ਸਾਖੀ ਹੈ। ਬਾਲਾ ਰਾਇ ਤੇ ਰੁਸਤਮ ਰਾਇ ਨਗਰ ਜਨਵਾਰਾ (ਬਿਦਰ ਸ਼ਹਿਰ ਦੇ ਨੇੜੇ) ਦੇ ਮੁਖੀ ਸਨ। ਉਹ ਦੋਵੇਂ 'ਸਾਊ' ਮਰਹੱਟੇ ਨੇ ਫੜ ਕੇ ਕੈਦ ਕਰ ਲਏ। ਪਹਿਰੇਦਾਰ ਸਿੱਖ ਤੋਂ ਬਾਣੀ ਸੁਣ ਕੇ ਉਹਨਾਂ ਗੁਰੂ ਜੀ ਬਾਰੇ ਪੁਛਿਆ। ਉਹਨਾਂ ਦੀ ਅਰਾਧਨਾ 'ਤੇ ਪਰਸੰਨ ਹੋ ਕੇ ਗੁਰਦੇਵ ਆਏ, ਤੇ ਉਹਨਾਂ ਦੋਹਾਂ ਕੈਦੀਆਂ ਨੂੰ ਘੋੜੇ ਦੀਆਂ ਰਕਾਬਾਂ ਫੜਾ ਕੇ ਉਡਾ ਕੇ ਲੈ ਗਏ। ਉਹਨਾਂ ਨੂੰ ਹੁਕਮ ਦੇ ਕੇ, ਕਿ ਨਦੇੜ ਜਾ ਕੇ ਸੇਵਾ ਕਰੋ, ਮਹਾਰਾਜ ਆਪ ਲੋਪ ਹੋ ਗਏ।

ਸਮਾਪਤ